

# ਨਾਮਧਾਰੀ ਗੁਰੂ ਰਾਮ ਸਿੰਘ

ਡਾ. ਜੋਗਿੰਦਰ ਸਿੰਘ

ਅਨੁਵਾਦਕ : ਡਾ. ਨਰੇਸ਼

ਰਾਸ਼ਟਰੀ ਜੀਵਨੀਆਂ ਦੀ ਲੜੀ

# ਨਾਮਧਾਰੀ ਗੁਰੂ ਰਾਮ ਸਿੰਘ

**ਡਾ. ਜੋਗਿੰਦਰ ਸਿੰਘ**

ਅਨੁਵਾਦਕ

ਡਾ. ਨਰੇਸ਼



**ਨੈਸ਼ਨਲ ਬੁਕ ਟਰੱਸਟ, ਇੰਡੀਆ**

ISBN 978-81-237-6585-3

2012 (ਸੱਕ ਸੰਮਤ 1934)

Namdhari Guru Ram Singh *(English Original)*
Namdhari Guru Ram Singh *(Punjabi Translation)*
ਮੁੱਲ : 80.00
ਨਿਰਦੇਸ਼ਕ, ਨੈਸ਼ਨਲ ਬੁਕ ਟਰੱਸਟ, ਇੰਡੀਆ
ਨਹਿਰੂ ਭਵਨ, 5 ਇੰਸਟੀਚਿਊਸ਼ਨਲ ਏਰੀਆ, ਫੇਜ਼-II,
ਵਸੰਤ ਕੁੰਜ, ਨਵੀਂ ਦਿੱਲੀ–110070 ਵੱਲੋਂ ਪ੍ਰਕਾਸ਼ਿਤ ।

# ਤਤਕਰਾ

# ਸਵੀਕਾਰ-ਉਕਤੀ

ਮੈਂ ਨੈਸ਼ਨਲ ਬੁਕ ਟਰੱਸਟ, ਇੰਡੀਆ, ਦੇ ਚੇਅਰਮੈਨ ਡਾ. ਬਿਪਨ ਚੰਦਰ ਦਾ ਰਿਣੀ ਹਾਂ ਕਿ ਉਨ੍ਹਾਂ ਮੈਨੂੰ ਉੱਨੀਵੀਂ ਸਦੀ ਦੇ ਪੰਜਾਬ ਦੇ ਮਹਾਨ ਸਿੱਖ ਧਾਰਮਿਕ ਆਗੂ ਨਾਮਧਾਰੀ ਗੁਰੂ ਰਾਮ ਸਿੰਘ ਦੀ ਜੀਵਨੀ ਲਿਖਣ ਦਾ ਮੌਕਾ ਪ੍ਰਦਾਨ ਕੀਤਾ। ਮੇਰੇ ਮਨ ਵਿਚ ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, ਦੇ ਡਾਇਰੈਕਟਰ ਡਾ. ਮਹਿੰਦਰ ਸਿੰਘ ਪ੍ਰਤੀ ਡੂੰਘੇ ਆਭਾਰ ਦੀ ਭਾਵਨਾ ਹੈ ਜਿਨ੍ਹਾਂ ਮੈਨੂੰ ਇਹ ਸੌਂਪਿਆ ਗਿਆ ਲੇਖਨ-ਕਾਰਜ ਕਰਨ ਲਈ ਉਤਸ਼ਾਹਿਤ ਕੀਤਾ, ਖਰੜਾ ਧਿਆਨ ਨਾਲ ਪੜ੍ਹਣ ਲਈ ਆਪਣਾ ਕੀਮਤੀ ਸਮਾਂ ਕੱਢਿਆ ਅਤੇ ਸਾਧਾਰਨ ਪਾਠਕਾਂ ਲਈ ਇਕ ਲੋਕਪ੍ਰਿਯ ਪਰ ਸੰਖੇਪ ਜੀਵਨੀ ਲਿਖਣ ਬਾਰੇ ਕੁਝ ਦਿਸ਼ਾ-ਨਿਰਦੇਸ਼ਾਤਮਕ ਸੁਝਾਅ ਦਿੱਤੇ।

ਕੁਝ ਨਾਜ਼ੁਕ ਧਾਰਨਾਵਾਂ ਅਤੇ ਵਿਸ਼ਿਆਂ ਬਾਰੇ ਆਪਣੇ ਵਿਚਾਰ ਅਤੇ ਰਾਵਾਂ ਦੇਣ ਲਈ ਮੈਂ ਡਾ. ਸੁਲੱਖਣ ਸਿੰਘ, ਡਾ. ਪਰਮਿੰਦਰ ਸਿੰਘ ਅਤੇ ਡਾ. ਕੁਲਦੀਪ ਸਿੰਘ ਦਾ ਧੰਨਵਾਦੀ ਹਾਂ। ਮੈਂ ਡਾ. ਹਰਬੀਰ ਸਿੰਘ ਮਣਕੂ ਅਤੇ ਪ੍ਰੋਫੈਸਰ ਮੋਹਨ ਸਿੰਘ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਉਕਤੀਆਂ ਅਤੇ ਪੈਰ-ਟਿੱਪਣੀਆਂ ਦੀ ਮਿਆਰੀ ਕਾਰਜ-ਵਿਧੀ ਦੇ ਪੁਸ਼ਟੀਕਰਨ, ਪੰਜਾਬੀ ਸ਼ਬਦਾਂ ਅਤੇ ਪਦਾਂ ਦੀ ਇਕਸਾਰ ਵਰਤੋਂ, ਅਸਪਸ਼ਟ ਵਾਕਾਂ ਦੀ ਨਿਸ਼ਾਨਦੇਹੀ ਅਤੇ ਹਿਜਿਆਂ ਦੀਆਂ ਗ਼ਲਤੀਆਂ ਠੀਕ ਕਰਨ ਵਿਚ ਮੇਰੀ ਸਹਾਇਤਾ ਕੀਤੀ। ਮੈਂ ਸ੍ਰੀ ਸੁਖਚੈਨ ਸਿੰਘ ਦਾ ਧੰਨਵਾਦੀ ਹਾਂ ਜਿਨ੍ਹਾਂ ਕੰਪਯੂਟਰ 'ਤੇ ਕਈ ਖਰੜੇ ਨਿਰਸੰਕੋਚ ਤਿਆਰ ਕੀਤੇ। ਹਰ ਖਰੜਾ ਕੁਝ ਵਾਕਾਂ-ਪੈਰ੍ਹਿਆਂ ਦੀ ਛਟਾਈ ਅਤੇ ਕੁਝ ਨਵਿਆਂ ਦੀ ਸ਼ਮੂਲੀਅਤ, ਹਿਜਿਆਂ ਦੀ ਦਰੁਸਤੀ ਅਤੇ ਪੰਜਾਬੀ ਸ਼ਬਦਾਂ ਦੇ ਸਲਾਮੀਕਰਨ ਆਦਿ ਦੀ ਵਿਧੀ ਵਿਚੋਂ ਦੀ ਲੰਘਿਆ। ਇਸ 'ਤੇ ਵੀ ਹੁਣ ਜੋ ਗ਼ਲਤੀਆਂ ਰਹਿ ਗਈਆਂ ਹਨ, ਉਹ ਮੇਰੀਆਂ ਹਨ। ਅਰਥਾਵਲੀ ਅਤੇ ਪੁਸਤਕ-ਸੂਚੀ ਤਿਆਰ ਕਰਨ ਲਈ ਮੈਂ ਬੀਬਾ ਬਾਬੂਸ਼ਾਹ ਮੈਂਗੀ, ਸ਼ੋਧ-ਵਿਦਿਆਰਥਣ, ਦਾ ਧੰਨਵਾਦੀ ਹਾਂ।

ਇਸ ਮੌਕੇ 'ਤੇ ਮੈਂ ਅਨੇਕ ਨਾਮਧਾਰੀ ਲੇਖਕਾਂ ਅਤੇ ਸਤਿਗੁਰੂ ਜਗਜੀਤ ਸਿੰਘ ਦੇ ਨੇੜੇ ਦੇ ਵਿਸ਼ਵਾਸ਼ਪਾਤਰਾਂ ਦਾ ਵੀ ਧੰਨਵਾਦੀ ਹਾਂ ਜੋ ਇਹ ਵੇਖਣ ਵਿਚ ਬੜੀ ਰੁਚੀ ਰਖਦੇ ਹਨ ਕਿ ਨਾਮਧਾਰੀ ਗੁਰੂ ਰਾਮ ਸਿੰਘ ਚੇਅਰ ਵੱਲੋਂ ਖੋਜ-ਕਾਰਜ ਨੂੰ ਹੱਲਾਸ਼ੇਰੀ ਦਿੱਤੀ ਜਾਣੀ ਚਾਹੀਦੀ ਹੈ। ਇਸ ਸੰਦਰਭ ਵਿਚ ਮੈਂ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਐਚ. ਐਸ. ਹੰਸਪਾਲ ਅਤੇ ਮੀਤ ਪ੍ਰਧਾਨ ਸੰਤ ਸੁਰਿੰਦਰ ਸਿੰਘ ਦਾ ਧੰਨਵਾਦ ਕਰਦਾ ਹਾਂ। ਸੰਤ ਸੁਰਿੰਦਰ ਸਿੰਘ ਨੇ ਇਸ ਚੇਅਰ ਦੇ ਖੋਜ-ਕਾਰਜ ਲਈ ਯੋਗ ਮਾਇਆ ਮੁਹੱਈਆ ਕਰਾਉਣ ਲਈ ਪੰਜਾਬ ਸਰਕਾਰ 'ਤੇ ਜ਼ੋਰ ਪਾਉਣ ਲਈ ਵਾਧੂ ਤਕਲੀਫ਼ ਉਠਾਈ ਹੈ। ਮੈਂ ਆਪਣੇ ਮਿੱਤਰਾਂ

ਡਾ. ਪਰਮਜੀਤ ਸਿੰਘ, ਡਾ. ਅਮਰਜੀਤ ਸਿੰਘ ਅਤੇ ਡਾ. ਜਗਰੂਪ ਸਿੰਘ ਸੇਖੋਂ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਇਤਿਹਾਸ ਵਿਭਾਗ ਦੇ ਆਪਣੇ ਸਾਥੀਆਂ ਦਾ ਧੰਨਵਾਦੀ ਹਾਂ, ਜਿਨ੍ਹਾਂ ਨਾਮਧਾਰੀ ਗੁਰੂ ਰਾਮ ਸਿੰਘ ਚੇਅਰ ਵਲੋਂ ਤੋਰੇ ਖੋਜ ਪ੍ਰਾਜੈਕਟਾਂ ਦੀ ਪ੍ਰਸੰਸਾ ਕੀਤੀ ਹੈ।

ਸੰਪਾਦਕੀ ਸਹਾਇਤਾ ਪ੍ਰਦਾਨ ਕਰਨ ਲਈ ਮੈਂ ਨੈਸ਼ਨਲ ਬੁਕ ਟਰੱਸਟ, ਇੰਡੀਆ ਦੇ ਮੁੱਖ ਸੰਪਾਦਕ/ਸੰਯੁਕਤ ਨਿਰਦੇਸ਼ਕ ਡਾ. ਬਲਦੇਵ ਸਿੰਘ 'ਬੱਦਨ' ਦਾ ਧੰਨਵਾਦੀ ਹਾਂ।

ਆਪਣੀ ਪਤਨੀ ਜਸਪਾਲ ਕੌਰ ਅਤੇ ਬੇਟੇ ਮਨਦੀਪ ਸਿੰਘ ਦਾ ਤਹਿਦਿਲੋਂ ਧੰਨਵਾਦੀ ਹਾਂ ਕਿ ਉਹ ਮੈਨੂੰ ਆਪਣਾ ਖੋਜ-ਕਾਰਜ ਜਾਰੀ ਰੱਖਣ ਲਈ ਪ੍ਰੇਰਣਾ ਦਿੰਦੇ ਰਹਿੰਦੇ ਹਨ।

**— ਜੋਗਿੰਦਰ ਸਿੰਘ**

# ਭੂਮਿਕਾ

ਕਿਸੇ ਵਿਅਕਤੀ ਦੀ ਜੀਵਨੀ ਲਿਖਣ ਦਾ ਅਰਥ ਉਸ ਦੇ ਜੀਵਨ-ਬਿਰਤਾਂਤ ਦਾ ਪੁਨਰ-ਕਥਨ ਕਰਨਾ ਹੁੰਦਾ ਹੈ। ਅਜਿਹੇ ਬਿਰਤਾਂਤ ਦੇ ਪੁਨਰ-ਕਥਨ ਦਾ ਪਰੰਪਰਾਤਮਕ ਢੰਗ ਇਕ ਪਾਸੇ ਇਹ ਮੰਗ ਕਰਦਾ ਹੈ ਕਿ ਇਕ ਜੀਵਨ ਦੇ ਅੰਤਰੀਵ ਪਸਾਰਾਂ ਦੀ ਭਾਲ ਲਈ ਸਮਾਜਿਕ ਪ੍ਰਕਿਰਿਆਵਾਂ 'ਤੇ ਰੋਸ਼ਨੀ ਪਾਉਂਦੇ ਜੀਵਨ ਦਾ ਵਸਤੂਪਰਕ ਬਿਰਤਾਂਤ ਪੇਸ਼ ਕੀਤਾ ਜਾਵੇ ਅਤੇ ਦੂਜੇ ਪਾਸੇ ਇਹ ਕਿ ਸਮਾਜਿਕ, ਰਾਜਨੀਤਿਕ ਅਤੇ ਸਾਂਸਕ੍ਰਿਤਕ ਬਣਤਰਾਂ ਨਾਲ ਉਨ੍ਹਾਂ ਦਾ ਇਤਿਹਾਸਕ ਸੰਬੰਧ ਤਲਾਸ਼ ਕੀਤਾ ਜਾਵੇ। ਇਸ ਤੋਂ ਛੁੱਟ ਇਸ ਕਾਰਜ ਵਿਚ ਉਸ ਵਿਅਕਤੀ ਨਾਲ ਸੰਬੰਧਤ ਵਿਭਿੰਨ ਘਟਨਾਵਾਂ ਅਤੇ ਪਿਛੋਕੜਾਂ ਦੀ ਵਿਆਖਿਆ ਵੀ ਸ਼ਾਮਿਲ ਹੈ।

ਇਹ ਇਕ ਵੰਗਾਰਪੂਰਨ ਕਾਰਜ ਹੈ ਕਿਉਂਕਿ ਇਹ ਸਮਕਾਲੀ ਸ੍ਰੋਤਾਂ ਦੇ ਵਿਸ਼ਲੇਸ਼ਣ ਦੀ ਮੰਗ ਕਰਦਾ ਹੈ। ਪਰ ਜੇਕਰ ਉਸ ਵਿਅਕਤੀ ਦੇ ਆਤਮਕਥਾ, ਨਿੱਜੀ ਡਾਇਰੀ ਅਤੇ ਪੱਤਰਾਂ ਜਿਹੇ ਸ੍ਰੋਤ ਉਪਲਬਧ ਹੋਣ ਤਾਂ ਇਹ ਕਾਰਜ ਰਤਾ ਸੁਖਾਲਾ ਹੋ ਜਾਂਦਾ ਹੈ। ਇਨ੍ਹਾਂ ਸ੍ਰੋਤਾਂ ਤੋਂ ਪ੍ਰਾਪਤ ਜਾਣਕਾਰੀ ਦੀ ਤੁਲਨਾ ਹੋਰਨਾ ਸਮਕਾਲੀ ਸ੍ਰੋਤਾਂ ਨਾਲ ਕਰਕੇ ਉਸ ਦਾ ਪਰੀਖਣ ਕੀਤਾ ਜਾ ਸਕਦਾ ਹੈ। ਨਾਮਧਾਰੀ ਗੁਰੂ ਰਾਮ ਸਿੰਘ ਦੇ ਸੰਬੰਧ ਵਿਚ ਦੋਵੇਂ ਸ੍ਰੋਤ ਸਾਨੂੰ ਪ੍ਰਾਪਤ ਹਨ, ਉਨ੍ਹਾਂ ਦੀਆਂ ਕੁਝ ਨਿੱਜੀ ਚਿੱਠੀਆਂ ਵੀ ਅਤੇ ਲੰਮੀਆਂ-ਲੰਮੀਆਂ ਸਰਕਾਰੀ ਰਿਪੋਰਟਾਂ ਵੀ। ਪਰ ਤਾਂ ਵੀ ਨਾਮਧਾਰੀ ਗੁਰੂ ਦਾ ਵਸਤੂਪਰਕ ਬਿਰਤਾਂਤ ਲਿਖਣ ਵਿਚ ਕਈ ਪ੍ਰਕਾਰ ਦੀਆਂ ਉਲਝਣਾਂ ਦਰਪੇਸ਼ ਹਨ। ਨਿਰਸੰਦੇਹ ਸਰਕਾਰੀ ਰਿਕਾਰਡ ਅਤੇ ਰਿਪੋਰਟਾਂ ਵੱਡੀ ਗਿਣਤੀ ਵਿਚ ਪ੍ਰਾਪਤ ਹਨ ਪਰ ਇਹ ਸਭ ਭੈ-ਬੋਧ ਦੀ ਕਾਲਪਨਿਕਤਾ ਦਾ ਸ਼ਿਕਾਰ ਹਨ। 1849 ਵਿਚ ਲਾਹੌਰ ਸਲਤਨਤ 'ਤੇ ਕਬਜ਼ਾ ਕਰਨ 'ਤੇ ਅੰਗਰੇਜ਼ ਸਰਕਾਰ ਦਾ ਮੁੱਢਲਾ ਕਾਰਜ ਆਪਣੇ ਰਾਜ ਨੂੰ ਸੰਚਤ ਕਰਨਾ ਸੀ। ਜੋ ਵੀ ਵਿਅਕਤੀ, ਵਰਗ ਜਾਂ ਸਮੁਦਾਇ ਆਪਣੀ ਖ਼ੁਦਮੁਖ਼ਤਾਰੀ ਦਾ ਦਾਅਵਾ ਕਰਦਾ ਸੀ ਅਤੇ ਰਾਜ ਪ੍ਰਤੀ ਆਪਣੀ ਵਫ਼ਾਦਾਰੀ ਸਿੱਧ ਕਰਨ ਤੋਂ ਇਨਕਾਰੀ ਸੀ, ਉਸ ਨੂੰ ਵੰਗਾਰ ਦਾ ਸ੍ਰੋਤ ਸਮਝਿਆ ਜਾਂਦਾ ਸੀ ਅਤੇ ਉਸ ਦੇ ਨਾਲ ਬੇਰਹਿਮ ਢੰਗ ਨਾਲ ਨਜਿੱਠਿਆ ਜਾਂਦਾ ਸੀ। 1857 ਦੇ ਗ਼ਦਰ ਮਗਰੋਂ ਜਦੋਂ ਵੀ ਅੰਗਰੇਜ਼ਾਂ ਨੂੰ ਅਜਿਹੇ ਕਿਸੇ ਮਾਮਲੇ ਦੀ ਖ਼ਬਰ ਮਿਲਦੀ ਸੀ ਤਾਂ ਉਹ ਖ਼ਤਰਾ ਮਹਿਸੂਸ ਕਰਨ ਲਗਦੇ ਸਨ। ਨਾਮਧਾਰੀ ਗੁਰੂ ਦੇ ਸੰਬੰਧ ਵਿਚ ਵੰਗਾਰ ਦੀ ਧਾਰਨਾ ਵਾਸਤਵਿਕ ਜਾਪ ਰਹੀ ਸੀ ਕਿਉਂਕਿ ਉਨ੍ਹਾਂ ਅੰਗਰੇਜ਼ ਸਰਕਾਰ ਪ੍ਰਤੀ ਆਪਣੀ ਵਫ਼ਾਦਾਰੀ ਦਾ ਐਲਾਨ ਨਹੀਂ ਕੀਤਾ ਸੀ ਅਤੇ 1863 ਵਿਚ ਅਤੇ ਇਸ ਤੋਂ ਮਗਰੋਂ ਕੁਝ ਘਟਨਾਵਾਂ ਦੇ ਵਾਪਰਨ ਤਕ ਆਪਣੀਆਂ ਕਾਰਵਾਈਆਂ ਗੁਪਤ ਰੱਖੀਆਂ ਸਨ।

ਇਸ ਦੇ ਨਾਲ ਹੀ ਸੋਢੀਆਂ, ਬੇਦੀਆਂ, ਮਹੰਤਾਂ ਅਤੇ ਪੁਜਾਰੀਆਂ ਜਿਹੇ ਨਾਮਧਾਰੀ ਗੁਰੂ ਰਾਮ ਸਿੰਘ ਦੇ ਉਨ੍ਹਾਂ ਵਿਰੋਧੀਆਂ ਨੇ ਇਸ ਖ਼ਤਰੇ ਨੂੰ ਰਤਾ ਹੋਰ ਨਿੱਗਰ ਬਣਾ ਦਿੱਤਾ ਸੀ, ਜੋ ਇਸ ਲਈ ਉਨ੍ਹਾਂ ਵਿਰੁੱਧ ਬੋਲਦੇ ਰਹਿੰਦੇ ਸਨ ਕਿਉਂਕਿ ਉਨ੍ਹਾਂ ਦੇ ਉਪਦੇਸ਼ ਅਤੇ ਪ੍ਰੋਗਰਾਮ ਇਨ੍ਹਾਂ ਦੇ ਵਿਸ਼ਵਾਸ਼ਾਂ ਅਤੇ ਮਰਿਆਦਾਵਾਂ ਨਾਲ ਮੇਲ ਨਹੀਂ ਖਾਂਦੇ ਸਨ। ਅਸਲ ਵਿਚ ਉਹ ਆਪ ਇਨ੍ਹਾਂ ਦੇ ਮਿਸ਼ਨ ਤੋਂ ਖ਼ਤਰਾ ਮਹਿਸੂਸ ਕਰ ਰਹੇ ਸਨ। ਉਨ੍ਹਾਂ ਅੰਗਰੇਜ਼ਾਂ ਦੀ ਖ਼ੁਸ਼ਨੂਦੀ ਜਾਂ ਮਾਇਕ ਲਾਭ ਉਠਾਉਣ ਲਈ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਅਨੁਯਾਈਆਂ ਦੀਆਂ ਕਾਰਵਾਈਆਂ ਵਿਚ ਲੁਕੇ ਖ਼ਤਰੇ ਜਾਂ ਵੰਗਾਰ ਦੀ ਮਾਤਰਾ ਬਹੁਤ ਵਧਾ-ਚੜ੍ਹਾ ਕੇ ਦਰਸਾਈ। ਪਰ ਤਾਂ ਵੀ ਇਨ੍ਹਾਂ ਵੱਲੋਂ ਪੇਸ਼ ਕੀਤੀਆਂ ਅਰਜ਼ਦਾਸ਼ਤਾਂ ਜਾਂ ਸਰਕਾਰੀ ਰਿਪੋਰਟਾਂ ਵਿਚਲੇ ਅੰਤਰੀਵ ਤੱਤਵ ਦੇ ਬਾਵਜੂਦ ਸ੍ਰੋਤਾਂ ਦੀ ਇਹ ਕੋਟੀ ਅਵੱਸ਼ਕ ਹੈ ਕਿਉਂਕਿ ਇਹੋ ਇਕੋ-ਇੱਕ ਪ੍ਰਾਪਤ ਸ੍ਰੋਤ ਹਨ। ਅਸੀਂ ਨਾਮਧਾਰੀ ਗੁਰੂ ਦੇ ਮਿਸ਼ਨ, ਉਨ੍ਹਾਂ ਦੀ ਕਾਰਜ-ਨੀਤੀ ਅਤੇ ਜੱਥੇਬੰਦੀ ਦਾ ਨਿਰੀਖਣ ਸਰਕਾਰੀ ਰਿਕਾਰਡਾਂ ਦੇ ਆਧਾਰ 'ਤੇ ਕੀਤਾ ਹੈ ਅਤੇ ਉਸ ਦਾ ਤਾਲਮੇਲ ਨਾਮਧਾਰੀ ਗੁਰੂ ਦੀਆਂ ਚਿੱਠੀਆਂ ਨਾਲ ਬਿਠਾਇਆ ਹੈ। ਪਰ ਇਨ੍ਹਾਂ ਸ੍ਰੋਤਾਂ ਦੇ ਰੂਪ ਅਤੇ ਕਾਰਜ-ਖੇਤਰ ਵਿਚ ਕੁਝ ਵਖਰੇਵੇਂ ਹਨ। ਸਰਕਾਰੀ ਬੰਦਿਆਂ ਦਾ ਮੁੱਢਲਾ ਸਰੋਕਾਰ ਉਨ੍ਹਾਂ ਦੀਆਂ ਰਾਜਨੀਤਿਕ ਗਤੀਵਿਧੀਆਂ ਸਨ ਜਦੋਂ ਕਿ ਗੁਰੂ ਮਹਾਰਾਜ ਆਪਣੇ ਅਨੁਯਾਈਆਂ ਨੂੰ ਨਾਮ-ਸਿਮਰਨ ਰਾਹੀਂ ਸਾਧਨਾ ਕਰਕੇ ਸਮਾਜਿਕ-ਧਾਰਮਿਕ ਅਤੇ ਰਾਜਨੀਤਿਕ ਚੁਣੌਤੀਆਂ ਦੇ ਮੁਕਾਬਲੇ ਲਈ ਆਤਮਿਕ ਅਤੇ ਸਰੀਰਕ ਤੌਰ 'ਤੇ ਮਜ਼ਬੂਤ ਬਣਨ ਦੀ ਪ੍ਰੇਰਨਾ ਦੇ ਰਹੇ ਸਨ।

ਨਾਮਧਾਰੀ ਗੁਰੂ ਰਾਮ ਸਿੰਘ ਦੇ ਨਾਮਧਾਰੀ ਸਮੁਦਾਇ ਦੇ ਅਧਿਆਤਮਿਕ ਅਤੇ ਸੰਸਾਰਕ ਨੇਤਾ ਵਜੋਂ ਉਦੈ ਹੋਣ ਮਗਰੋਂ ਨਿਸ਼ਠਾਵਾਨ ਅਨੁਯਾਈਆਂ ਨੇ ਸ਼ਰਧਾ ਪੂਰਬਕ 'ਸਤਿਗੁਰੂ' ਆਖੇ ਜਾਂਦੇ ਆਪਣੇ ਗੁਰੂਆਂ ਦੀਆਂ ਸ਼ਖ਼ਸੀਅਤਾਂ ਨੂੰ ਲੈ ਕੇ ਕਈ ਜੀਵਨੀਆਂ ਲਿਖੀਆਂ ਹਨ। ਸੰਤ ਗਾਥਾ-ਰਚਨਾ ਦੀ ਪ੍ਰਕਿਰਿਆ ਉਦੋਂ ਸ਼ੁਰੂ ਹੋਈ ਜਦੋਂ ਨਾਮਧਾਰੀ ਲੇਖਕਾਂ ਨੇ ਆਪਣੇ ਗੁਰੂਆਂ ਦੀਆਂ ਸਾਖੀਆਂ ਅਤੇ ਉੱਨੀਵੀਂ ਸਦੀ ਦੇ ਅਖੀਰਲੇ ਪੰਝੀ ਵਰ੍ਹਿਆਂ ਦੌਰਾਨ ਕੂਕਾ ਅੰਦੋਲਨ ਵਿਚ ਆਪਣੀਆਂ ਜਾਨਾਂ ਵਾਰਨ ਵਾਲੇ ਕੂਕਾ ਸਿੰਘਾਂ ਦੇ ਬਹਾਦਰੀ ਪੂਰਨ ਕਾਰਨਾਮਿਆਂ ਦੀਆਂ ਗਾਥਾਵਾਂ ਲਿਖੀਆਂ। ਇਨ੍ਹਾਂ ਵਿਚ ਸਭ ਤੋਂ ਪਹਿਲਾਂ ਮੰਚ 'ਤੇ ਆਏ ਸੰਤ ਚੰਦਾ ਸਿੰਘ, ਬਾਬਾ ਕਾਹਲਾ ਸਿੰਘ, ਸੰਤ ਧਿਆਨ ਸਿੰਘ ਕਦਰਾਬਾਦੀ, ਸੰਤ ਸੰਤੋਖ ਸਿੰਘ ਅਤੇ ਸੰਤ ਨਿਧਾਨ ਸਿੰਘ ਆਲਮ। ਇਨ੍ਹਾਂ ਨੂੰ ਸਦਰ ਮੁਕਾਮ ਭੈਣੀ ਸਾਹਿਬ ਵਿਖੇ ਰਹਿਣ ਅਤੇ ਸਤਿਗੁਰੂ ਹਰੀ ਸਿੰਘ ਤੇ ਸਤਿਗੁਰੂ ਪ੍ਰਤਾਪ ਸਿੰਘ ਦੀ ਹਜ਼ੂਰੀ ਵਿਚ ਹਾਜ਼ਰੀ ਦਾ ਸੁਭਾਗ ਪ੍ਰਾਪਤ ਸੀ। ਨਾਮਧਾਰੀ ਗੁਰੂ ਰਾਮ ਸਿੰਘ ਦੇ ਵਿਸ਼ਵਾਸ਼ ਪਾਤਰ ਕੂਕਿਆਂ ਤਕ ਇਨ੍ਹਾਂ ਦੀ ਪਹੁੰਚ ਸੀ ਅਤੇ ਇਨ੍ਹਾਂ ਉਨ੍ਹਾਂ ਪਾਸੋਂ ਉਨ੍ਹਾਂ ਘਟਨਾਵਾਂ ਦੇ ਜ਼ਬਾਨੀ ਬਿਰਤਾਂਤ ਸੁਣੇ ਜੋ ਗੁਰੂ ਜਾਂ ਉਨ੍ਹਾਂ ਦੇ ਵਿਸ਼ਵਾਸਪਾਤਰਾਂ ਨਾਲ ਸੰਬੰਧਤ ਸਨ ਅਤੇ ਉਨ੍ਹਾਂ ਬਾਰੇ ਲਿਖਿਆ। ਆਪਣੇ ਸਤਿਗੁਰੂ ਦੀ ਵਡਿਆਈ ਕਰਨ ਅਤੇ ਉਨ੍ਹਾਂ ਦੁਆਲੇ ਅਧਿਆਤਮਿਕ ਪ੍ਰਭਾਮੰਡਲ ਸਿਰਜਣ ਦੇ ਨਾਲ-ਨਾਲ ਇਨ੍ਹਾਂ ਲੇਖਕਾਂ ਨੇ ਨਾਮਧਾਰੀ ਮਰਿਆਦਾ ਦੇ ਲੱਛਣ ਨਿਰਧਾਰਤ ਕੀਤੇ ਅਤੇ ਸਮਾਜਿਕ ਬੁਰਾਈਆਂ, ਧਾਰਮਿਕ ਪੁਰਸ਼ਾਂ

ਅਤੇ ਪੁਜਾਰੀ ਵਰਗ ਦੇ ਵਿਸ਼ਵਾਸ਼ਾਂ-ਵਤੀਰਿਆਂ ਬਾਰੇ ਲਿਖਿਆ ਅਤੇ ਕੂਕਾ ਸਿੰਘਾਂ ਲਈ ਇਨ੍ਹਾਂ ਤੋਂ ਦਰਪੇਸ਼ ਚੁਣੌਤੀਆਂ ਦੀ ਨਿਸ਼ਾਨਦੇਹੀ ਕੀਤੀ। ਇਸ ਮਾਹੌਲ ਪ੍ਰਤੀ ਹੁੰਗਾਰਾ ਭਰਦਿਆਂ ਇਨ੍ਹਾਂ ਵਿਚੋਂ ਕੁੱਝ ਨੇ ਉੱਨੀਵੀਂ ਸਦੀ ਤੇ ਅੰਤ ਅਤੇ ਵੀਹਵੀਂ ਸਦੀ ਦੇ ਮੁੱਢ ਵਿਚ 'ਬਾਰਾਂਮਾਹਿਆਂ'ਅਤੇ 'ਸਤਿਗੁਰੂ ਬਿਲਾਸਾਂ' ਦੀ ਰਚਨਾ ਕੀਤੀ।

ਇਸ ਪੁਸਤਕ ਦੇ ਪਹਿਲੇ ਅਧਿਆਇ ਵਿਚ ਬਰਤਾਨਵੀ ਰਾਜ ਨੂੰ ਪੱਕੇ-ਪੈਰੀਂ ਕਰਨ ਲਈ ਚਲਾਈਆਂ ਅੰਗਰੇਜ਼ਾਂ ਦੀਆਂ ਨੀਤੀਆਂ ਅਤੇ ਸਿੱਖਾਂ, ਵਿਸ਼ੇਸ਼ ਕਰ ਕੇ ਸਿੱਖ ਸਰਦਾਰਾਂ (ਸਰਦਾਰਾਂ ਅਤੇ ਜਾਗੀਰਦਾਰਾਂ) ਤੇ ਧਰਮ ਪੁਰਸ਼ਾਂ (ਮਹੰਤ, ਪੁਜਾਰੀ, ਸੰਤ, ਬਾਬੇ) ਦੀ ਦਸ਼ਾ ਦਾ ਵਰਨਣ ਕੀਤਾ ਗਿਆ ਹੈ। ਇਨ੍ਹਾਂ ਨਾਲ ਨਾਮਧਾਰੀ ਗੁਰੂ ਦਾ ਸਿੱਧੇ ਜਾਂ ਅਸਿੱਧੇ ਤੌਰ 'ਤੇ ਸੰਵਾਦ ਰਿਹਾ ਸੀ। ਦੂਜੇ ਅਧਿਆਇ ਵਿਚ ਨਾਮਧਾਰੀ ਗੁਰੂ ਦੇ ਪਰਿਵਾਰਕ ਪਿਛੋਕੜ, ਖ਼ਾਲਸਾ ਫ਼ੌਜ ਵਿਚ ਉਨ੍ਹਾਂ ਵੱਲੋਂ ਨਿਭਾਈ ਸੇਵਾ ਸਹਿਤ ਉਨ੍ਹਾਂ ਦੇ ਮੁੱਢਲੇ ਜੀਵਨ ਅਤੇ ਨਾਮਧਾਰੀ ਮਿਸ਼ਨ ਦੇ ਸਮਾਜਿਕ-ਧਾਰਮਿਕ ਲੱਛਣ ਨਿਰਧਾਰਤ ਕਰਨ ਵਾਲੇ ਉਨ੍ਹਾਂ ਦੇ ਅਧਿਆਤਮਿਕ ਗੁਰੂ ਬਾਬਾ ਬਾਲਕ ਸਿੰਘ ਨਾਲ ਉਨ੍ਹਾਂ ਦੇ ਸੰਪਰਕ 'ਤੇ ਚਾਨਣਾ ਪਾਇਆ ਗਿਆ ਹੈ। ਤੀਜੇ ਅਧਿਆਇ ਵਿਚ ਨਾਮਧਾਰੀ ਗੁਰੂ ਰਾਮ ਸਿੰਘ ਦੀ ਅਗਵਾਈ ਹੇਠ ਨਾਮਧਾਰੀ ਮਿਸ਼ਨ ਵਿਚ ਵਾਪਰੇ ਵਿਭਿੰਨ ਰੂਪਾਂਤਰਾਂ ਦਾ ਵਿਸ਼ਲੇਸ਼ਣ ਕੀਤਾ ਗਿਆ ਹੈ। ਇਸ ਵਿਚ ਉਨ੍ਹਾਂ ਵੱਲੋਂ ਅਪਣਾਈ ਉਸ ਕਾਰਜ-ਵਿਧੀ ਅਤੇ ਜੱਥੇਬੰਦੀ ਦਾ ਨਿਰੀਖਣ ਵੀ ਕੀਤਾ ਗਿਆ ਹੈ ਜਿਸ ਦੇ ਦੁਆਰਾ ਉਨ੍ਹਾਂ ਸੰਤ ਖ਼ਾਲਸਾ ਨੂੰ ਲਾਮਬੰਦ ਕੀਤਾ ਸੀ ਅਤੇ ਬਰਤਾਨਵੀ ਰਾਜ ਤੇ ਉਸ ਦੇ ਭਾਈਵਾਲਾਂ ਵਿਰੁੱਧ ਜਨਤਕ ਅੰਦੋਲਨ ਖੜ੍ਹਾ ਕੀਤਾ ਸੀ। ਚੌਥੇ ਅਧਿਆਇ ਵਿਚ ਨਾਮਧਾਰੀ ਗੁਰੂ ਦੇ ਰਾਜਨੀਤਿਕ ਮੰਤਵਾਂ ਅਤੇ ਉਨ੍ਹਾਂ ਦੇ ਅਨੁਯਾਈਆਂ ਵੱਲੋਂ ਕੀਤੀਆਂ ਵਿਦਰੋਹੀ ਕਾਰਵਾਈਆਂ ਬਾਰੇ ਸਰਕਾਰੀ ਮੁਲਾਂਕਣਾਂ ਦਾ ਨਿਰੀਖਣ ਕੀਤਾ ਗਿਆ ਹੈ। ਇਸ ਵਿਚ ਅੰਗਰੇਜ਼ਾਂ ਵੱਲੋਂ ਬੇਰਹਿਮੀ ਨਾਲ ਕੂਕਾ ਅੰਦੋਲਨ ਨੂੰ ਦਬਾਉਣ ਦਾ ਵਰਨਣ ਵੀ ਕੀਤਾ ਗਿਆ ਹੈ। ਇਹ ਮੁਲਾਂਕਣ ਮੁੱਢਲੇ ਤੌਰ 'ਤੇ ਪ੍ਰਕਾਸ਼ਿਤ ਪੁਰਾਤੱਤਵ ਰਿਕਾਰਡਾਂ 'ਤੇ ਆਧਾਰਿਤ ਹੈ। ਪੰਜਵੇਂ ਅਧਿਆਇ ਵਿਚ ਨਾਮਧਾਰੀ ਗੁਰੂ ਨੂੰ ਦੇਸ਼-ਨਿਕਾਲਾ ਦੇ ਕੇ ਰੰਗੂਨ ਭੇਜਣ, ਉਥੇ ਉਨ੍ਹਾਂ ਦੇ ਠਹਿਰਣ ਦੇ ਬੰਦੋਬਸਤ ਅਤੇ ਉਨ੍ਹਾਂ ਦੇ ਚੋਲਾ ਛੱਡਣ ਬਾਰੇ ਉਠੇ ਵਿਵਾਦ ਦਾ ਵਿਸ਼ਲੇਸ਼ਣ ਕੀਤਾ ਗਿਆ ਹੈ। ਇਸ ਵਿਚ ਨਾਮਧਾਰੀ ਗੁਰੂ ਦੇ ਉਨ੍ਹਾਂ ਮੂਲ ਸਰੋਕਾਰਾਂ ਦਾ ਵਰਨਣ ਵੀ ਕੀਤਾ ਗਿਆ ਹੈ, ਜੋ ਉਨ੍ਹਾਂ ਆਪ 'ਹੁਕਮਨਾਮੇ' ਨਾਂ ਤੋਂ ਪ੍ਰਸਿੱਧ ਆਪਣੇ ਪੱਤਰਾਂ ਵਿਚ ਪ੍ਰਗਟ ਕੀਤੇ ਹਨ।

ਅੰਤਮ ਅਧਿਆਇ ਨਾਮਧਾਰੀ ਗੁਰੂ ਰਾਮ ਸਿੰਘ ਦੀ ਸ਼ਖ਼ਸੀਅਤ ਦੇ ਉਨ੍ਹਾਂ ਗੁਣਾਂ ਨਾਲ ਸੰਬੰਧਤ ਹੈ, ਜੋ ਮਗਰੋਂ ਨਾਮਧਾਰੀ ਲੇਖਕਾਂ ਨੇ ਨਿਰਮਤ ਕੀਤੇ ਸਨ। ਇਨ੍ਹਾਂ ਲੇਖਕਾਂ ਨੇ ਆਪਣੇ ਰੂਹਾਨੀ ਪੀਰ ਸਤਿਗੁਰੂ ਰਾਮ ਸਿੰਘ ਦੇ ਉਪਦੇਸ਼ਾਂ ਵਿਚਲੇ ਗੁੱਝੇ ਰਾਜਨੀਤਿਕ ਸੰਕੇਤਾਂ ਨੂੰ ਕੇਂਦਰ ਵਿਚ ਰੱਖਿਆ ਹੈ। ਅਜਿਹੇ ਲੇਖਕਾਂ ਵਿਚੋਂ ਇੰਦਰ ਸਿੰਘ ਚੱਕਰਵਰਤੀ ਅਤੇ ਨਿਧਾਨ ਸਿੰਘ ਆਲਮ ਦੇ ਨਾਂ ਮਹੱਤਵਪੂਰਨ ਹਨ। ਇਸ ਤੋਂ ਬਿਨਾਂ ਸਾਨੂੰ ਗ਼ੈਰ-ਨਾਮਧਾਰੀ ਲੇਖਕਾਂ ਅਤੇ ਡਾ. ਗੰਡਾ ਸਿੰਘ, ਜਸਵੰਤ ਸਿੰਘ ਜੱਸ, ਐਮ. ਐਮ. ਆਹਲੂਵਾਲੀਆ ਅਤੇ ਫੌਜਾ ਸਿੰਘ ਜਿਹੇ ਇਤਿਹਾਸਕਾਰਾਂ ਵੱਲੋਂ ਲਿਖੇ ਅਨੇਕਾਂ ਲੇਖ ਅਤੇ ਪੁਸਤਕਾਂ ਪ੍ਰਾਪਤ ਹਨ।

ਡਾ. ਗੰਡਾ ਸਿੰਘ ਨੂੰ ਛੱਡ ਕੇ ਇਨ੍ਹਾਂ ਬਾਕੀ ਸਾਰੇ ਲੇਖਕਾਂ ਨੇ ਰਾਸ਼ਟਰਵਾਦੀ ਇਤਿਹਾਸ-ਲੇਖਨ ਦੇ ਪ੍ਰਭਾਵ ਅਧੀਨ ਨਾਮਧਾਰੀ ਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਅਨੁਯਾਈਆਂ ਨੂੰ ਸੁਤੰਤਰਤਾ-ਸੰਗ੍ਰਾਮੀਆਂ ਵਜੋਂ ਪੇਸ਼ ਕੀਤਾ ਹੈ। ਉਨ੍ਹਾਂ ਨਾਮਧਾਰੀ ਗੁਰੂ ਰਾਮ ਸਿੰਘ ਦੀ ਅਗਵਾਈ ਅਧੀਨ ਚੱਲੀ ਕੂਕਾ ਲਹਿਰ ਦੇ ਪ੍ਰੋਗਰਾਮ ਵਿਚਲੇ 'ਨਾ-ਮਿਲਵਰਤਨ' ਅਤੇ 'ਸਵਦੇਸ਼ੀ' ਜਿਹੇ ਸ਼ਬਦਾਂ ਦੇ ਗੁੱਝੇ ਅਰਥ ਤਲਾਸ਼ ਕਰਨ ਦਾ ਯਤਨ ਕੀਤਾ ਹੈ। ਨਾਮਧਾਰੀ ਲੇਖਕਾਂ ਨੇ ਆਪਣੇ ਅਧਿਆਤਮਿਕ ਗੁਰੂਆਂ ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਦੀ ਸਰਪ੍ਰਸਤੀ ਅਧੀਨ ਰਾਸ਼ਟਰਵਾਦੀ ਇਤਿਹਾਸ-ਲੇਖਨ ਦੀਆਂ ਸਥਾਪਨਾਵਾਂ ਦੀ ਪੁਸ਼ਟੀ ਕਰਦਿਆਂ ਹੀ ਸਤਿਗੁਰੂ ਰਾਮ ਸਿੰਘ ਅਤੇ ਕੂਕਾ ਅੰਦੋਲਨ ਬਾਰੇ ਪੁਸਤਕਾਂ ਲਿਖੀਆਂ ਹਨ। ਇਸ ਸੰਦਰਭ ਵਿਚ ਭਾਈ ਨਾਹਰ ਸਿੰਘ, ਭਾਈ ਕਿਰਪਾਲ ਸਿੰਘ ਅਤੇ ਜਸਵਿੰਦਰ ਸਿੰਘ ਨੇ ਪੁਰਾਤੱਤਵੀ ਸ੍ਰੋਤਾਂ ਵਿਚੋਂ ਮਹਤੱਵਪੂਰਨ ਨਿਸ਼ਕਰਸ਼ ਪ੍ਰਾਪਤ ਕੀਤੇ ਹਨ।

ਪ੍ਰਸਤੁਤ ਕਿਤਾਬ ਵਿਚ ਸਮਕਾਲੀ ਸ੍ਰੋਤਾਂ ਦੇ ਆਧਾਰ 'ਤੇ ਨਾਮਧਾਰੀ ਗੁਰੂ ਰਾਮ ਸਿੰਘ ਦਾ ਜੀਵਨ-ਬਿਰਤਾਂਤ ਨਿਰਮਤ ਕਰਨ ਦਾ ਯਤਨ ਕੀਤਾ ਗਿਆ ਹੈ। ਉਨ੍ਹਾਂ ਨਾਲ ਸੰਬੰਧਤ ਪਿਛੋਕੜ ਅਤੇ ਘਟਨਾਵਾਂ ਦਾ ਨਿਰੀਖਣ ਕਾਲਕ੍ਰਮ ਅਨੁਸਾਰ ਕੀਤਾ ਗਿਆ ਹੈ। ਪਰ ਤਾਂ ਵੀ ਕੁਝ ਅਜਿਹੀਆਂ ਘਟਨਾਵਾਂ ਹਨ, ਜਿਨ੍ਹਾਂ ਬਾਰੇ ਸਮਕਾਲੀ ਸ੍ਰੋਤ ਚੁੱਪ ਹਨ। ਅਜਿਹੇ ਧੁੰਦਲੇ ਪੱਖਾਂ ਬਾਰੇ ਜ਼ਬਾਨੀ ਨਾਮਧਾਰੀ ਰਿਵਾਇਤਾਂ ਜਾਂ ਮਗਰੋਂ ਪ੍ਰਕਾਸ਼ਿਤ ਸਾਹਿਤ ਤੋਂ ਕੰਮ ਲਿਆ ਗਿਆ ਹੈ।

**— ਜੋਗਿੰਦਰ ਸਿੰਘ**

1.

# ਨਾਮਧਾਰੀ ਗੁਰੂ ਦੇ ਸਮਕਾਲੀ

ਲਾਹੌਰ ਸਲਤਨਤ ਉੱਪਰ ਕਬਜ਼ਾ ਹੋਣ ਤੋਂ ਪਹਿਲਾਂ ਸਰਕਾਰੀ ਢਾਂਚੇ ਅੰਦਰ ਸਿੱਖ ਦਰਬਾਰੀਆਂ, ਅਹਿਲਕਾਰਾਂ ਅਤੇ ਜਾਗੀਰਦਾਰਾਂ ਦੀ ਚੌਧਰ ਕਾਇਮ ਸੀ। "ਇਨ੍ਹਾਂ ਵਿਚੋਂ ਲਗਭਗ 60 ਪ੍ਰਤੀਸ਼ਤ ਸਿੱਖ ਸਨ ਜਦੋਂ ਕਿ ਸਿੱਖ ਕੁੱਲ ਆਬਾਦੀ ਦਾ 10 ਪ੍ਰਤੀਸ਼ਤ ਹਿੱਸਾ ਹੀ ਸਨ। ਸਿੱਖ ਮੈਂਬਰਾਂ ਵਿਚ ਬਹੁਗਿਣਤੀ ਜੱਟਾਂ ਦੀ ਸੀ, ਜੋ ਵਧੇਰੇ ਕਰ ਕੇ ਸਲਤਨਤ ਦੇ ਕੇਂਦਰੀ ਖੇਤਰ ਦੇ ਜ਼ਿਲ੍ਹਿਆਂ ਅੰਮ੍ਰਿਤਸਰ, ਲਾਹੌਰ, ਗੁਜਰਾਂਵਾਲਾ, ਸਿਆਲਕੋਟ ਅਤੇ ਗੁਰਦਾਸਪੁਰ ਤੋਂ ਸਨ। ਗ਼ੈਰ-ਜੱਟਾਂ ਵਿਚ ਖੱਤਰੀ, ਬ੍ਰਾਹਮਣ, ਤਰਖਾਣ ਅਤੇ ਨਾਈ ਸ਼ਾਮਿਲ ਸਨ। ਸ਼ਾਸਕ ਵਰਗ ਦਾ ਲਗਭਗ ਇੱਕ-ਚੌਥਾਈ ਹਿੱਸਾ ਹਿੰਦੂ ਸਨ, ਜੋ ਕੁੱਲ ਆਬਾਦੀ ਵਿਚ ਉਨ੍ਹਾਂ ਦੇ ਆਮ ਅਨੁਪਾਤ ਦੇ ਅਨੁਕੂਲ ਹੀ ਸੀ। ਪਰ ਇਨ੍ਹਾਂ ਵਿਚ ਬਹੁ-ਗਿਣਤੀ ਕੇਂਦਰੀ ਖੇਤਰ ਦੇ ਖੱਤਰੀਆਂ ਅਤੇ ਬ੍ਰਾਹਮਣਾਂ ਦੀ ਹੀ ਸੀ। ਸ਼ਾਸਕ ਵਰਗ ਵਿਚ ਲਗਭਗ ਇੱਕ ਦਰਜਨ ਮੁਸਲਮਾਨ ਵੀ ਸ਼ਾਮਿਲ ਸਨ। ਇਨ੍ਹਾਂ ਵਿਚੋਂ ਸਭ ਤੋਂ ਵੱਧ ਮਹੱਤਵਪੂਰਨ ਅਤੇ ਸਭ ਤੋਂ ਵੱਧ ਪ੍ਰਭਾਵਸ਼ਾਲੀ ਲਾਹੌਰ ਦੇ ਫ਼ਕੀਰ ਭਰਾ ਸਨ।"[1]

ਇਸੇ ਤਰ੍ਹਾਂ ਕਾਜ਼ੀਆਂ ਦੀ ਥਾਂ ਲੈਣ ਵਾਲੇ ਅਦਾਲਤੀਆਂ ਵਿਚ ਸਿੱਖ ਅਤੇ ਹਿੰਦੂ ਵੱਡੀ ਗਿਣਤੀ ਵਿਚ ਸਨ ਪਰ ਕਾਰਦਾਰਾਂ ਅਤੇ ਕਾਨੂੰਨਗੋਆਂ ਵਿਚ ਵਧੇਰੇ ਮੁਸਲਮਾਨ ਸ਼ਾਮਿਲ ਸਨ। ਮਹਾਰਾਜਾ ਰਣਜੀਤ ਸਿੰਘ ਨੇ ਆਪ ਵੱਡੀ ਗਿਣਤੀ ਵਿਚ ਸਿੱਖ ਅਤੇ ਗ਼ੈਰ-ਸਿੱਖ ਕੁਲੀਨ ਬਣਾਏ ਸਨ। ਇਨ੍ਹਾਂ ਕੁਲੀਨਾਂ ਵਿਚ ਹਰੀ ਸਿੰਘ ਨਲਵਾ, ਮਿਤ ਸਿੰਘ ਪਧਾਨੀਆ, ਗੁਰਮੁਖ ਸਿੰਘ ਲਾਂਬਾ ਅਤੇ ਅਟਾਰੀਵਾਲਾ ਤੇ ਮਜੀਠੀਆ ਜਿਹੇ ਪਰਿਵਾਰਾਂ ਦੇ ਲੋਕ ਸ਼ਾਮਿਲ ਸਨ। ਪ੍ਰਮੁਖ ਸਿੱਖ ਜਾਗੀਰਦਾਰਾਂ ਵਿਚ ਸਰਦਾਰ ਲਹਿਣਾ ਸਿੰਘ ਮਜੀਠੀਆ, ਸਰਦਾਰ ਨਿਹਾਲ ਸਿੰਘ ਆਹਲੂਵਾਲੀਆ, ਸਰਦਾਰ ਸ਼ਾਮ ਸਿੰਘ, ਸਰਦਾਰ ਚਤਰ ਸਿੰਘ ਅਟਾਰੀਵਾਲਾ, ਸਰਦਾਰ ਸ਼ਮਸ਼ੇਰ ਸਿੰਘ ਸੰਧਾਵਾਲੀਆ, ਸਰਦਾਰ ਅਰਜਨ ਸਿੰਘ, ਪ੍ਰਿੰਸ ਪਿਸ਼ੌਰਾ ਸਿੰਘ, ਪ੍ਰਿੰਸ ਤਾਰਾ ਸਿੰਘ, ਸਰਦਾਰ ਜਵਾਹਰ ਸਿੰਘ, ਸਰਦਾਰ ਮੰਗਲ ਸਿੰਘ, ਸਰਦਾਰ ਫਤਿਹ ਸਿੰਘ ਮਾਨ, ਸਰਦਾਰ ਅਤਰ ਸਿੰਘ ਕਲਾਂਵਾਲਾ, ਸਰਦਾਰ ਹੁਕਮ ਸਿੰਘ ਮਲਵਈ ਅਤੇ ਸਰਦਾਰ ਬੇਲਾ ਸਿੰਘ ਮੋਕਲ ਸ਼ਾਮਿਲ ਸਨ।[2]

ਲਾਹੌਰ ਉੱਪਰ ਕਬਜ਼ੇ ਉਪਰੰਤ ਬਸਤੀਵਾਦੀ ਹਾਕਿਮਾਂ ਨੇ ਕੁਝ ਅਜਿਹੀਆਂ ਮੂਲਭੂਤ ਪ੍ਰਸ਼ਾਸਨਿਕ, ਆਰਥਿਕ ਅਤੇ ਸੱਭਿਆਚਾਰਕ ਤਬਦੀਲੀਆਂ ਲਿਆਂਦੀਆਂ, ਜਿਨ੍ਹਾਂ ਦਾ ਸਿੱਧਾ ਪ੍ਰਭਾਵ ਬਸਤੀਵਾਦੀ ਹਕੂਮਤ ਦੀ ਪਰਜਾ ਬਣ ਚੁੱਕੇ ਸਿੱਖਾਂ 'ਤੇ ਪੈਂਦਾ ਸੀ। ਭੂਤਪੂਰਬ

ਸਿੱਖ ਸਰਦਾਰਾਂ, ਜਾਗੀਰਦਾਰਾਂ, ਅਹਿਲਕਾਰਾਂ ਅਤੇ ਜ਼ਿਮੀਂਦਾਰਾਂ ਨੂੰ ਬਸਤੀਵਾਦੀ ਸ਼ਾਸਨ ਅਧੀਨ ਆਪਣੀ ਭੂਮਿਕਾ ਮੁੜ ਤੋਂ ਨਵੀਂ ਦਿਸ਼ਾ ਅਨੁਸਾਰ ਤਰਤੀਬ ਦੇਣੀ ਪੈ ਰਹੀ ਸੀ ਅਤੇ ਨਵੇਂ ਮਾਲਿਕਾਂ ਨਾਲ ਆਪਣੇ ਸੰਬੰਧ ਵੀ ਨਵੇਂ ਸਿਰਿਓਂ ਤਰਤੀਬ ਦੇਣੇ ਪੈ ਰਹੇ ਸਨ। ਨਵੇਂ ਮਾਲਿਕਾਂ ਨੇ ਲਾਹੌਰ ਸਲਤਨਤ ਦਾ ਨਾਗਰਿਕ ਅਤੇ ਫੌਜੀ ਢਾਂਚਾ ਬਦਲ ਸੁੱਟਿਆ ਸੀ, ਜਿਸ ਦੇ ਕਾਰਨ ਸਿੱਖ ਦਰਬਾਰੀਆਂ, ਅਹਿਲਕਾਰਾਂ ਅਤੇ ਸਰਦਾਰਾਂ ਨੂੰ ਆਪੋ-ਆਪਣੇ ਔਹਦੇ ਅਤੇ ਇਖ਼ਤਿਆਰ ਗੁਆਉਣੇ ਪੈ ਗਏ ਸਨ। ਅੰਗਰੇਜ਼ ਗਵਰਨਰ ਜਨਰਲ ਲਾਰਡ ਡਲਹੌਜ਼ੀ ਨੇ ਹੈਨਰੀ ਲਾਰੈਂਸ, ਜੌਨ ਲਾਰੈਂਸ ਅਤੇ ਚਾਰਲਸ ਗ੍ਰੀਨਵਾਈਲ ਮਾਨਸਲ 'ਤੇ ਆਧਾਰਿਤ ਇੱਕ ਤਿੰਨ ਮੈਂਬਰੀ ਪ੍ਰਸ਼ਾਸਨਿਕ ਬੋਰਡ ਬਣਾ ਦਿੱਤਾ ਸੀ। ਹੈਨਰੀ ਲਾਰੈਂਸ ਨੂੰ ਇਸ ਬੋਰਡ ਦਾ ਚੇਅਰਮੈਨ ਬਣਾਇਆ ਗਿਆ ਅਤੇ ਉਸ ਨੂੰ ਰੱਖਿਆ ਅਤੇ ਸਿੱਖ ਸਰਦਾਰਾਂ ਨਾਲ ਸੰਬੰਧਤ ਮਾਮਲੇ ਸੌਂਪ ਦਿੱਤੇ ਗਏ ਜਦੋਂ ਕਿ ਉਸ ਦੇ ਭਰਾ ਜੌਨ ਲਾਰੈਂਸ ਨੂੰ ਜ਼ਮੀਨਾਂ ਦੇ ਬੰਦੋਬਸਤ ਦਾ ਇੰਚਾਰਜ ਬਣਾ ਦਿੱਤਾ ਗਿਆ। ਨਿਆਂਪਾਲਿਕਾ ਦਾ ਪ੍ਰਸ਼ਾਸਨ ਪ੍ਰਤਿੱਗਿਆਬੱਧ ਸ਼ਹਿਰੀ ਚਾਰਲਸ ਗ੍ਰੀਨਵਾਈਲ ਮਾਨਸਲ ਦੇ ਸਪੁਰਦ ਕੀਤਾ ਗਿਆ। ਇਕ ਸਾਲ ਮਗਰੋਂ ਉਸ ਦੀ ਥਾਂ 'ਤੇ ਰੌਬਰਟ ਮਿੰਟਗੁਮਰੀ ਨੂੰ ਨਿਯੁਕਤ ਕਰ ਦਿੱਤਾ ਗਿਆ। ਬੋਰਡ ਨੂੰ ਸਿੱਧਾ ਗਵਰਨਰ ਜਨਰਲ ਦੇ ਕੰਟਰੋਲ ਅਧੀਨ ਕਰ ਦਿੱਤਾ ਗਿਆ।

ਸਤਲੁਜ-ਉਰਾਰ ਅਤੇ ਸਤਲੁਜ-ਪਾਰ ਦੇ ਦੋਵੇਂ ਇਲਾਕੇ ਮੁੜ ਤੋਂ ਇਕੱਠੇ ਕਰ ਦਿੱਤੇ ਗਏ। ਕੁੱਲ ਇਲਾਕਾ 73,000 ਵਰਗ ਮੀਲਾਂ 'ਤੇ ਫੈਲਿਆ ਹੋਇਆ ਸੀ ਅਤੇ ਇਸ ਦੀ ਆਬਾਦੀ ਲਗਭਗ ਇੱਕ ਕਰੋੜ ਸੀ। ਸਾਰਾ ਇਲਾਕਾ ਸੱਤ ਡਿਵੀਜ਼ਨਾਂ ਵਿਚ ਵੰਡ ਕੇ ਹਰ ਡਿਵੀਜ਼ਨ ਇੱਕ ਕਮਿਸ਼ਨਰ ਅਧੀਨ ਕਰ ਦਿੱਤੀ ਗਈ ਅਤੇ ਅੰਬਾਲਾ, ਜਲੰਧਰ, ਲਾਹੌਰ, ਜੇਹਲਮ, ਰਾਵਲਪਿੰਡੀ, ਲੀਆਹ ਅਤੇ ਮੁਲਤਾਨ ਸਦਰ ਮੁਕਾਮ ਬਣਾ ਦਿੱਤੇ ਗਏ। ਇਨ੍ਹਾਂ ਡਿਵੀਜ਼ਨਾਂ ਨੂੰ ਅੱਗੋਂ ਜ਼ਿਲ੍ਹਿਆਂ ਵਿਚ ਵੰਡਿਆ ਗਿਆ ਜੋ ਸਿੱਧੇ ਤੌਰ 'ਤੇ 29 ਡਿਪਟੀ ਕਮਿਸ਼ਨਰਾਂ ਅਤੇ 43 ਅਸਿਸਟੈਂਟ ਕਮਿਸ਼ਨਰਾਂ ਅਧੀਨ ਕਰ ਦਿੱਤੇ ਗਏ। 1850 ਵਿਚ ਹਜ਼ਾਰਾ, ਪਿਸ਼ਾਵਰ ਅਤੇ ਕੋਹਾਟ ਜ਼ਿਲ੍ਹਿਆਂ 'ਤੇ ਆਧਾਰਿਤ ਇਕ ਹੋਰ ਡਿਵੀਜ਼ਨ ਬਣਾ ਦਿੱਤੀ ਗਈ। ਡਿਵੀਜ਼ਨਲ ਕਮਿਸ਼ਨਰਾਂ ਮਗਰੋਂ ਡਿਪਟੀ ਕਮਿਸ਼ਨਰ ਹੁੰਦੇ ਸਨ ਅਤੇ ਉਨ੍ਹਾਂ ਅਧੀਨ ਅਸਿਸਟੈਂਟ ਕਮਿਸ਼ਨਰ ਅਤੇ ਐਕਸਟ੍ਰਾ ਅਸਿਸਟੈਂਟ ਕਮਿਸ਼ਨਰ ਹੁੰਦੇ ਸਨ। ਕਮਿਸ਼ਨਰਾਂ ਅਤੇ ਡਿਪਟੀ ਕਮਿਸ਼ਨਰਾਂ ਪਾਸ ਕਾਰਜਕਾਰੀ ਅਧਿਕਾਰ ਵੀ ਸਨ ਅਤੇ ਨਿਆਂਇਕ ਅਧਿਕਾਰ ਵੀ। ਕਮਿਸ਼ਨਰ ਮਾਲ ਪੁਲਿਸ ਦੇ ਸੁਪਰਡੈਂਟ ਵੀ ਹੁੰਦੇ ਸਨ ਅਤੇ ਬਤੌਰ ਸੈਸ਼ਨ ਜੱਜ ਦੀਵਾਨੀ ਅਤੇ ਫੌਜਦਾਰੀ ਮੁਕੱਦਮਿਆਂ ਵਿਚ ਅਪੀਲ ਸੁਣਨ ਦੇ ਅਧਿਕਾਰੀ ਵੀ ਹੁੰਦੇ ਸਨ। ਡਿਪਟੀ ਕਮਿਸ਼ਨਰ ਮਾਲੀਆ ਕੁਲੈਕਟਰ ਹੁੰਦੇ ਸਨ ਅਤੇ ਹਜ਼ਾਰ ਰੁਪਏ ਤੋਂ ਵੱਧ ਮਾਲੀਅਤ ਵਾਲੇ ਮੁਕੱਦਮੇ ਮੈਜਿਸਟ੍ਰੇਟ ਸੁਣਦੇ ਸਨ।[3] ਬਰਤਾਨਵੀ ਪੰਜਾਬ ਵਿਚੋਂ ਸੈਨਾ ਹਟਾ ਦਿੱਤੀ ਗਈ :

> ਸਿੱਖਾਂ ਦੇ ਸਮੇਂ ਦੀਆਂ ਸਾਰੀਆਂ ਫੌਜੀ ਗ੍ਰਾਂਟਾਂ ਬੰਦ ਕਰ ਦਿੱਤੀਆਂ ਗਈਆਂ। 1,19,796 ਹਥਿਆਰ—ਤਲਵਾਰਾਂ ਅਤੇ ਤੋੜੇਦਾਰ

> ਬੰਦੂਕਾਂ, ਕੁਝ ਤੋਪਾਂ,ਰਾਈਫ਼ਲਾਂ ਅਤੇ ਹੋਰ ਹਥਿਆਰ ਬਰਾਮਦ ਕਰ ਲਏ ਗਏ। ਸਰਹੱਦੀ ਇਲਾਕਿਆਂ ਵਿਚ ਸ਼ਾਂਤੀ ਬਣਾਈ ਰੱਖਣ ਲਈ ਗਾਈਡ ਕੋਰਪਸ ਬਣਾਏ ਗਏ। ਅੰਦਰੂਨੀ ਸੁਰੱਖਿਆ ਲਈ ਪੰਜ ਘੋੜਸਵਾਰ ਅਤੇ ਪੰਜ ਪੈਦਲ, ਦਸ ਰੈਜਮੈਂਟਾਂ ਵੀ ਤਿਆਰ ਕੀਤੀਆਂ ਗਈਆਂ, ਜਿਨ੍ਹਾਂ ਵਿਚ ਦਰਬਾਰ ਦੇ ਕੁਝ ਸੈਨਿਕ ਵੀ ਖਪਾ ਦਿੱਤੇ ਗਏ। ਇਕ ਫੌਜੀ ਪੁਲਿਸ ਬਲ ਵੀ ਭਰਤੀ ਕੀਤਾ ਗਿਆ। ਇਹ ਵਧੇਰੇ ਕਰ ਕੇ ਪੰਜਾਬੀ ਮੁਸਲਮਾਨਾਂ 'ਤੇ ਆਧਾਰਿਤ 8000 ਆਦਮੀਆਂ ਦਾ ਬਲ ਸੀ। ਪੁਲਿਸ ਦੇ ਨਾਲ ਇੱਕ ਖ਼ੁਫ਼ੀਆ ਸੇਵਾ ਵੀ ਸੰਯੁਕਤ ਕਰ ਦਿੱਤੀ ਗਈ। ਪਿੰਡਾਂ ਵਿਚ ਚੌਕੀਦਾਰੇ ਦੀ ਪੁਰਾਣੀ ਪ੍ਰਣਾਲੀ ਮੁੜ ਬਹਾਲ ਕਰ ਦਿੱਤੀ ਗਈ।[4]

ਸੱਤਾ ਖੁੱਸਣ ਨੇ ਸਿੱਖਾਂ ਨੂੰ ਕਈ ਤਰ੍ਹਾਂ ਨਾਲ ਪ੍ਰਭਾਵਿਤ ਕੀਤਾ। ਜ਼ਿਮੀਂਦਾਰ ਕੁਲੀਨ ਵਰਗ ਨੂੰ ਆਪਣੀ ਹੈਸੀਅਤ, ਸ਼ਕਤੀ ਅਤੇ ਦੌਲਤ ਤੋਂ ਹੱਥ ਧੋਣੇ ਪਏ ਅਤੇ ਖ਼ਾਲਸਾ ਫ਼ੌਜ ਦੇ ਖ਼ਾਤਮੇ ਨੇ ਸਿੱਖ ਕਿਰਸਾਨੀ ਦੀ ਆਰਥਿਕ ਦਸ਼ਾ ਹੋਰ ਵੀ ਖ਼ਰਾਬ ਕਰ ਦਿੱਤੀ। ਤਾਕਤ ਅਤੇ ਦੌਲਤ ਦਾ ਭੋਗ ਪੈ ਜਾਣ ਕਾਰਨ ਹਿੰਦੂਆਂ ਨੂੰ ਸਿੱਖੀ ਦੇ ਘੇਰੇ ਵਿਚ ਰੱਖਣਾ ਬੰਦ ਹੋ ਗਿਆ। ਇਸ ਤੋਂ ਇਲਾਵਾ ਈਸਾਈ ਮਿਸ਼ਨਰੀਆਂ ਨੇ ਅੰਗਰੇਜ਼ ਅਫ਼ਸਰਾਂ ਦੀ ਸਰਪ੍ਰਸਤੀ ਅਧੀਨ ਖ਼ਾਸ ਤੌਰ 'ਤੇ ਸਿੱਖਾਂ ਨੂੰ ਨਿਸ਼ਾਨਾ ਬਣਾ ਕੇ ਲੋਕਾਂ ਨੂੰ ਈਸਾਈ ਬਣਾਉਣ ਦੀ ਮੁਹਿੰਮ ਸ਼ੁਰੂ ਕਰ ਦਿੱਤੀ। ਉਨ੍ਹਾਂ ਨੂੰ ਆਸ ਸੀ ਕਿ ਜੇਕਰ ਸਿੱਖਾਂ ਨੂੰ ਈਸਾਈ ਬਣਾ ਲਿਆ ਜਾਵੇ ਤਾਂ ਉਹ ਜਿਸ ਪ੍ਰਕਾਰ ਆਪਣੇ ਮਹਾਰਾਜਿਆਂ ਪ੍ਰਤੀ ਵਫ਼ਾਦਾਰ ਰਹੇ ਹਨ, ਉਸੇ ਬਹਾਦਰੀ, ਈਮਾਨਦਾਰੀ ਅਤੇ ਵਫ਼ਾਦਾਰੀ ਨਾਲ ਈਸਾਈ ਧਰਮ ਦੇ ਸਿਪਾਹੀ ਬਣ ਜਾਣਗੇ। ਸ਼ੁਰੂ-ਸ਼ੁਰੂ ਵਿਚ ਮਿਸ਼ਨਰੀਆਂ ਨੇ ਆਪਣੀਆਂ ਈਸਾਈ ਧਰਮ-ਪ੍ਰਚਾਰ ਦੀਆਂ ਗਤੀਵਿਧੀਆਂ ਸਿੱਖ-ਪ੍ਰਬਲ ਮਾਝਾ ਖੇਤਰ 'ਤੇ ਕੇਂਦ੍ਰਿਤ ਕੀਤੀਆਂ। ਉਨ੍ਹਾਂ ਦੀ ਸਭ ਤੋਂ ਵਿਲੱਖਣ ਪ੍ਰਾਪਤੀ ਮਹਾਰਾਜਾ ਰਣਜੀਤ ਸਿੰਘ ਦੇ ਆਖ਼ਰੀ ਵਾਰਿਸ ਮਹਾਰਾਜਾ ਦਲੀਪ ਸਿੰਘ ਨੂੰ ਈਸਾਈ ਬਣਾਉਣਾ ਸੀ। ਮਹਾਰਾਜੇ ਦੇ ਧਰਮ-ਪ੍ਰੀਵਰਤਨ ਨੂੰ ਪਹਿਲੀ ਵਾਰ ਕਿਸੇ ਭਾਰਤੀ ਰਾਜੇ ਵੱਲੋਂ ਗਿਰਜੇ ਦੀ ਸੰਗਤ ਵਿਚ ਸ਼ਮੂਲੀਅਤ ਦੇ ਤੌਰ 'ਤੇ ਪੇਸ਼ ਕੀਤਾ ਗਿਆ। ਇਸ ਧਰਮ-ਪ੍ਰੀਵਰਤਨ ਤੋਂ ਸਿੱਖ ਵਿਸ਼ੇਸ਼ ਤੌਰ 'ਤੇ ਉਸ ਸਮੇਂ ਭੜਕ ਉਠੇ ਜਦੋਂ ਮਿਸ਼ਨਰੀਆਂ ਨੇ ਸਿੱਖਾਂ ਦੇ ਗ੍ਰੰਥ ਆਦਿ ਗ੍ਰੰਥ ਨੂੰ ਅਧਰਮੀ ਗ੍ਰੰਥ ਆਖ ਕੇ ਸਰ੍ਹੇ-ਆਮ ਉਸ ਦੀ ਨਿਖੇਧੀ ਕੀਤੀ।[5]

ਨਾਮਧਾਰੀ ਗੁਰੂ ਰਾਮ ਸਿੰਘ ਉਸ ਸੰਕਟ ਬਾਰੇ ਚੇਤੰਨ ਸਨ, ਜਿਸ ਵਿਚ ਸਿੱਖ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ-ਚਲਾਣੇ (1839) ਮਗਰੋਂ ਘਿਰ ਗਏ ਸਨ ਅਤੇ ਉਹ ਸਿੱਖ ਸਰਦਾਰਾਂ, ਅਹਿਲਕਾਰਾਂ ਅਤੇ ਜਾਗੀਰਦਾਰਾਂ ਵਿਚ ਆਈ ਪਤਿਤਤਾ 'ਤੇ ਵਧੇਰੇ ਪਰੇਸ਼ਾਨ ਸਨ। ਉਹ ਇਨ੍ਹਾਂ ਨੂੰ ਹੀ ਖ਼ਾਲਸਾ ਰਾਜ ਦੇ ਪਤਨ ਲਈ ਜ਼ਿੰਮੇਵਾਰ ਸਮਝਦੇ ਸਨ। ਇਸੇ ਤਰ੍ਹਾਂ ਨਾਲ ਉਹ ਈਸਾਈ ਮਿਸ਼ਨਰੀਆਂ ਵੱਲੋਂ ਆਈ ਨਵੀਂ ਵੰਗਾਰ ਬਾਰੇ ਵੀ ਜਾਗ੍ਰਤ ਸਨ। ਮਿਸ਼ਨਰੀਆਂ ਦਾ ਹੈਡ ਕੁਆਟਰ ਲੁਧਿਆਣਾ ਸੀ, ਜੋ ਉਨ੍ਹਾਂ ਦੇ ਜੱਦੀ ਪਿੰਡ ਤੋਂ

ਬਹੁਤਾ ਦੂਰ ਨਹੀਂ ਸੀ। ਇਸੇ ਸਮੇਂ ਉਨ੍ਹਾਂ ਇਨ੍ਹਾਂ ਮਿਸ਼ਨਰੀਆਂ ਦੀਆਂ ਧਰਮ-ਪ੍ਰਚਾਰ ਸੰਬੰਧੀ ਗਤੀਵਿਧੀਆਂ ਨੂੰ ਵੇਖਿਆ ਅਤੇ ਇਨ੍ਹਾਂ ਦਾ ਈਸਾਈਅਤ ਪ੍ਰਚਾਰ-ਕੌਸ਼ਲ ਸਿੱਖ ਲਿਆ।

I

ਆਪਣੀ ਖੁੱਸੀ ਹੈਸੀਅਤ ਅਤੇ ਵਕਾਰ ਮੁੜ ਤੋਂ ਪ੍ਰਾਪਤ ਕਰਨ ਲਈ ਸਿੱਖਾਂ ਨੂੰ ਬਸਤੀਵਾਦੀ ਹਾਕਿਮਾਂ ਪ੍ਰਤੀ ਆਪਣੀ ਵਫ਼ਾਦਾਰੀ ਸਿੱਧ ਕਰਨੀ ਪੈ ਰਹੀ ਸੀ। ਰਾਜ ਨੂੰ ਪੱਕੇ ਪੈਰੀਂ ਕਰਨ ਦੀ ਪ੍ਰਕਿਰਿਆ ਵਿਚ ਭੂਤਪੂਰਬ ਜ਼ਿਮੀਂਦਾਰ ਕੁਲੀਨ ਵਰਗ ਅਤੇ ਪੁਜਾਰੀ ਵਰਗਾਂ ਦੀ ਸਾਰਥਕਤਾ ਨੂੰ ਸਮਝਦਿਆਂ ਬਸਤੀਵਾਦੀ ਹਾਕਿਮਾਂ ਨੇ ਜ਼ਿਮੀਂਦਾਰ ਸਿੱਖ ਕੁਲੀਨਾਂ ਨੂੰ ਅਨੁਕੂਲ ਕਰਨ ਲਈ ਕਈ ਪ੍ਰਸ਼ਾਸਨਿਕ ਉਪਾਉ ਕੀਤੇ। ਸਿੱਖ ਸਰਦਾਰਾਂ ਅਤੇ ਜਾਗੀਰਦਾਰਾਂ ਦੇ ਜੱਦੀ ਇਲਾਕੇ ਉਨ੍ਹਾਂ ਨੂੰ ਵਾਪਸ ਦੇ ਦਿੱਤੇ ਗਏ। 1857 ਦੀ ਬਗ਼ਾਵਤ ਮਗਰੋਂ ਅੰਗਰੇਜ਼ਾਂ ਨੇ ਸਰਦਾਰਾਂ ਅਤੇ ਜਾਗੀਰਦਾਰਾਂ ਨੂੰ ਰਾਜ ਦੇ ਭਾਈਵਾਲ ਬਣਾਉਣ ਲਈ ਗੰਭੀਰ ਯਤਨ ਕੀਤੇ। ਬਸਤੀਵਾਦੀ ਹਾਕਿਮਾਂ ਨੇ ਸਮਾਜ ਦਾ ਸਾਮੰਤੀ ਆਧਾਰ ਮਜ਼ਬੂਤ ਬਣਾ ਦਿੱਤਾ। ਸਿੱਖ ਸਰਦਾਰਾਂ ਅਤੇ ਜਾਗੀਰਦਾਰਾਂ ਦੇ ਹਿਤ ਬਰਤਾਨਵੀ ਸਲਤਨਤ ਦੇ ਨਾਲ ਸਮਾਹਿਤ ਕਰ ਦਿੱਤੇ ਗਏ।

ਫ਼ਰਵਰੀ 1860 ਵਿਚ ਹੋਏ ਲਾਹੌਰ ਦਰਬਾਰ ਵਿਚ ਗਵਰਨਰ ਜਨਰਲ ਲਾਰਡ ਕੈਨਿੰਗ ਨੇ ਸਰਕਾਰ ਦੀ ਮਨਸ਼ਾ ਜ਼ਾਹਿਰ ਕੀਤੀ ਕਿ ਸਰਕਾਰ ਸਿਰਕੱਢ ਮੁਖੀਆਂ ਅਤੇ ਜਾਗੀਰਦਾਰਾਂ ਨੂੰ ਨਿਆਂਇਕ, ਮਾਲ ਅਤੇ ਪੁਲਿਸ ਅਮਲਦਾਰੀਆਂ ਵੀ ਦੇਣਾ ਚਾਹੁੰਦੀ ਹੈ ਅਤੇ ਉਨ੍ਹਾਂ ਦੀਆਂ ਜਾਗੀਰਾਂ ਸੰਚਤ ਵੀ ਕਰਨਾ ਚਾਹੁੰਦੀ ਹੈ। ਇਸ ਦੇ ਅਨੁਸਾਰ 1860 ਵਿਚ, ਪਹਿਲੀ ਵਾਰੀ, ਚੁਣਿੰਦਾ ਮੁਖੀਆਂ ਅਤੇ ਜਾਗੀਰਦਾਰਾਂ ਨੂੰ ਆਨਰੇਰੀ ਮੈਜਿਸਟ੍ਰੇਟ ਬਣਾਇਆ ਗਿਆ। ਇਸ ਦੇ ਨਾਲ ਸਾਮੰਤੀ ਸਮਾਜ ਦਾ ਆਧਾਰ ਮਜ਼ਬੂਤ ਕਰ ਦਿੱਤਾ ਗਿਆ।[6]

ਪਿੰਡਾਂ ਦੀਆਂ ਪੰਚਾਇਤਾਂ ਨੂੰ ਪੇਂਡੂ ਸਮਾਜ ਨਾਲ ਸੰਬੰਧਤ ਘੱਟ ਮਹੱਤਵ ਵਾਲੇ ਮਾਮਲੇ ਨਬੇੜਨ ਦੀ ਆਗਿਆ ਦੇ ਦਿੱਤੀ ਗਈ। ਸ਼ਹਿਰਾਂ ਵਿਚ ਅੰਗਰੇਜ਼ ਮੈਜਿਸਟ੍ਰੇਟਾਂ ਨੂੰ ਦੀਵਾਨੀ ਮਾਮਲਿਆਂ ਬਾਰੇ ਸਲਾਹ ਅਤੇ ਸਹਾਇਤਾ ਦੇਣ ਲਈ ਟਾਊਨ ਕੌਂਸਲਾਂ ਬਣਾ ਦਿੱਤੀਆਂ ਗਈਆਂ।

ਬੁਨਿਆਦੀ ਪ੍ਰਸ਼ਾਸਨਿਕ ਢਾਂਚਾ ਬਦਸਤੂਰ ਕਾਇਮ ਰਿਹਾ ਪਰ ਕੁੱਝ ਤਬਦੀਲੀਆਂ ਕਰ ਦਿੱਤੀਆਂ ਗਈਆਂ। 1857 ਦੀ ਬਗ਼ਾਵਤ ਮਗਰੋਂ ਪੰਜਾਬ ਨੂੰ ਲੈਫਟੀਨੈਂਟ ਗਵਰਨਰ ਦਾ ਸੂਬਾ ਘੋਸ਼ਿਤ ਕਰ ਦਿੱਤਾ ਗਿਆ। ਇਸ ਤੋਂ ਮਗਰੋਂ ਲੈਫਟੀਨੈਂਟ ਗਵਰਨਰ ਦੀ ਕੌਂਸਲ, ਦਿਹਾਤੀ ਬੋਰਡ ਅਤੇ ਮਿਊਂਸਿਪਲ ਕਮੇਟੀਆਂ ਹੋਂਦ ਵਿਚ ਆਈਆਂ।

ਰਾਜਨੀਤਿਕ ਵਤੀਰੇ ਦੀ ਗੱਲ ਕਰੀਏ ਤਾਂ ਅੰਗਰੇਜ਼ ਸਰਕਾਰ ਨੇ ਸਮੂਹ ਸਿੱਖ ਅਤੇ ਗ਼ੈਰ-ਸਿੱਖ ਜ਼ਿਮੀਂਦਾਰ ਕੁਲੀਨ ਵਰਗ ਨੂੰ ਦੋ ਕੋਟੀਆਂ ਵਿਚ ਵੰਡ ਦਿੱਤਾ। ਪਹਿਲੀ ਕੋਟੀ ਵਿਚ ਉਹ ਕੁਲੀਨ ਰੱਖੇ ਗਏ, ਜਿਨ੍ਹਾਂ ਸਿੱਖਾਂ ਅਤੇ ਫਰੰਗੀਆਂ ਦੀਆਂ ਦੋ ਜੰਗਾਂ ਵਿਚ

ਅੰਗਰੇਜ਼ਾਂ ਦਾ ਸਾਥ ਦਿੱਤਾ ਸੀ। ਇਨ੍ਹਾਂ ਕੁਲੀਨਾਂ ਵੱਲੋਂ ਬਰਤਾਨਵੀ ਰਾਜ ਨੂੰ ਵਫ਼ਾਦਾਰੀ ਪੂਰਨ ਸੇਵਾਵਾਂ ਦੇਣਾ ਜਾਰੀ ਰਿਹਾ। ਦੂਜੀ ਕੋਟੀ ਵਿਚ ਉਹ ਕੁਲੀਨ ਸਨ ਜਿਨ੍ਹਾਂ ਕੁਝ ਸਮੇਂ ਲਈ ਅੰਗਰੇਜ਼ ਸਰਕਾਰ ਦਾ ਵਿਰੋਧ ਕੀਤਾ ਸੀ ਅਤੇ ਉਸ ਨੂੰ ਮੰਨਣ ਤੋਂ ਇਨਕਾਰ ਕੀਤਾ ਸੀ। ਐਪਰ ਵਫ਼ਾਦਾਰਾਂ ਦੇ ਮੁਕਾਬਲੇ ਉਨ੍ਹਾਂ ਦੀ ਗਿਣਤੀ ਨਿਸਬਤਨ ਘੱਟ ਸੀ। ਪੰਜਾਬ ਦੇ ਪ੍ਰਸ਼ਾਸਨਿਕ ਬੋਰਡ ਨੇ ਵਿਰੋਧੀ ਮੁਖੀਆਂ ਅਤੇ ਕੁਲੀਨਾਂ ਦੀਆਂ ਗਤੀਵਿਧੀਆਂ ਨੂੰ ਘੇਰਾ ਪਾਉਣ ਲਈ ਕੁਝ ਦੰਡਾਤਮਕ ਕਦਮ ਚੁੱਕੇ। ਕੁਝ ਸਮੇਂ ਮਗਰੋਂ ਇਨ੍ਹਾਂ ਨੂੰ ਸਮਝ ਪੈ ਗਈ ਕਿ ਇਨ੍ਹਾਂ ਦਾ ਵਿਰੋਧ ਵਿਅਰਥ ਸੀ। 1857 ਦੀ ਬਗ਼ਾਵਤ ਨੇ ਉਨ੍ਹਾਂ ਨੂੰ ਆਪਣੀ ਵਫ਼ਾਦਾਰੀ ਸਾਬਤ ਕਰਨ ਦਾ ਮੌਕਾ ਪ੍ਰਦਾਨ ਕਰ ਦਿੱਤਾ। 1865 ਵਿਚ ਲੈਪਲ ਗ੍ਰਿਫ਼ਨ ਨੇ ਅਜਿਹੇ 250 ਪਰਿਵਾਰਾਂ ਦੀ ਗਿਣਤੀ ਕੀਤੀ, ਜੋ ਰੁਤਬੇ, ਦੌਲਤ ਅਤੇ ਸਥਾਨਕ ਲੋਕਾਂ 'ਤੇ ਪ੍ਰਭਾਵ ਦੇ ਮਾਲਿਕ ਸਨ। "ਇਨ੍ਹਾਂ ਪਰਿਵਾਰਾਂ ਵਿਚ ਲਗਭਗ 50 ਪ੍ਰਤੀਸ਼ਤ ਪਰਿਵਾਰ ਸਿੱਖਾਂ ਦੇ ਸਨ, 25 ਪ੍ਰਤੀਸ਼ਤ ਹਿੰਦੂਆਂ ਦੇ ਅਤੇ 20 ਪ੍ਰਤੀਸ਼ਤ ਮੁਸਲਮਾਨਾਂ ਦੇ। ਇਥੇ ਇਹ ਦੱਸ ਦੇਣਾ ਵੀ ਜ਼ਰੂਰੀ ਹੈ ਕਿ ਸਿੱਖਾਂ ਵਿਚ ਕੁਲੀਨ ਵਿਅਕਤੀਆਂ ਦੇ ਕਿਸੇ ਵੀ ਹੋਰ ਧੜੇ ਦੇ ਮੁਕਾਬਲੇ ਜੱਟਾਂ ਦਾ ਅਨੁਪਾਤ ਸਭ ਤੋਂ ਵੱਧ ਸੀ। (ਛਪੀ ਜਾਣਕਾਰੀ ਅਨੁਸਾਰ)।[7]" ਅੰਗਰੇਜ਼ ਸਰਕਾਰ ਨੇ ਬਿਨਾ ਕਿਸੇ ਦੇ ਧਾਰਮਿਕ ਪਿਛੋਕੜ ਦੀ ਪਰਵਾਹ ਕੀਤਿਆਂ ਜ਼ਿਮੀਂਦਾਰ ਕੁਲੀਨਾਂ ਨੂੰ ਥਾਪੜਾ ਦਿੱਤਾ ਅਤੇ ਉਨ੍ਹਾਂ ਨੂੰ 'ਦਰਬਾਰ' ਦੇ ਸਮਾਗਮਾਂ ਦੌਰਾਨ ਖ਼ਿਤਾਬਾਂ ਅਤੇ ਸੀਲਜ਼ ਆਫ਼ ਆਨਰ ਨਾਲ ਨਿਵਾਜਿਆ। ਸਿੱਖ ਕੁਲੀਨ ਵੀ ਹੋਰਨਾ ਵਾਂਗ ਹੀ ਵਾਇਸਰਾਏ ਦਰਬਾਰ, ਸੂਬਾ ਦਰਬਾਰ, ਡਿਵੀਜ਼ਨਲ ਦਰਬਾਰ ਅਤੇ ਜ਼ਿਲ੍ਹਾ ਦਰਬਾਰ ਵਿਚ ਉਸ ਦਾ ਇਕ ਮਹੱਤਵਪੂਰਨ ਹਿੱਸਾ ਸਨ।[8] ਇਨ੍ਹਾਂ ਵਿਚੋਂ ਕੁਝ ਬਤੌਰ ਆਨਰੇਰੀ ਮੈਜਿਸਟ੍ਰੇਟ ਅਤੇ ਐਕਸਟ੍ਰਾ ਅਸਿਸਟੈਂਟ ਕਮਿਸ਼ਨਰ ਨਿਯੁਕਤ ਕੀਤੇ ਗਏ ਸਨ। ਕੁਝ ਇਕ ਨੂੰ ਕੈਪਟਨ ਆਦਿ ਆਨਰੇਰੀ ਟਾਈਟਲ ਦੇ ਕੇ ਹਥਿਆਰਬੰਦ ਫ਼ੌਜਾਂ ਵਿਚ ਵੀ ਸ਼ਾਮਿਲ ਕੀਤਾ ਗਿਆ ਸੀ।

II

ਸਿੱਖ ਕੁਲੀਨ ਵਰਗ ਤੋਂ ਮਗਰੋਂ ਆਉਂਦਾ ਸੀ ਸਿੱਖ ਪੁਜਾਰੀ ਵਰਗ। ਅੰਗਰੇਜ਼ ਅਫ਼ਸਰਾਂ ਨੂੰ ਸਮਝ ਪੈ ਗਈ ਕਿ ਕੁਲੀਨਾਂ ਵਾਂਗ ਹੀ ਇਨ੍ਹਾਂ ਨੂੰ ਵੀ ਆਪਣੇ ਭਾਈਵਾਲ ਬਣਾਇਆ ਜਾ ਸਕਦਾ ਹੈ। ਗੁਰਦਵਾਰਿਆਂ ਦੇ ਪ੍ਰਬੰਧ 'ਤੇ ਕਬਜ਼ਾ ਕਰਨ ਲਈ ਅੰਗਰੇਜ਼ਾਂ ਨੇ 1851-52 ਵਿਚ ਅੰਮ੍ਰਿਤਸਰ, ਆਨੰਦਪੁਰ, ਅਤੇ ਤਰਨਤਾਰਨ ਦੇ ਕੁਝ ਇਤਿਹਾਸਕ ਗੁਰਦਵਾਰਿਆਂ ਦੇ ਸਿੱਖ ਪੁਜਾਰੀਆਂ ਨੂੰ ਚੜ੍ਹਾਵੇ ਵਿਚੋਂ ਵੱਡਾ ਹਿੱਸਾ ਆਪ ਰੱਖਣ ਦੀ ਆਗਿਆ ਦੇ ਦਿੱਤੀ। ਅੰਗਰੇਜ਼ਾਂ ਨੇ ਇਕ ਹੋਰ ਮਹੱਤਵਪੂਰਨ ਕਦਮ ਚੁੱਕਦਿਆਂ ਮਹੰਤਾਂ ਅਤੇ ਪੁਜਾਰੀਆਂ ਨੂੰ ਗੁਰਦਵਾਰਿਆਂ ਦੀਆਂ ਜ਼ਮੀਨਾਂ-ਜਾਇਦਾਦਾਂ ਆਪਣੇ ਨਾਂ ਰਜਿਸਟਰੀ ਕਰਾਉਣ ਦੀ ਆਗਿਆ ਦੇ ਦਿੱਤੀ। ਕੁਝ ਇਤਿਹਾਸਕ ਗੁਰਦਵਾਰਿਆਂ ਦਾ ਪ੍ਰਬੰਧ ਵੀ ਸਰਕਾਰ ਵੱਲੋਂ ਨਾਮਜ਼ਦ 'ਸਰਬਰਾਹ' ਅਧੀਨ ਕਰ ਦਿੱਤਾ ਗਿਆ। ਇਸ ਸੰਬੰਧ ਵਿਚ ਸਵਰਨ ਮੰਦਰ (ਹਰਿਮੰਦਰ ਸਾਹਿਬ) ਦੇ ਪ੍ਰਬੰਧ ਬਾਰੇ ਵਿਸ਼ੇਸ਼ ਚਰਚਾ ਜ਼ਰੂਰੀ ਹੈ।

ਪੰਜਾਬ ਦੇ ਮੁੱਢਲੇ ਅੰਗਰੇਜ਼ ਪ੍ਰਸ਼ਾਸਕ ਹਰਿਮੰਦਰ ਸਾਹਿਬ ਦੇ ਮਹੱਤਵ ਤੋਂ ਜਾਣੂ ਸਨ ਕਿ ਇਹ ਸਿੱਖਾਂ ਦਾ ਮਹਾਨ ਰਾਸ਼ਟਰੀ ਮੰਦਰ ਹੈ। ਉਹ ਇਹ ਵੀ ਜਾਣਦੇ ਸਨ ਕਿ ਇਸ ਮੰਦਰ ਦਾ ਭਵਨ-ਸਮੂਹ ਬਹੁਤ ਵਿਸ਼ਾਲ ਹੈ, ਜਿਸ ਵਿਚ ਹਰਿਮੰਦਰ ਸਾਹਿਬ, ਅਕਾਲ ਤਖ਼ਤ, ਝੰਡਾ ਬੁੰਗਾ, ਸ਼ਹੀਦ ਬੁੰਗਾ ਅਤੇ ਪਵਿੱਤਰ ਸਰੋਵਰ ਦੇ ਆਲੇ-ਦੁਆਲੇ ਦੇ ਹੋਰ ਕਈ ਬੁੰਗੇ ਸ਼ਾਮਿਲ ਹਨ। ਉਨ੍ਹਾਂ ਮਹਿਸੂਸ ਕੀਤਾ ਕਿ ਸਵਰਨ ਮੰਦਰ 'ਤੇ ਕਬਜ਼ਾ ਕਰਨ ਨਾਲ ਖ਼ਾਲਸੇ ਦੀ ਸਮੂਹ ਸੰਸਥਾ 'ਤੇ ਉਨ੍ਹਾਂ ਦਾ ਕਬਜ਼ਾ ਹੋ ਜਾਵੇਗਾ। ਇਹ ਯਕੀਨੀ ਬਣਾਉਣ ਲਈ ਕਿ ਮੰਦਰ ਰਾਜਨੀਤਿਕ ਸ਼ਾਜ਼ਿਸ਼ਾਂ ਅਤੇ ਧਾਰਮਿਕ ਕੱਟੜਪੁਣੇ ਤੋਂ ਮੁਕਤ ਰਹੇ, ਉਨ੍ਹਾਂ ਐਕਸਟ੍ਰਾ ਅਸਿਸਟੈਂਟ ਕਮਿਸ਼ਨਰ ਨੂੰ ਇਸ ਦਾ ਸਰਬਰਾਹ ਥਾਪ ਕੇ ਇਸ ਸੰਸਥਾ ਉੱਪਰ ਸਰਕਾਰੀ ਤੌਰ 'ਤੇ ਕਬਜ਼ਾ ਕਰ ਲਿਆ। ਸਰਬਰਾਹ ਦੁਆਰਾ ਹੈੱਡ ਗ੍ਰੰਥੀ ਦੀ ਨਿਯੁਕਤੀ ਕਰਾ ਕੇ ਕਿਸੇ ਹੱਦ ਤਕ ਨਿਰਪੱਖਤਾ ਵੀ ਥੋਪ ਦਿੱਤੀ ਗਈ। ਇਸ ਦੇ ਪ੍ਰਬੰਧ ਦਾ ਅਧਿਕਾਰ ਨਾ ਪੁਜਾਰੀਆਂ ਕੋਲ ਰਿਹਾ ਅਤੇ ਨਾ ਸਰਦਾਰਾਂ ਦੀ ਕਮੇਟੀ ਕੋਲ। ਇਸ ਨਵੇਂ ਪ੍ਰਬੰਧ ਤੋਂ ਮੁੱਖ ਲਾਭ ਇਹ ਹੋਇਆ ਕਿ ਯਥਾ-ਸਥਿਤੀ ਬਣੀ ਰਹਿ ਗਈ। ਇਸ ਨੇ ਨਾਲ ਹੀ ਅਸਲ ਪ੍ਰਬੰਧਕਾਂ ਨੇ ਯਕੀਨੀ ਬਣਾਇਆ ਕਿ ਸਿੱਖਾਂ ਦੀ ਇਹ ਪ੍ਰਮੁੱਖ ਸੰਸਥਾ ਵਫ਼ਾਦਾਰਾਂ ਦੇ ਪ੍ਰਭਾਵ ਅਧੀਨ ਰਹੇ। ਪਰ ਜਦੋਂ ਵੀ ਨਾਮਧਾਰੀ ਗੁਰੂ ਸਵਰਨ ਮੰਦਰ ਆਏ, ਉਪਰੋਕਤ ਮਹੰਤਾਂ ਅਤੇ ਪੁਜਾਰੀਆਂ ਨੇ ਉਨ੍ਹਾਂ ਨੂੰ ਬਣਦਾ ਸਨਮਾਨ ਦੇਣ ਤੋਂ ਨਾਂਹ ਕਰ ਦਿੱਤੀ।

ਨਾਮਧਾਰੀ ਗੁਰੂ ਰਾਮ ਸਿੰਘ ਨੇ ਮਹੰਤਾਂ ਅਤੇ ਪੁਜਾਰੀਆਂ ਤੋਂ ਮਗਰੋਂ ਬੇਦੀਆਂ ਅਤੇ ਸੋਢੀਆਂ ਦੀਆਂ ਸ਼ੋਸ਼ਣ ਪੂਰਨ ਗਤੀਵਿਧੀਆਂ ਨੂੰ ਵੰਗਾਰਿਆ। ਸੋਢੀ ਅਤੇ ਬੇਦੀ ਸਿੱਖ ਗੁਰੂਆਂ ਦੇ ਵਾਰਿਸ ਸਨ। ਉਨ੍ਹਾਂ ਨੂੰ ਬੜਾ ਸਤਿਕਾਰ ਪ੍ਰਾਪਤ ਸੀ। ਕੁਝ ਨੂੰ ਤਾਂ ਉਸੇ ਤਰ੍ਹਾਂ ਪੂਜਿਆ ਜਾਂਦਾ ਸੀ, ਜਿਵੇਂ ਗੁਰੂਆਂ ਨੂੰ ਪੂਜਿਆ ਜਾਂਦਾ ਸੀ। ਆਮ ਜਨਤਾ ਵਿਚ ਉਨ੍ਹਾਂ ਪ੍ਰਤੀ ਬੇਹੱਦ ਸ਼ਰਧਾ ਸੀ। ਇਸ ਤੋਂ ਇਲਾਵਾ ਉਨ੍ਹਾਂ ਸਿੱਖ ਰਾਜ ਦੇ ਪ੍ਰਸ਼ਾਸਨਿਕ, ਰਾਜਨੀਤਿਕ ਅਤੇ ਫ਼ੌਜੀ ਮਾਮਲਿਆਂ ਵਿਚ ਮਹੱਤਵਪੂਰਨ ਭੂਮਿਕਾ ਅਦਾ ਕੀਤੀ ਸੀ। ਆਨੰਦਪੁਰ ਦੇ ਸੋਢੀ ਏਨੇ ਮਹੱਤਵਪੂਰਨ ਸਨ ਕਿ ਮਹਾਰਾਜਾ ਰਣਜੀਤ ਸਿੰਘ ਸਮੇਤ ਕੋਈ ਵੀ ਸਿੱਖ ਰਾਜਾ ਉਨ੍ਹਾਂ ਦੀ ਉਪੇਖਿਆ ਨਹੀਂ ਕਰ ਸਕਦਾ ਸੀ। ਆਖਿਆ ਜਾਂਦਾ ਹੈ ਕਿ ਆਨੰਦਪੁਰ ਦੇ ਸੋਢੀਆਂ ਦੀ ਮਦਦ ਤੋਂ ਬਗੈਰ ਸਤਲੁਜ-ਉਰਾਰ ਇਲਾਕੇ ਵਿਚ ਕਿਸੇ ਵੀ ਫ਼ੌਜੀ ਕਾਰਵਾਈ ਦੀ ਸਫਲਤਾ ਸੰਭਵ ਨਹੀਂ ਸੀ। ਉਹ ਸਿੱਖ ਸ਼ਰਧਾਲੂਆਂ ਦੇ ਚੜ੍ਹਾਵੇ ਅਤੇ ਸਿੱਖ ਰਾਜਿਆਂ ਵੱਲੋਂ ਦਿੱਤੀਆਂ ਮਾਲੀਆ-ਮੁਕਤ ਲੰਮੀਆਂ-ਚੌੜੀਆਂ ਜ਼ਮੀਨਾਂ 'ਤੇ ਨਿਰਭਰ ਸਨ। ਹੁਸ਼ਿਆਰਪੁਰ ਜ਼ਿਲ੍ਹੇ ਦੇ ਇੱਕ ਅੰਗਰੇਜ਼ ਬੰਦੋਬਸਤ ਅਫ਼ਸਰ ਨੇ ਆਨੰਦਪੁਰ ਦੇ ਸੋਢੀਆਂ ਦੀ ਜੀਵਨ-ਸ਼ੈਲੀ, ਵਿਸ਼ੇਸ਼ ਤੌਰ 'ਤੇ ਹੋਲੀ ਦੇ ਤਿਓਹਾਰ ਸਮੇਂ, ਦਾ ਸ਼ਬਦ-ਚਿੱਤਰ ਖਿੱਚਿਆ ਹੈ।

"ਸੋਢੀ ਆਪਣੇ ਹਾਥੀਆਂ ਅਤੇ ਸਜੇ-ਵਜੇ ਘੋੜਿਆਂ 'ਤੇ ਆਉਂਦੇ ਹਨ ਅਤੇ ਲੋਕਾਂ ਦੇ ਇਕੱਠ ਵਿਚੋਂ ਦੀ ਲੰਘਦੇ ਹਨ। ਬੜੀ ਸਰਕਾਰ ਹਾਥੀ 'ਤੇ ਚੜ੍ਹ ਕੇ ਆਉਂਦਾ ਹੈ, ਉਸ ਦੇ ਸਿਰ 'ਤੇ ਚੌਰ ਝੁੱਲਦਾ ਹੈ। ਲੋਕੀ ਉਨ੍ਹਾਂ ਨੂੰ ਮੱਥੇ ਟੇਕਦੇ ਹਨ ਅਤੇ ਉਹ ਚੜ੍ਹਾਵੇ ਸਵੀਕਾਰ ਕਰਦਾ ਹੈ। ਕੋਈ 30,000 ਲੋਕ ਹਾਜ਼ਿਰੀ ਭਰਦੇ ਹਨ। ਸ਼ਾਮਾਂ ਪੈਣ 'ਤੇ ਉਹ ਹੌਲੀ-ਹੌਲੀ ਸ਼ਹਿਰ ਵੱਲ ਮੁੜਦੇ ਹਨ ਅਤੇ ਜੇਤੂਆਂ ਵਾਂਗ ਆਪੋ-ਆਪਣੇ ਅਸਥਾਨਾਂ 'ਤੇ

ਪੁਚਾਏ ਜਾਂਦੇ ਹਨ। ਸੂਰਜ ਛਿਪਣ 'ਤੇ ਭੀੜ ਛਟਣ ਲਗਦੀ ਹੈ ਅਤੇ ਬਹੁਤੇ ਸ਼ਰਧਾਲੂ ਆਪੋ ਆਪਣੇ ਘਰਾਂ ਵੱਲ ਤੁਰ ਪੈਂਦੇ ਹਨ।[9]"

ਕੁਝ ਸੋਢੀਆਂ ਨੇ ਆਪੋ-ਆਪਣੇ ਡੇਰੇ ਸਥਾਪਿਤ ਕਰ ਲਏ ਸਨ। ਉਨ੍ਹਾਂ ਵਿਚੋਂ ਫ਼ਿਰੋਜ਼ਪੁਰ ਜ਼ਿਲ੍ਹੇ ਦੇ ਗੁਰੂ ਹਰਸਹਾਇ ਦੇ ਅਤੇ ਜਲੰਧਰ ਜ਼ਿਲ੍ਹੇ ਦੇ ਕਰਤਾਰਪੁਰ ਦੇ ਸੋਢੀ ਪ੍ਰਮੁੱਖ ਸਨ। ਇਨ੍ਹਾਂ ਕੋਲ ਪਵਿੱਤਰ ਨਿਸ਼ਾਨੀਆਂ ਸਨ, ਇਸ ਲਈ ਇਹ ਹਰ ਸਾਲ ਸ਼ਰਧਾਲੂਆਂ ਨੂੰ ਉਨ੍ਹਾਂ ਦੇ ਦਰਸ਼ਨ ਕਰਾਉਣ ਲਈ ਮੇਲੇ ਲਾਉਂਦੇ ਸਨ। ਇਨ੍ਹਾਂ ਮੇਲਿਆਂ ਵਿਚ ਹਜ਼ਾਰਾਂ ਸ਼ਰਧਾਲੂ ਆਉਂਦੇ ਸਨ। ਦੁਆਬੇ ਅਤੇ ਮਾਲਵੇ ਦੇ ਇਲਾਕਿਆਂ ਵਿਚ ਇਨ੍ਹਾਂ ਸੋਢੀਆਂ ਦਾ ਸ਼ਕਤੀਸ਼ਾਲੀ ਪ੍ਰਭਾਵ ਸੀ।

ਓਨੇ ਹੀ ਸ਼ਕਤੀਸ਼ਾਲੀ ਊਨਾ ਅਤੇ ਰਾਵਲਪਿੰਡੀ ਦੇ ਬੇਦੀ ਸਨ। ਊਨਾ ਦੇ ਸਾਹਿਬ ਸਿੰਘ ਬੇਦੀ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੌਰਾਨ ਅਦੁੱਤੀ ਹੈਸੀਅਤ ਪ੍ਰਾਪਤ ਸੀ। ਉਹ ਕਈ ਮੁਹਿੰਮਾਂ 'ਤੇ ਮਹਾਰਾਜੇ ਦੇ ਨਾਲ ਗਿਆ। ਉਸ ਨੇ ਲਾਹੌਰ ਵਿਖੇ ਤਾਜਪੋਸ਼ੀ ਦੀਆਂ ਰਸਮਾਂ ਵੀ ਅਦਾ ਕਰਾਈਆਂ। ਉਹ ਰਣਜੀਤ ਸਿੰਘ ਦਾ ਧਰਮ-ਗੁਰੂ ਸੀ, ਜਿਸ ਨੂੰ ਵੱਡੀਆਂ-ਵੱਡੀਆਂ ਜਾਗੀਰਾਂ ਦਾਨ ਵਿਚ ਦਿੱਤੀਆਂ ਗਈਆਂ। ਪਰ ਸਾਹਿਬ ਸਿੰਘ ਬੇਦੀ ਨੇ ਸਿੱਖਾਂ ਅਤੇ ਫਰੰਗੀਆਂ ਦੇ ਯੁੱਧਾਂ ਸਮੇਂ ਅੰਗਰੇਜ਼ਾਂ ਦਾ ਵਿਰੋਧ ਕੀਤਾ। ਅਸਲ ਵਿਚ ਉਹ ਲਾਹੌਰ ਸਲਤਨਤ ਉੱਪਰ ਕਬਜ਼ਾ ਹੋ ਜਾਣ ਮਗਰੋਂ ਵੀ ਅੰਗਰੇਜ਼ਾਂ ਦੇ ਰਾਜ ਦਾ ਵਿਰੋਧ ਕਰਦਾ ਰਿਹਾ। ਇਸੇ ਕਰਕੇ ਉਸ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ ਗਈਆਂ। ਦੂਜੇ ਪਾਸੇ ਬਾਬਾ ਖੇਮ ਸਿੰਘ ਬੇਦੀ ਅੰਗਰੇਜ਼ਾਂ ਦਾ ਭਾਈਵਾਲ ਬਣ ਗਿਆ। ਰਾਵਲਪਿੰਡੀ ਉਸ ਦਾ ਸਦਰ ਮੁਕਾਮ ਸੀ। ਰਾਵਲਪਿੰਡੀ, ਅਟਕ, ਲਾਇਲਪੁਰ ਅਤੇ ਸ਼ਾਹਪੁਰ ਦੇ ਇਲਾਕੇ ਵਿਚ ਉਸ ਦਾ ਵਿਆਪਕ ਪ੍ਰਭਾਵ ਸੀ। ਉਸ ਦਾ ਜਨਮ 21 ਫ਼ਰਵਰੀ, 1832 ਨੂੰ ਹੁਸ਼ਿਆਰਪੁਰ ਜ਼ਿਲ੍ਹੇ ਦੇ ਕੁਲਗ੍ਰਾਮ ਵਿਖੇ ਹੋਇਆ ਸੀ। ਬਾਬਾ ਅਤਰ ਸਿੰਘ ਬੇਦੀ ਉਸ ਦੇ ਪਿਤਾ ਸਨ। ਉਸ ਦਾ ਪਰਿਵਾਰ ਗੁਰੂ ਨਾਨਕ ਦੇਵ ਦੇ ਵੰਸ਼ਜ ਹੋਣ ਦਾ ਦਾਅਵਾ ਕਰਦਾ ਸੀ ਅਤੇ ਉਸ ਨੇ ਰੂਹਾਨੀ ਆਗੂ ਦਾ ਰੂਪ ਧਾਰਨ ਕਰ ਲਿਆ ਸੀ। ਅੱਠ ਹਜ਼ਾਰ ਏਕੜ ਦੀ ਵੱਡੀ ਜਾਗੀਰ ਉਸ ਨੂੰ ਵਿਰਸੇ ਵਿਚ ਪ੍ਰਾਪਤ ਹੋਈ ਸੀ ਅਤੇ 14,000 ਏਕੜ ਜ਼ਮੀਨ ਉਸ ਨੂੰ ਮਿੰਟਗੁਮਰੀ ਜ਼ਿਲ੍ਹੇ ਵਿਚ ਜਾਗੀਰ ਵਜੋਂ ਦਿੱਤੀ ਗਈ ਸੀ, ਜਿਸ ਵਿਚੋਂ 3000 ਏਕੜ ਜ਼ਮੀਨ ਦਾ ਮਾਲੀਆ ਮੁਆਫ਼ ਸੀ।[10]

ਮਾਲਵੇ ਦੇ ਇਲਾਕੇ ਵਿਚ ਬਾਗੜੀਆਂ ਪਰਿਵਾਰ ਦੇ ਮੁਖੀ ਬਾਬਾ ਅਰਜਨ ਸਿੰਘ ਨੂੰ ਪਰੰਪਰਾਤਮਕ ਆਗੂ ਵਜੋਂ ਵਿਆਪਕ ਸਤਿਕਾਰ ਪ੍ਰਾਪਤ ਸੀ। ਉਹ ਭਾਈ ਕਿਸ਼ਨ ਸਿੰਘ ਦਾ ਪੁੱਤਰ ਸੀ। ਉਸ ਨੇ ਮੁੱਢਲੀ ਸਿੱਖਿਆ ਆਪਣੇ ਚਾਚੇ ਭਾਈ ਨਰੈਣ ਸਿੰਘ ਦੀ ਸਰਪ੍ਰਸਤੀ ਹੇਠਾਂ ਪ੍ਰਾਪਤ ਕੀਤੀ ਸੀ। ਭਾਈ ਅਰਜਨ ਸਿੰਘ ਨੂੰ ਆਧੁਨਿਕ ਭਾਰਤੀ ਅਤੇ ਕਲਾਸੀਕਲ ਭਾਸ਼ਾਵਾਂ ਦਾ ਚੋਖਾ ਗਿਆਨ ਸੀ। ਉਸ ਨੂੰ ਮਹਿਲਾਂ ਜਿਹੇ ਸਦਰ ਮੁਕਾਮ ਅਤੇ ਵੱਡੀਆਂ-ਵੱਡੀਆਂ ਜ਼ਮੀਨਾਂ ਸਹਿਤ ਬੜੀ ਵੱਡੀ ਜਾਗੀਰ ਵਿਰਸੇ ਵਿਚ ਪ੍ਰਾਪਤ ਹੋਈ ਸੀ। ਜ਼ਿਮੀਂਦਾਰ ਕੁਲੀਨ ਹੋਣ ਤੋਂ ਇਲਾਵਾ ਉਸ ਨੂੰ ਪਟਿਆਲਾ, ਨਾਭਾ, ਜੀਂਦ, ਫ਼ਰੀਦਕੋਟ, ਕਪੂਰਥਲਾ ਅਤੇ ਕਲਸੀਆਂ ਦੇ ਸਿੱਖ ਰਾਜੇ ਆਪਣਾ ਧਰਮ-ਗੁਰੂ ਮੰਨਦੇ ਸਨ। ਉਸ ਨੂੰ ਸਿੱਖ ਗੁਰੂਆਂ

ਵੱਲੋਂ ਬਖ਼ਸ਼ਿਆ 'ਭਾਈ ਸਾਹਿਬ ਬਾਗੜੀਆਂ' ਦਾ ਖ਼ਿਤਾਬ ਵੀ ਵਿਰਸੇ ਵਿਚ ਪ੍ਰਾਪਤ ਹੋਇਆ ਸੀ। ਉਹ ਅਤੇ ਉਸ ਦੇ ਪੁਰਖੇ ਸਿੱਖਾਂ ਦੇ ਸ਼ਾਹੀ ਘਰਾਣਿਆਂ ਵਿਚ ਹੋਣ ਵਾਲੀਆਂ ਧਾਰਮਿਕ ਅਤੇ ਸਮਾਜਿਕ ਰਸਮਾਂ ਵੀ ਅੰਜਾਮ ਦਿੰਦੇ ਰਹੇ ਸਨ।

> "ਉਸ ਨੇ ਆਪਣੇ ਹੱਥੀਂ ਪਟਿਆਲੇ ਦੇ ਮਹਾਰਾਜਾ ਭੁਪਿੰਦਰ ਸਿੰਘ ਅਤੇ ਨਾਭੇ ਦੇ ਮਹਾਰਾਜਾ ਰਿਪੂਦਮਨ ਸਿੰਘ ਨੂੰ ਅੰਮ੍ਰਿਤ ਛਕਾਉਣ ਦੀ ਰਸਮ ਅਦਾ ਕੀਤੀ ਸੀ ਅਤੇ 1911 ਵਿਚ ਮਹਾਰਾਜਾ ਸਰ ਹਰੀ ਸਿੰਘ ਦੇ ਅਕਾਲ ਚਲਾਣੇ 'ਤੇ ਰਿਪੂਦਮਨ ਸਿੰਘ ਦੀ ਤਾਜਪੋਸ਼ੀ ਕੀਤੀ ਸੀ। ਭਾਈ ਅਰਜਨ ਸਿੰਘ 30 ਅਕਤੂਬਰ, 1902 ਨੂੰ ਸਥਾਪਿਤ ਹੋਏ ਚੀਫ਼ ਖ਼ਾਲਸਾ ਦੀਵਾਨ ਦਾ ਪਹਿਲਾ ਪ੍ਰਧਾਨ ਚੁੱਣਿਆ ਗਿਆ, ਜੋ ਪਦ ਉਸ ਨੂੰ ਲਗਭਗ ਪੰਦਰਾਂ ਵਰ੍ਹੇ ਪ੍ਰਾਪਤ ਰਿਹਾ। ਉਸ ਨੇ 1934 ਵਿਚ ਭੈਣੀ ਸਾਹਿਬ ਵਿਖੇ ਹੋਈ ਸਰਬ ਹਿੰਦ ਸਿੱਖ ਸੰਪ੍ਰਦਾਇ ਕਾਨਫਰੰਸ ਦੀ ਅਤੇ 1938 ਵਿਚ ਅੰਮ੍ਰਿਤਸਰ ਵਿਖੇ ਹੋਈ 27 ਵੀਂ ਸਿੱਖ ਐਜੂਕੇਸ਼ਨਲ ਕਾਨਫਰੰਸ ਦੀ ਪ੍ਰਧਾਨਗੀ ਕੀਤੀ। ਅੰਗਰੇਜ਼ ਸਰਕਾਰ ਨੇ 1916 ਵਿਚ ਉਸ ਨੂੰ 'ਸਰਦਾਰ ਬਹਾਦਰ' ਦਾ ਖ਼ਿਤਾਬ ਪ੍ਰਦਾਨ ਕੀਤਾ ਅਤੇ ਜੂਨ 1919 ਵਿਚ ਉਸ ਨੂੰ 'ਆਰਡਰ ਆਫ਼ ਬ੍ਰਿਟਿਸ਼ ਐਮਪਾਇਰ' ਨਾਲ ਨਿਵਾਜਿਆ। ਉਹ 'ਖਾਲਸਾ ਪ੍ਰਤੀਨਿਧੀ ਦੀਵਾਨ', ਲੁਧਿਆਣਾ ਦਾ ਪ੍ਰਧਾਨ ਰਿਹਾ ਅਤੇ ਖਾਲਸਾ ਕਾਲਜ, ਅੰਮ੍ਰਿਤਸਰ ਦੀ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਰਿਹਾ। ਭਾਈ ਅਰਜਨ ਸਿੰਘ ਦਾ ਦਿਹਾਂਤ 8 ਨਵੰਬਰ, 1946 ਨੂੰ ਬਾਗੜੀਆਂ ਵਿਖੇ ਹੋਇਆ।[11]"

ਇਹ ਭਾਈ ਅਰਜਨ ਸਿੰਘ ਦੇ ਪੁਰਖੇ ਹੀ ਸਨ, ਜੋ ਲੁਧਿਆਣੇ ਜ਼ਿਲ੍ਹੇ ਵਿਚ ਸਿੱਖੀ ਦਾ ਪ੍ਰਚਾਰ ਕਰਦੇ ਸਨ ਅਤੇ ਉਨ੍ਹਾਂ ਹੀ ਨਾਮਧਾਰੀ ਗੁਰੂ ਰਾਮ ਸਿੰਘ ਦੇ ਵਡੇਰਿਆਂ ਨੂੰ ਸਿੱਖ ਸਜਾਇਆ ਸੀ।

## III

### ਸੰਤ, ਬਾਬੇ ਅਤੇ ਭਾਈ

ਸਿੱਖ ਜ਼ਿਮੀਂਦਾਰ ਕੁਲੀਨ ਵਰਗ ਅਤੇ ਪੁਜਾਰੀ ਵਰਗ ਤੋਂ ਇਲਾਵਾ ਅਨੇਕਾਂ ਸੰਤ ਅਤੇ ਬਾਬੇ ਵੀ ਸਨ, ਜੋ ਪੰਜਾਬ ਦੇ ਵਿਭਿੰਨ ਭਾਗਾਂ ਵਿਚ ਡੇਰਿਆਂ ਦੇ ਮੁਖੀ ਸਨ। ਕੁਝ ਸੰਤ ਅਤੇ ਬਾਬੇ ਨਾਮਧਾਰੀ ਗੁਰੂਆਂ ਬਾਲਕ ਸਿੰਘ ਅਤੇ ਰਾਮ ਸਿੰਘ ਦੇ ਸਮਕਾਲੀ ਵੀ ਸਨ। ਇਨ੍ਹਾਂ ਵਿਚੋਂ ਕੁਝ ਸੰਤਾਂ ਅਤੇ ਬਾਬਿਆਂ ਨਾਲ ਗੁਰੂ ਰਾਮ ਸਿੰਘ ਦਾ ਸੰਪਰਕ ਵੀ ਰਿਹਾ ਸੀ ਅਤੇ ਉਨ੍ਹਾਂ ਇਨ੍ਹਾਂ ਪਾਸੋਂ ਅਧਿਆਤਮਿਕ ਅਤੇ ਸੰਸਾਰਿਕ ਪਰੰਪਰਾਵਾਂ ਵੀ ਗ੍ਰਹਿਣ ਕੀਤੀਆਂ ਸਨ। ਇਨ੍ਹਾਂ ਦੇ ਰਹੱਸਵਾਦੀ ਅਨੁਭਵਾਂ ਅਤੇ ਚਮਤਕਾਰੀ ਸ਼ਕਤੀਆਂ ਕਾਰਨ ਸਿੱਖ ਜਗਤ

ਇਨ੍ਹਾਂ ਦੀ ਪੂਜਾ ਕਰਦਾ ਸੀ ਕਿਉਂਕਿ ਇਹ ਲੋਕਾਂ ਦੀਆਂ ਸੰਸਾਰਿਕ ਸਮੱਸਿਆਵਾਂ ਵੀ ਸੁਣਦੇ ਸਨ। ਆਮ ਤੌਰ 'ਤੇ ਇਹ ਸਮਝਿਆ ਜਾਂਦਾ ਸੀ ਕਿ ਇਹ ਉਹ ਲੋਕ ਹਨ, ਜਿਨ੍ਹਾਂ ਵਰ੍ਹਿਆਂ-ਬੱਧੀ ਪਰਮਾਤਮਾ ਦਾ ਨਾਮ ਜਪਿਆ ਹੈ, ਆਪਣੀਆਂ ਸੰਸਾਰਿਕ ਇੱਛਾਵਾਂ ਤੋਂ ਮੁਕਤੀ ਪ੍ਰਾਪਤ ਕੀਤੀ ਹੈ ਅਤੇ ਪਰਮਾਨੰਦ ਪਦ ਨੂੰ ਜਾ ਪੁੱਜੇ ਹਨ। ਕੁਝ ਇਹ ਦਾਅਵਾ ਵੀ ਕਰਦੇ ਸਨ ਕਿ ਉਹ ਆਪ ਪਰਮਾਤਮਾ ਨਾਲ ਸਾਖਿਆਤਕਾਰ ਕਰ ਚੁੱਕੇ ਹਨ। ਪਰਮਾਤਮਾ ਆਪਣੀ ਸ੍ਰਿਸ਼ਟੀ ਵਿਚ, ਵਿਸ਼ੇਸ਼ ਕਰ ਕੇ ਮਨੁੱਖੀ ਆਤਮਾਵਾਂ ਅੰਦਰ ਵਾਸੇ ਰਾਹੀਂ, ਆਪਣੀ ਸਰਬ ਵਿਆਪਕਤਾ ਦੁਆਰਾ ਪ੍ਰਗਟ ਹੁੰਦਾ ਹੈ। ਇਥੇ ਹੀ ਉਹ ਆਪਣੀ ਮਿਹਰ ਬਖ਼ਸ਼ ਕੇ ਕਿਸੇ ਨੂੰ ਦਰਸ਼ਨ ਦਿੰਦਾ ਹੈ। ਪਰਮਾਨੰਦ ਦੀ ਅਵਸਥਾ ਵਿਚ ਉਹ ਰਹੁ-ਰੀਤਾਂ ਅਤੇ ਮਰਿਆਦਾਵਾਂ ਨੂੰ ਫਿਜ਼ੂਲ ਸਮਝਦੇ ਸਨ। ਕੇਵਲ ਪ੍ਰਭੂ ਦੇ ਨਾਮ ਦੀ ਸਾਧਨਾ ਭਾਵੇਂ ਔਖੀ ਸਾਧਨਾ ਸੀ ਪਰ ਇਹੋ ਸੱਚਾ ਰਾਹ ਸੀ। ਉਨ੍ਹਾਂ ਦਾ ਵਿਸ਼ਵਾਸ਼ ਸੀ ਕਿ ਜੋ ਵੀ ਵਿਅਕਤੀ ਤੰਗੀਆਂ-ਤੁਰਸ਼ੀਆਂ ਝੱਲਣ ਲਈ ਤਿਆਰ ਹੋਵੇ, ਉਹ ਆਪਣੇ ਅੰਦਰੋਂ ਇਲਾਹੀ ਰਾਹ ਤਲਾਸ਼ ਕਰ ਸਕਦਾ ਹੈ। ਉਹ ਗੁਰੂ ਨੂੰ ਅਤਿਅੰਤ ਮਹੱਤਵ ਦਿੰਦੇ ਸਨ, ਜੋ ਇਨਸਾਨ ਦੇ ਰੂਪ ਵਿਚ ਇਕ ਉਸਤਾਦ ਵੀ ਹੋ ਸਕਦਾ ਸੀ ਜਾਂ ਉਸ ਨੂੰ ਵਿਅਕਤੀ ਨਾ ਸਮਝ ਕੇ ਪਰਮਾਤਮਾ ਦੀ ਆਂਤਰਿਕ ਆਵਾਜ਼ ਵੀ ਸਮਝਿਆ ਜਾ ਸਕਦਾ ਸੀ। ਉਹ ਬ੍ਰਹਮਚਰੀਆ ਜਾਂ ਸੰਨਿਆਸ ਨੂੰ ਕੋਈ ਮਹੱਤਵ ਨਹੀਂ ਦਿੰਦੇ ਸਨ।[12]

ਆਮ ਤੌਰ 'ਤੇ ਉਪਰੋਕਤ ਕੋਟੀਆਂ ਦੇ ਸੰਤ ਅਤੇ ਬਾਬੇ ਦਾਅਵਾ ਕਰਦੇ ਸਨ ਕਿ ਉਨ੍ਹਾਂ ਰਹੱਸਵਾਦੀ ਅਨੁਭਵ ਪ੍ਰਾਪਤ ਕੀਤੇ ਹੋਏ ਹਨ। ਉਹ ਦਾਅਵਾ ਕਰਦੇ ਸਨ ਕਿ ਉਹ 'ਸੇਵਾ' ਅਤੇ 'ਸਿਮਰਨ' ਨਾਮੀਂ ਦੋ ਤੱਤਵਾਂ ਤੋਂ ਬਣੀ 'ਪੰਥਕ ਪਰੰਪਰਾ' ਦੀ ਪ੍ਰਤੀਨਿਧਤਾ ਕਰਦੇ ਹਨ। 'ਸੇਵਾ' ਤੋਂ ਭਾਵ ਸਮਾਜ ਦੀ ਸੇਵਾ ਅਤੇ 'ਸਿਮਰਨ' ਤੋਂ ਭਾਵ ਪ੍ਰਭੂ-ਨਾਮ ਦੀ ਸਾਧਨਾ ਦਾ ਮੂਰਤ ਰੂਪ ਸੀ। 'ਸੇਵਾ' ਤੋਂ ਬਿਨਾ 'ਸਿਮਰਨ' ਵਿਅਕਤੀ ਨੂੰ ਘਮੰਡੀ, ਸੁਆਰਥੀ ਅਤੇ ਅਤਿਆਚਾਰੀ ਬਣਾ ਸਕਦਾ ਹੈ। ਇਸ ਲਈ 'ਸੇਵਾ' ਅਤੇ 'ਸਿਮਰਨ' ਭਾਈ ਦਇਆ ਸਿੰਘ ਵੱਲੋਂ ਚਲਾਈ ਗਈ 'ਸੰਤ ਪਰੰਪਰਾ' ਦੇ ਅਨਿੱਖੜਵੇਂ ਤੱਤਵ ਸਨ। ਉਹ ਦਸ਼ਮ ਗੁਰੂ ਗੋਬਿੰਦ ਸਿੰਘ ਵੱਲੋਂ ਸਜਾਏ ਖਾਲਸਾ ਪੰਥ ਦੇ ਪੰਜ ਪਿਆਰਿਆਂ ਵਿਚੋਂ ਇੱਕ ਸੀ।[13] ਜਿਵੇਂ ਵੀ ਸੀ, ਇਸ 'ਪਰੰਪਰਾ' ਦੀ ਪਾਲਣਾ ਕਰਨ ਦੇ ਬਾਵਜੂਦ ਸੰਤਾਂ ਅਤੇ ਬਾਬਿਆਂ ਨੇ ਆਪੋ-ਆਪਣੇ ਡੇਰਿਆਂ ਦੀਆਂ ਭਿੰਨ ਮਰਿਆਦਾਵਾਂ ਵੀ ਬਣਾਈਆਂ ਹੋਈਆਂ ਸਨ। ਨੌਰੰਗਾਬਾਦ ਦੇ ਡੇਰਾ-ਮੁਖੀ ਬਾਬਾ ਬੀਰ ਸਿੰਘ ਨੂੰ ਭਾਈ ਦਇਆ ਸਿੰਘ ਵਾਲੀ ਪਰੰਪਰਾ ਦਾ ਸਮਰਥਕ ਸਮਝਿਆ ਜਾਂਦਾ ਸੀ। ਬਾਬਾ ਬੀਰ ਸਿੰਘ ਦਾ ਜਨਮ ਜੁਲਾਈ 1768 ਵਿਚ ਅੰਮ੍ਰਿਤਸਰ ਦੇ ਗਾਗੋਬੂਆ ਪਿੰਡ ਵਿਖੇ ਹੋਇਆ ਸੀ। ਉਸ ਦਾ ਪਿਤਾ ਲਾਹੌਰ ਦਰਬਾਰ ਦੀ ਫੌਜ ਵਿਚ ਸਿਪਾਹੀ ਸੀ ਅਤੇ ਕਈ ਫੌਜੀ ਮੁਹਿੰਮਾਂ ਵਿਚ ਸ਼ਾਮਿਲ ਹੋ ਚੁੱਕਾ ਸੀ। ਪਿਤਾ ਦੀ ਮੌਤ ਮਗਰੋਂ ਭਾਈ ਬੀਰ ਸਿੰਘ ਵੀ ਲਾਹੌਰ ਸੈਨਾ ਵਿਚ ਭਰਤੀ ਹੋ ਗਿਆ ਪਰ ਰਾਵਲਪਿੰਡੀ ਜ਼ਿਲ੍ਹੇ ਦੇ ਕੁਰੀ ਦੇ ਧਾਰਮਿਕ ਆਗੂ ਬਾਬਾ ਭਾਗ ਸਿੰਘ ਦੇ ਪ੍ਰਭਾਵ ਅਧੀਨ ਉਸ ਨੇ ਛੇਤੀ ਹੀ ਫੌਜ ਦੀ ਨੌਕਰੀ ਛੱਡ ਦਿੱਤੀ। ਬਾਬਾ ਭਾਗ ਸਿੰਘ ਦੇ ਉਪਦੇਸ਼ਾਂ ਤੋਂ ਪ੍ਰੇਰਿਤ ਹੋ ਕੇ ਉਸ ਨੇ ਤਰਨਤਾਰਨ ਨੇੜੇ ਨੌਰੰਗਾਬਾਦ ਵਿਖੇ ਆਪਣਾ ਡੇਰਾ ਸਥਾਪਿਤ ਕਰ ਲਿਆ।

ਉਸ ਦਾ ਡੇਰਾ 'ਸੰਤਪੁਰਾ' ਦੇ ਨਾਂ ਤੋਂ ਪ੍ਰਸਿੱਧ ਹੋ ਕੇ ਲੋਕਪ੍ਰਿਯ ਪਵਿੱਤਰ ਅਸਥਾਨ ਬਣ ਗਿਆ। ਆਖਿਆ ਜਾਂਦਾ ਹੈ ਕਿ ਡੇਰੇ ਦੇ ਲੰਗਰ ਵਿਚ 4500 ਯਾਤਰੀ ਭੋਜਨ ਛਕਦੇ ਸਨ। ਹੋਰ ਵੀ ਦਿਲਚਸਪ ਗੱਲ ਇਹ ਹੈ ਕਿ ਭਾਈ ਬੀਰ ਸਿੰਘ ਨੇ 1200 ਬੰਦੂਕਚੀਆਂ ਅਤੇ ਘੋੜਿਆਂ ਵਾਲੀ ਇਕ ਵਲੰਟੀਅਰ ਫੌਜ ਖੜ੍ਹੀ ਕੀਤੀ। ਭਾਈ ਬੀਰ ਸਿੰਘ ਅਤੇ ਉਸ ਦੇ ਵਡੇਰੇ ਸਿੱਖ ਰਾਜ ਨਾਲ ਡੂੰਘੇ ਤੌਰ 'ਤੇ ਜੁੜੇ ਹੋਏ ਸਨ। ਪਰ ਮਹਾਰਾਜਾ ਰਣਜੀਤ ਸਿੰਘ ਦੀ ਮ੍ਰਿਤੂ ਉਪਰੰਤ ਜਦੋਂ ਗ੍ਰਹਿ-ਯੁੱਧ ਛਿੜ ਪਿਆ ਤਾਂ ਵੱਡੀ ਗਿਣਤੀ ਵਿਚ ਸਿੱਖ ਸੈਨਿਕਾਂ ਅਤੇ ਕਿਸਾਨਾਂ ਨੇ ਬਾਬਾ ਬੀਰ ਸਿੰਘ ਤੋਂ ਅਗਵਾਈ ਦੀ ਮੰਗ ਕੀਤੀ। 1844 ਵਿਚ ਅਜੀਤ ਸਿੰਘ ਸੰਧਾਵਾਲੀਆ ਨੇ ਆਪਣੇ ਸਾਥੀਆਂ ਸਹਿਤ ਅੰਗਰੇਜ਼ਾਂ ਦੀ ਸ਼ਰਨ ਲਈ ਪਰ ਮਗਰੋਂ ਉਹ ਬਾਬਾ ਬੀਰ ਸਿੰਘ ਦੇ ਡੇਰੇ ਆ ਗਿਆ। ਪਹਿਲਾਂ ਹੀ ਪ੍ਰਿੰਸ ਕਸ਼ਮੀਰਾ ਸਿੰਘ, ਪ੍ਰਿੰਸ ਪਿਸ਼ੌਰਾ ਸਿੰਘ ਅਤੇ ਜਵਾਹਰ ਸਿੰਘ ਨਲਵਾ (ਪੁੱਤਰ ਹਰੀ ਸਿੰਘ ਨਲਵਾ) ਸਹਿਤ ਕਈ ਸਿੱਖ ਸਰਦਾਰ ਬਾਬਾ ਬੀਰ ਸਿੰਘ ਦੇ ਡੇਰੇ ਵਿਚ ਪਨਾਹ ਲੈ ਚੁੱਕੇ ਸਨ। ਜਦੋਂ ਇਨ੍ਹਾਂ ਸਿੱਖ ਸਰਦਾਰਾਂ ਅਤੇ ਡੋਗਰਾ ਭਰਾਵਾਂ ਵਿਚਕਾਰ ਝਗੜਾ ਹੋਇਆ ਤਾਂ ਬਾਬੇ ਦਾ ਡੇਰਾ ਡੋਗਰਿਆਂ ਦੇ ਗ਼ਲਬੇ ਵਿਰੁੱਧ ਸਿੱਖਾਂ ਦੀ ਬਗ਼ਾਵਤ ਦਾ ਕੇਂਦਰ ਬਣ ਗਿਆ। ਇਸ 'ਤੇ ਡੋਗਰਾ ਪ੍ਰਧਾਨ ਮੰਤਰੀ ਹੀਰਾ ਸਿੰਘ ਭੈਭੀਤ ਹੋ ਗਿਆ ਤੇ ਉਸ ਨੇ ਡੇਰੇ ਉੱਪਰ ਹਮਲਾ ਕਰ ਦਿੱਤਾ। ਆਖਿਆ ਜਾਂਦਾ ਹੈ ਕਿ ਭਾਈ ਬੀਰ ਸਿੰਘ ਨੇ ਸਿੱਖ ਸਰਦਾਰਾਂ ਦੇ ਸੈਨਿਕਾਂ ਨੂੰ ਡੋਗਰਾ ਫੌਜ ਦਾ ਮੁਕਾਬਲਾ ਕਰਨ ਤੋਂ ਮਨ੍ਹਾਂ ਕੀਤਾ ਪਰ ਕਿਉਂਕਿ ਡੋਗਰਾ ਫੌਜ ਨੂੰ ਬਾਬਾ ਬੀਰ ਸਿੰਘ ਦਾ ਕੋਈ ਲਿਹਾਜ਼ ਨਹੀਂ ਸੀ, ਇਸ ਲਈ ਉਸ ਨੇ ਫਿਰ ਵੀ ਡੇਰੇ 'ਤੇ ਹਮਲਾ ਕਰ ਦਿੱਤਾ। ਸਿੱਟੇ ਵੱਜੋਂ ਬਾਬਾ ਬੀਰ ਸਿੰਘ, ਪ੍ਰਿੰਸ ਕਸ਼ਮੀਰਾ ਸਿੰਘ, ਅਤਰ ਸਿੰਘ ਅਤੇ ਵੱਡੀ ਗਿਣਤੀ ਵਿਚ ਬਾਬੇ ਦੇ ਅਨੁਯਾਈਆਂ ਸਹਿਤ ਸਿੱਖ ਸੈਨਿਕਾਂ ਨੂੰ ਆਪਣੀਆਂ ਜਾਨਾਂ ਗੁਆਉਣੀਆਂ ਪਈਆਂ। ਖ਼ਾਲਸੇ ਦੀ ਦ੍ਰਿਸ਼ਟੀ ਵਿਚ ਡੋਗਰਿਆਂ ਦੀ ਇਹ ਕਾਰਵਾਈ ਨਾਕਾਬਿਲੇ-ਮੁਆਫ਼ੀ ਸੀ। ਖ਼ਾਲਸਾ ਫੌਜ ਨੇ ਡੋਗਰਿਆਂ ਤੋਂ ਬਦਲਾ ਲਿਆ ਅਤੇ ਹੀਰਾ ਸਿੰਘ ਦਾ ਸਫਾਇਆ ਕਰ ਦਿੱਤਾ।

ਬਾਬਾ ਬੀਰ ਸਿੰਘ ਦੇ ਦਿਹਾਂਤ ਮਗਰੋਂ ਭਾਈ ਮਹਾਰਾਜ ਸਿੰਘ ਇਸ ਡੇਰੇ ਦਾ ਮੁਖੀ ਬਣਿਆ। ਉਸ ਦਾ ਅਸਲ ਨਾਂ ਨਿਹਾਲ ਸਿੰਘ ਸੀ। ਉਹ ਲੁਧਿਆਣਾ ਜ਼ਿਲ੍ਹੇ ਦੇ ਰੱਬੋਂ ਪਿੰਡ ਦਾ ਸੀ। ਸਾਨੂੰ ਉਸ ਦੇ ਮੁਢਲੇ ਜੀਵਨ ਬਾਰੇ ਬਹੁਤੀ ਜਾਣਕਾਰੀ ਪ੍ਰਾਪਤ ਨਹੀਂ ਹੈ। ਸਿਰਫ਼ ਇਹ ਤੱਥ ਗਿਆਤ ਹੈ ਕਿ ਉਹ ਧਾਰਮਿਕ ਬਿਰਤੀ ਦਾ ਵਿਅਕਤੀ ਸੀ ਅਤੇ ਲਾਹੌਰ ਦਰਬਾਰ ਦੇ ਲਹੂ-ਲੁਹਾਨ ਮਾਮਲਿਆਂ ਦੇ ਸਾਖੀ, ਵਿਸ਼ੇਸ਼ ਤੌਰ 'ਤੇ ਉਸ ਦੇ ਧਰਮ-ਗੁਰੂ (ਭਾਈ ਮਹਾਰਾਜ ਸਿੰਘ) ਦੇ ਕਤਲ ਦੇ ਗਵਾਹ, ਭਾਈ ਬੀਰ ਸਿੰਘ ਤੋਂ ਪ੍ਰਭਾਵਿਤ ਸੀ। ਉਸ ਨੂੰ ਨਿਸ਼ਚਾ ਸੀ ਕਿ ਕੇਵਲ ਸੈਨਿਕਾਂ ਦੀ ਅਰਾਜਕਤਾ ਹੀ ਨਹੀਂ ਸਗੋਂ ਅੰਗਰੇਜ਼ਾਂ ਦਾ ਕਪਟ ਵੀ ਇਸ ਦੇ ਲਈ ਜ਼ਿੰਮੇਵਾਰ ਸੀ, ਜਿਸ ਨੇ ਜਾਣ-ਬੁੱਝ ਕੇ ਲਾਹੌਰ ਸਲਤਨਤ ਦੀ ਰਾਜਨੀਤਿਕ ਅਤੇ ਪ੍ਰਸ਼ਾਸਨਿਕ ਮਸ਼ੀਨਰੀ ਨੂੰ ਭ੍ਰਿਸ਼ਟ ਹੋਣ ਦਿੱਤਾ ਸੀ। ਉਸ ਨੇ ਮਨ ਬਣਾ ਲਿਆ ਕਿ ਉਹ ਖ਼ਾਲਸਾ ਰਾਜ ਦੀਆਂ ਜੜ੍ਹਾਂ ਉਖਾੜ ਰਹੀਆਂ ਇਨ੍ਹਾਂ ਰਾਖਸ਼ੀ ਤਾਕਤਾਂ ਵਿਰੁੱਧ ਲੜੇਗਾ। ਉਸ ਦਾ ਕ੍ਰਾਂਤੀਕਾਰੀ ਜੀਵਨ ਪ੍ਰੇਮਾ ਸਾਜ਼ਿਸ਼ ਕੇਸ ਤੋਂ ਸ਼ੁਰੂ ਹੋਇਆ, ਜਿਸ ਵਿਚ

ਉਹ ਅੰਗਰੇਜ਼ ਰੈਜ਼ੀਡੈਂਟ ਹੈਨਰੀ ਲਾਰੈਂਸ ਅਤੇ ਲਾਹੌਰ ਦਰਬਾਰ ਦੇ ਹੋਰਨਾਂ ਅੰਗਰੇਜ਼-ਪੱਖੀ ਅਫ਼ਸਰਾਂ ਨੂੰ ਕਤਲ ਕਰਨ ਦੀ ਯੋਜਨਾ ਵਿਚ ਸ਼ਾਮਿਲ ਸੀ। ਉਸ ਦੀ ਰਾਜਨੀਤਿਕ ਸਮਰੱਥਾ ਤੋਂ ਭੈਭੀਤ ਅੰਗਰੇਜ਼ਾਂ ਨੇ ਉਸ ਦੀਆਂ ਗਤੀਵਿਧੀਆਂ ਨੌਰੰਗਾਬਾਦ ਤਕ ਸੀਮਿਤ ਕਰ ਦਿੱਤੀਆਂ। ਅੰਗਰੇਜ਼ਾਂ ਨੇ ਇਹ ਕਦਮ ਉਦੋਂ ਚੁੱਕਿਆ ਜਦੋਂ ਉਨ੍ਹਾਂ ਵੇਖਿਆ ਕਿ ਭਾਈ ਮਹਾਰਾਜ ਸਿੰਘ ਨੇ ਆਪਣਾ ਸਦਰ ਮੁਕਾਮ ਸਮਦੂ ਕਾ ਤਾਲਾਬ 'ਤੇ ਤਬਦੀਲ ਕਰ ਲਿਆ ਹੈ। ਮਹਾਰਾਜ ਸਿੰਘ ਨੂੰ ਪਤਾ ਸੀ ਕਿ ਉਸ ਨੂੰ ਕਿਸੇ ਸਮੇਂ ਵੀ ਗ੍ਰਿਫ਼ਤਾਰ ਕੀਤਾ ਜਾ ਸਕਦਾ ਹੈ ਇਸ ਲਈ ਉਹ ਰੂਪੋਸ਼ ਹੋ ਗਿਆ। ਉਹ ਦੁਬਾਰਾ ਉਦੋਂ ਪ੍ਰਗਟ ਹੋਇਆ ਜਦੋਂ ਉਸ ਨੇ ਮੁਲਤਾਨ ਦੇ ਗਵਰਨਰ ਦੀਵਾਨ ਮੂਲ ਰਾਜ ਦੇ ਕਾਰਜ ਨੂੰ ਸਮਰਥਨ ਦਿੱਤਾ, ਜਿਸ ਦੇ ਨਾਲ ਅਟਾਰੀਵਾਲਿਆਂ ਦੇ ਹੱਥ ਮਜ਼ਬੂਤ ਹੋਏ। ਦਸੰਬਰ 1849 ਵਿਚ ਉਸ ਨੂੰ ਉਸ ਸਮੇਂ ਉਸ ਦੇ ਇੱਕੀ ਸਾਥੀਆਂ ਸਹਿਤ ਗ੍ਰਿਫ਼ਤਾਰ ਕਰ ਲਿਆ ਗਿਆ, ਜਿਸ ਸਮੇਂ ਉਹ ਬਰਤਾਨਵੀ ਖ਼ਜ਼ਾਨਿਆਂ ਅਤੇ ਛਾਉਣੀਆਂ 'ਤੇ ਹਮਲੇ ਦੀ ਯੋਜਨਾ ਨੂੰ ਅੰਤਮ ਛੋਹਾਂ ਦੇ ਰਹੇ ਸਨ। ਬੋਰਡ ਆਫ਼ ਐਡਮਿਨਿਸਟ੍ਰੇਸ਼ਨ ਨੇ 1818 ਦੇ ਐਕਟ ਦੀ ਧਾਰਾ III ਅਧੀਨ ਭਾਈ ਮਹਾਰਾਜ ਸਿੰਘ ਨੂੰ ਪੰਜਾਬ ਤੋਂ ਬੇਦਖ਼ਲ ਕਰਨ ਦੀ ਸਿਫ਼ਾਰਿਸ਼ ਕੀਤੀ। 30 ਜਨਵਰੀ, 1850 ਨੂੰ ਉਸ ਨੂੰ ਦੀਵਾਨ ਮੂਲ ਰਾਜ ਦੇ ਨਾਲ ਕਲਕੱਤੇ ਭੇਜ ਦਿੱਤਾ ਗਿਆ। ਕਲਕੱਤਿਓਂ 15 ਮਈ, 1850 ਨੂੰ ਉਸ ਨੂੰ ਸਿੰਗਾਪੁਰ ਭੇਜ ਦਿੱਤਾ ਗਿਆ। ਉਹ ਕੋਈ ਛੇ ਮਹੀਨੇ ਸਿੰਗਾਪੁਰ ਦੀ ਜੇਲ੍ਹ ਵਿਚ ਰਿਹਾ। 5 ਜੁਲਾਈ, 1856 ਨੂੰ ਉਸ ਨੇ ਅੰਤਮ ਸਾਹ ਲਿਆ।[14]

ਦਰਅਸਲ ਭਾਈ ਬੀਰ ਸਿੰਘ, ਭਾਈ ਮਹਾਰਾਜ ਸਿੰਘ ਅਤੇ ਭਾਈ ਰਾਮ ਸਿੰਘ ਸਿੱਖਾਂ ਦੀ ਪਵਿੱਤਰ ਪਰੰਪਰਾ ਦੇ ਮੂਰਤ ਰੂਪ ਸਨ।

> "ਨਿਰੁਕਤ ਅਨੁਸਾਰ 'ਭਾਈ' ਦਾ ਅਰਥ 'ਭਰਾ' ਹੈ ਪਰ ਮੁੱਢਲੀ ਸਿੱਖ ਪਰੰਪਰਾ ਵਿਚ ਇਹ ਸ਼ਬਦ ਪੰਥ ਦੇ ਪਵਿੱਤਰ ਵਿਅਕਤੀਆਂ ਲਈ ਸਨਮਾਨ ਸੂਚਕ ਸ਼ਬਦ ਦੇ ਤੌਰ 'ਤੇ ਵਰਤਿਆ ਗਿਆ। ਇਸ ਖ਼ਿਤਾਬ ਦਾ ਅਧਿਕਾਰੀ ਬਣਨ ਲਈ ਵਿਅਕਤੀ ਨੂੰ ਆਦਿ ਗ੍ਰੰਥ ਦੀ ਵਿਆਖਿਆ ਕਰਨੀ ਆਉਂਦੀ ਚਾਹੀਦੀ ਸੀ, ਇਸ ਵਿਚ ਮੌਜੂਦ ਗੁਰੂਆਂ ਦੇ ਗਿਆਨ ਬਾਰੇ ਗੱਲਬਾਤ ਕਰਨੀ ਆਉਂਦੀ ਚਾਹੀਦੀ ਸੀ ਅਤੇ ਲੋਕਾਂ ਵੱਲੋਂ ਉਸ ਦੀ ਪਵਿੱਤਰਤਾ ਪ੍ਰਵਾਨ ਕੀਤੀ ਜਾਣੀ ਚਾਹੀਦੀ ਸੀ। ਇਸ ਤੋਂ ਇਲਾਵਾ ਜੇਕਰ ਉਹ ਚਮਤਕਾਰ ਵਿਖਾ ਸਕਦਾ ਸੀ, ਬਿਮਾਰਾਂ ਨੂੰ ਰਾਜ਼ੀ ਕਰ ਸਕਦਾ ਸੀ ਅਤੇ ਨਿਰਾਸਰਿਆਂ ਨੂੰ ਆਸਰਾ ਦੇ ਸਕਦਾ ਸੀ ਤਾਂ ਉਸ ਨੂੰ ਸਮਾਜ ਅੰਦਰ ਪ੍ਰਭਾਵਸ਼ਾਲੀ ਅਤੇ ਚੋਖੀ ਸ਼ਰਧਾ-ਪ੍ਰਾਪਤ ਹੈਸੀਅਤ ਹਾਸਿਲ ਹੋਣੀ ਯਕੀਨੀ ਸੀ। ਅਜਿਹੇ ਪੂਰਨਭਾਂਤ ਪਹੁੰਚੇ ਹੋਏ ਵਿਅਕਤੀਆਂ ਨੂੰ 'ਬਾਬਾ' ਅਤੇ ਕਦੀ-ਕਦੀ 'ਗੁਰੂ' ਆਖ ਕੇ ਸਨਮਾਨਿਤ ਕੀਤਾ ਜਾਂਦਾ ਸੀ। 19ਵੀਂ ਸਦੀ ਵਿਚ ਵਧੇਰੇ ਕਰ ਕੇ ਅੰਮ੍ਰਿਤ ਛਕਾਉਣ ਦੀ ਰਸਮ ਅਦਾ ਕਰਨ ਵਾਲੇ

> ਬੇਦੀਆਂ, ਸੋਢੀਆਂ ਅਤੇ ਨਿਰਮਲਿਆਂ ਨੂੰ 'ਗੁਰੂ' ਆਖਿਆ ਜਾਂਦਾ ਸੀ। ਜੋ ਵੀ ਸੀ, 19ਵੀਂ ਸਦੀ ਵਿਚ ਪੇਸ਼ਾਵਰ ਗ੍ਰੰਥੀਆਂ ਜਾਂ ਆਦਿ ਗ੍ਰੰਥ ਦੇ ਪਾਠੀਆਂ ਨੂੰ ਵੀ 'ਭਾਈ' ਆਖਿਆ ਜਾਂਦਾ ਸੀ।"[15]

ਭਾਈ ਬੀਰ ਸਿੰਘ ਅਤੇ ਭਾਈ ਮਹਾਰਾਜ ਸਿੰਘ ਦੇ ਨਾਵਾਂ ਨਾਲ ਕਈ ਚਮਤਕਾਰੀ ਘਟਨਾਵਾਂ ਜੁੜੀਆਂ ਹੋਈਆਂ ਹਨ। ਉਦਾਹਰਣ ਵੱਜੋਂ, ਆਖਿਆ ਜਾਂਦਾ ਹੈ ਕਿ —

> "ਬੀਰ ਸਿੰਘ ਦੇ ਪ੍ਰਬੰਧ ਅਧੀਨ ਜੋ ਲੰਗਰ ਚਲਦਾ ਸੀ, ਉਸ ਅੰਦਰ ਲੋਕਾਂ ਦੀ ਕਿੰਨੀ ਹੀ ਵੱਡੀ ਗਿਣਤੀ ਭੋਜਨ ਛਕ ਲਵੇ, ਖਾਣੇ ਦੀ ਥੁੜ੍ਹ ਨਹੀਂ ਆਉਂਦੀ ਸੀ। ਫੌਰੀ ਤੌਰ 'ਤੇ ਲੋੜ ਪੂਰੀ ਕਰਨ ਲਈ ਮਹਾਰਾਜ ਸਿੰਘ ਆਪਣੀ ਰਹੱਸਮਈ ਸ਼ਕਤੀ ਦੁਆਰਾ ਆਸਾਨੀ ਨਾਲ ਭੋਜਨ ਦੀ ਮਾਤਰਾ ਵਧਾ ਦਿੰਦਾ ਸੀ। 1849 ਦੇ ਸਿਆਲਾਂ ਵਿਚ ਜਦੋਂ ਜਲੰਧਰ ਦੇ ਡਿਪਟੀ ਕਮਿਸ਼ਨਰ ਹੈਨਰੀ ਵੈਨਸਿਟਰਟ ਨੇ ਭਾਈ ਮਹਾਰਾਜ ਸਿੰਘ ਨੂੰ ਉਸ ਦੀਆਂ ਅੰਗਰੇਜ਼ ਵਿਰੋਧੀ ਕਾਰ-ਵਾਈਆਂ ਲਈ ਗ੍ਰਿਫ਼ਤਾਰ ਕੀਤਾ ਸੀ ਤਾਂ ਉਸ ਨੇ ਆਪਣੇ ਆਲ੍ਹਾ ਅਫ਼ਸਰਾਂ ਨੂੰ ਇਸ ਟਿੱਪਣੀ ਸਹਿਤ ਰਿਪੋਰਟ ਭੇਜੀ ਸੀ ਕਿ ਇਹ ਗੁਰੂ (ਭਾਈ ਮਹਾਰਾਜ ਸਿੰਘ) ਕੋਈ ਸਾਧਾਰਨ ਵਿਅਕਤੀ ਨਹੀਂ ਹੈ। ਸਥਾਨਕ ਲੋਕਾਂ ਲਈ ਉਹ ਉਵੇਂ ਹੀ ਹੈ ਜਿਵੇਂ ਸਰਗਰਮ ਈਸਾਈਆਂ ਲਈ ਯਸ਼ੂ ਮਸੀਹ ਹੈ। ਹਜ਼ਾਰਾਂ ਲੋਕ ਉਸ ਦੇ ਚਮਤਕਾਰ ਵੇਖ ਚੁੱਕੇ ਹਨ ਅਤੇ ਲੋਕ ਉਨ੍ਹਾਂ 'ਤੇ ਪ੍ਰਾਚੀਨ ਪੈਗ਼ੰਬਰਾਂ ਵੱਲੋਂ ਵਿਖਾਏ ਚਮਤਕਾਰਾਂ ਤੋਂ ਵੀ ਵੱਧ ਨਿਰਵਿਵਾਦ ਭਰੋਸਾ ਕਰਦੇ ਹਨ।"[16]

ਅਸੀਂ ਵੇਖਾਂਗੇ ਕਿ ਨਾਮਧਾਰੀ ਗੁਰੂ ਰਾਮ ਸਿੰਘ ਦੇ ਚਮਤਕਾਰੀ ਕੌਤਕਾਂ ਦੀ ਚਰਚਾ ਪਹਿਲੀ ਵਾਰੀ ਸੰਤ ਸੰਤੋਖ ਸਿੰਘ ਬਾਹੋਵਾਲ ਨੇ ਆਪਣੀ ਪੁਸਤਕ 'ਸਤਿਗੁਰੂ ਬਿਲਾਸ'[17] ਵਿਚ ਸ਼ੁਰੂ ਕੀਤੀ ਸੀ। ਅਸਲ ਵਿੱਚ ਨਾਮਧਾਰੀ ਗੁਰੂ ਰਾਮ ਸਿੰਘ ਸਿੱਖ ਸਰਦਾਰਾਂ, ਜਾਗੀਰਦਾਰਾਂ, ਕਿਸਾਨਾਂ ਅਤੇ ਦਸਤਕਾਰਾਂ ਨੂੰ ਅੰਗਰੇਜ਼ਾਂ ਵਿਰੁੱਧ ਪ੍ਰੇਰਿਤ ਕਰਨ ਲਈ ਭਾਈ ਮਹਾਰਾਜ ਸਿੰਘ ਵੱਲੋਂ ਤੋਰੀ ਸਿੱਖ ਪਰੰਪਰਾ ਦੇ ਪੂਰਨਿਆਂ 'ਤੇ ਹੀ ਤੁਰੇ ਸਨ। ਉਸੇ ਤਰ੍ਹਾਂ ਹੀ ਉਨ੍ਹਾਂ ਪਾਸ ਚਮਤਕਾਰ ਵਿਖਾਉਣ ਦੀ ਸ਼ਕਤੀ ਵੀ ਸੀ। ਇਸ ਤੋਂ ਛੁੱਟ ਭਾਈ ਮਹਾਰਾਜ ਸਿੰਘ ਨੇ "ਉੱਤਰ-ਪੱਛਮ ਵਿਚ ਸ਼ਰਧਾਲੂਆਂ ਦੀ ਵੱਡੀ ਗਿਣਤੀ ਰੱਖਣ ਵਾਲੇ ਭਾਈ ਨਿਹਾਲ ਸਿੰਘ ਅਤੇ ਭਾਈ ਕਿਸ਼ਨ ਸਿੰਘ, ਸਵਰਨ ਮੰਦਰ ਦੇ ਪੁਜਾਰੀਆਂ, ਸਤਲੁਜ-ਪਾਰ ਮਾਲਵਾ ਇਲਾਕੇ ਦੇ ਮਹੰਤ ਦੀਵਾਨ ਸਿੰਘ ਅਤੇ ਪੰਜਾਬ ਦੀਆਂ ਪਹਾੜੀਆਂ ਦੇ ਮਸਤਗਿਰ ਗੁਸਾਈਂ"[18] ਜਿਹੇ ਸਿੱਖ ਪੁਜਾਰੀਆਂ ਅਤੇ ਮਹੰਤਾਂ ਤਕ ਵੀ ਪਹੁੰਚ ਕੀਤੀ ਸੀ। ਇਸੇ ਪ੍ਰਕਾਰ ਉਸ ਨੂੰ ਊਨਾ ਦੇ ਸਾਹਿਬ ਸਿੰਘ ਬੇਦੀ ਦਾ ਆਸ਼ੀਰਵਾਦ ਵੀ ਪ੍ਰਾਪਤ ਸੀ। ਸਭ ਤੋਂ ਵੱਧ ਇਹ ਕਿ ਭਾਈ ਮਹਾਰਾਜ ਸਿੰਘ ਨੇ ਅੰਗਰੇਜ਼ਾਂ ਦੀਆਂ ਛਾਉਣੀਆਂ ਵਿਚ ਸਿੱਖ ਸੈਨਿਕਾਂ ਨਾਲ ਸੰਪਰਕ ਸਾਧਿਆ ਸੀ। ਇੱਕ ਸੰਤ-ਸਿਪਾਹੀ ਦੇ ਰੂਪ ਵਿਚ ਉਸ ਦਾ ਉੱਭਰਨਾ ਪੰਜਾਬ ਅੰਦਰ

ਬਰਤਾਨਵੀ ਰਾਜ ਦੀ ਸਥਾਪਨਾ ਲਈ ਗੰਭੀਰ ਖ਼ਤਰਾ ਸੀ। ਸਾਡੇ ਸੰਦਰਭ ਵਿਚ ਮਹੱਤਵਪੂਰਨ ਗੱਲ ਇਹ ਹੈ ਕਿ ਭਾਈ ਮਹਾਰਾਜ ਸਿੰਘ ਆਪਣੇ ਪਿੱਛੇ ਇਕ ਅੰਗਰੇਜ਼ ਵਿਰੋਧੀ ਪਰੰਪਰਾ ਛੱਡ ਗਏ ਸਨ, ਜਿਸ ਨੂੰ ਨਾਮਧਾਰੀ ਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਅਨੁਯਾਈਆਂ ਨੇ ਚੁੱਕ ਲਿਆ। ਹਜ਼ਾਰਾਂ ਸਿੱਖਾਂ ਲਈ ਭਾਈ ਮਹਾਰਾਜ ਸਿੰਘ ਅਤੇ ਬਾਬਾ ਰਾਮ ਸਿੰਘ ਦੋਵੇਂ ਗੁਰੂ ਸਨ।

ਨਾਮਧਾਰੀ ਗੁਰੂ ਰਾਮ ਸਿੰਘ ਦੇ ਅਧਿਆਤਮ ਗੁਰੂ ਬਾਬਾ ਬਾਲਕ ਸਿੰਘ ਨੇ ਉਹ ਸਹਿਜਧਾਰੀ ਪਰੰਪਰਾਵਾਂ ਗ੍ਰਹਿਣ ਕੀਤੀਆਂ ਸਨ, ਜੋ ਸੇਵਾ ਪੰਥੀ ਸੰਪ੍ਰਦਾਇ ਦੁਆਰਾ ਪ੍ਰਚਾਰੀਆਂ ਜਾ ਰਹੀਆਂ ਸਨ। ਇਹ ਸੰਪ੍ਰਦਾਇ ਸੰਤ ਸੰਪ੍ਰਦਾਇ ਦੀ ਪ੍ਰਤਿਨਿਧਤਾ ਕਰਨ ਵਾਲੇ ਸਭ ਤੋਂ ਪੁਰਾਣੇ ਸੰਪ੍ਰਦਾਇਆਂ ਵਿਚੋਂ ਇੱਕ ਸੀ। ਭਾਈ ਰਾਮ ਦਿਆਲ ਜੀ ਇਸ ਦੇ ਬਾਨੀ ਸਨ, ਜਿਨ੍ਹਾਂ ਆਪਣੀਆਂ ਗਤੀਵਿਧੀਆਂ ਦੇ ਕੇਂਦਰ ਲਈ ਸ਼ਾਹਪੁਰ (ਪਾਕਿਸਤਾਨ) ਦੀ ਚੋਣ ਕੀਤੀ ਸੀ। ਉਨ੍ਹਾਂ ਦਾ ਸਾਥੀ ਸੀ ਅੱਡਨ ਸ਼ਾਹ (1688-1757), ਜਿਸ ਨੇ 'ਟਿਕਾਣਾ' ਆਖਿਆ ਗਿਆ ਆਪਣਾ ਡੇਰਾ ਕਾਇਮ ਕੀਤਾ ਸੀ। ਭਾਈ ਅੱਡਨ ਸ਼ਾਹ ਦੇ ਵਾਰਿਸਾਂ ਵਿਚੋਂ ਇੱਕ ਭਾਈ ਜਿੱਤ ਸਿੰਘ ਸੀ, ਜਿਸ ਨੇ ਫਰੂਕਾ ਆ ਕੇ ਆਪਣੀਆਂ ਧਾਰਮਿਕ ਗਤੀਵਿਧੀਆਂ ਸ਼ੁਰੂ ਕੀਤੀਆਂ ਸਨ। ਉਸ ਨੇ ਲਾਗਲੇ ਪਿੰਡਾਂ ਵਿਚ ਧਰਮਸ਼ਾਲਾਵਾਂ ਬਣਵਾਈਆਂ ਅਤੇ ਗੁਰਮੁਖੀ ਤੇ ਗੁਰਬਾਣੀ ਦੀ ਸਿੱਖਿਆ ਦਾ ਪ੍ਰਬੰਧ ਕੀਤਾ। ਉਸ ਨੇ ਸਹਿਜਧਾਰੀ ਸਿੱਖਾਂ ਨੂੰ 'ਪੰਜ ਗ੍ਰੰਥੀ' ਪੜ੍ਹਾਈ। ਉਹ ਹਰ ਰੋਜ਼ 'ਸੂਰਜ ਪ੍ਰਕਾਸ਼' ਦੀ ਅਤੇ ਕਦੀ-ਕਦਾਈਂ ਹਿੰਦੂ ਸ਼ਾਸਤਰਾਂ ਦੀ ਕਥਾ ਕਰਦਾ ਹੁੰਦਾ ਸੀ, ਜਿਸ ਤੋਂ ਉਸ ਦੇ ਟਿਕਾਣੇ ਦੀ ਇਕ ਮਰਿਆਦਾ ਦਾ ਉਦੈ ਹੋਇਆ। ਮਗਰੋਂ 'ਬ੍ਰਹਮ ਗਿਆਨੀ ਸੰਤ ਬਾਬਾ' ਦੇ ਤੌਰ 'ਤੇ ਜਾਣਿਆ ਜਾਣ ਵਾਲਾ ਬਾਬਾ ਸ਼ਾਮ ਸਿੰਘ ਸ਼ਾਹਪੁਰ (ਪਾਕਿਸਤਾਨ) ਜ਼ਿਲ੍ਹੇ ਦਾ ਹੀ ਸੀ, ਜੋ ਇਸ ਡੇਰੇ ਵਿਚ ਆ ਬੈਠਾ ਸੀ। ਉਸ ਨੂੰ ਗੁਰਬਾਣੀ-ਪਾਠ ਦੀ ਧਾਰਮਿਕ ਸਿਖਲਾਈ ਦਿੱਤੀ ਗਈ ਅਤੇ ਸਿੱਖ ਸ਼ਾਸਤਰ ਪੜ੍ਹਾਏ ਗਏ। ਉਸ ਨੂੰ ਕਥਾ ਅਤੇ ਕੀਰਤਨ ਕਰਨ ਦੀ ਸਿਖਲਾਈ ਵੀ ਦਿੱਤੀ ਗਈ। ਉਸ ਨੂੰ ਵੀ ਹੋਰਨਾ ਚੇਲਿਆਂ ਵਾਂਗ ਸਾਦਾ ਭੋਜਨ ਅਤੇ ਸਾਦੇ ਕੱਪੜੇ ਹੀ ਦਿੱਤੇ ਜਾਂਦੇ ਸਨ। ਮੰਨਿਆ ਜਾਂਦਾ ਹੈ ਕਿ ਬਾਬਾ ਸ਼ਾਮ ਸਿੰਘ ਨੇ ਪੰਜਾਹ ਵਰ੍ਹੇ ਇਸ ਟਿਕਾਣੇ ਦੀ ਮਰਿਆਦਾ ਨਿਭਾਈ ਸੀ। ਮਗਰੋਂ ਆ ਕੇ ਉਸ ਨੇ ਅੰਮ੍ਰਿਤਸਰ ਦੀ ਆਟਾ ਮੰਡੀ ਵਿਚ ਆਪਣਾ ਡੇਰਾ ਕਾਇਮ ਕੀਤਾ, ਜੋ ਡੇਰਾ ਬਾਬਾ ਸ਼ਾਮ ਸਿੰਘ ਜੀ ਦੇ ਨਾਂ ਤੋਂ ਜਾਣਿਆ ਗਿਆ। ਉਸ ਨੇ ਸੱਤ ਗੁਰਦਵਾਰਿਆਂ ਅਤੇ ਸਰੋਵਰਾਂ ਦੀ ਤਾਮੀਰ ਦਾ ਬੀੜਾ ਚੁੱਕਿਆ। ਉਸ ਦੀ 'ਕਾਰ ਸੇਵਾ' ਵਿਚ ਅੰਮ੍ਰਿਤਸਰ, ਤਰਨਤਾਰਨ ਅਤੇ ਆਨੰਦਪੁਰ ਦੇ ਦਰਬਾਰ ਸਾਹਿਬਾਂ ਦੇ ਭਵਨ-ਸਮੂਹ ਸ਼ਾਮਿਲ ਸਨ। ਕਾਰ ਸੇਵਾ ਨੂੰ ਇੱਕ ਸੰਸਥਾ ਦਾ ਰੂਪ ਦੇਣ ਵਾਲਾ ਬਾਬਾ ਗੁਰਮੁਖ ਸਿੰਘ ਉਸੇ ਦਾ ਉੱਤਰਾਧਿਕਾਰੀ ਸੀ। ਛੇਤੀ ਹੀ ਕਈ ਸੰਤਾਂ ਅਤੇ ਬਾਬਿਆਂ ਨੇ ਇਸ ਨੂੰ ਅਪਣਾ ਲਿਆ। ਜਿਵੇਂ ਵੀ ਸੀ, ਬਾਬਾ ਸ਼ਾਮ ਸਿੰਘ ਨੇ ਈਮਾਨਦਾਰ ਅਤੇ ਨਿਰਮਾਣ ਜੀਵਨ-ਜਾਚ ਦੀ ਮਿਸਾਲ ਪੇਸ਼ ਕੀਤੀ। ਵਿਹਲੇ ਸਮੇਂ ਵਿਚ ਉਹ ਰੱਸੀਆਂ ਵੱਟਦਾ ਸੀ ਅਤੇ ਉਨ੍ਹਾਂ ਨੂੰ ਬਜ਼ਾਰ ਵਿਚ ਵੇਚ ਕੇ ਆਪਣੇ ਡੇਰੇ ਲਈ ਕੁਝ ਪੈਸੇ ਜੁਟਾ ਲੈਂਦਾ ਸੀ।[19] ਇਸ ਡੇਰੇ ਨੇ ਭਾਈ ਹੀਰਾ ਸਿੰਘ ਜਿਹੇ ਕਈ ਸਿੱਖੀ ਦੇ ਸਿਰਕੱਢ ਪ੍ਰਚਾਰਕ

ਅਤੇ ਕੀਤਰਨੀਏ ਪੈਦਾ ਕੀਤੇ।

ਸੇਵਾਪੰਥੀ ਪਰੰਪਰਾ ਦੇ ਨਾਲ ਮਿਲਦਾ-ਜੁਲਦਾ ਹੀ ਜੰਮੂ ਦਾ ਡੇਰਾ ਨਾਂਗਲੀ ਸਾਹਿਬ ਸੀ। ਇਸ ਦਾ ਮੁੱਢ ਭਾਈ ਰੋਚਾ ਸਿੰਘ (1688-1803) ਨੇ ਬੰਨ੍ਹਿਆ ਸੀ। ਉਹ ਸੱਚਾ-ਸੁੱਚਾ ਬੰਦਾ ਸੀ ਅਤੇ ਸਿੱਖੀ ਦਾ ਪ੍ਰਚਾਰਕ ਸੀ। ਉਹ ਅਧਿਆਤਮਿਕ ਸੱਚ ਦੀ ਭਾਲ ਵਿਚ ਥਾਂ-ਥਾਂ ਫਿਰਿਆ ਅਤੇ ਅਨੇਕਾਂ ਸੰਤਾਂ ਨੂੰ ਮਿਲਿਆ। ਆਖਿਆ ਜਾਂਦਾ ਹੈ ਕਿ ਉਹ ਗੁਰੂ ਗੋਬਿੰਦ ਸਿੰਘ ਦੇ ਦਸੰਬਰ 1705 ਵਿਚ ਆਨੰਦਪੁਰ-ਪਰਿਤਿਆਗ ਮਗਰੋਂ ਉਨ੍ਹਾਂ ਨੂੰ ਮਿਲਿਆ ਸੀ ਅਤੇ ਉਨ੍ਹਾਂ ਨੇ ਹੀ ਉਸ ਨੂੰ ਸਿੱਖ ਸਜਾਉਣ ਦੀ ਰਸਮ ਅਦਾ ਕੀਤੀ ਸੀ। ਗੁਰੂ ਗੋਬਿੰਦ ਸਿੰਘ ਨੇ ਉਸ ਨੂੰ ਆਦੇਸ ਦਿੱਤਾ ਕਿ ਉਹ ਆਪਣੇ ਦੇਸ਼ ਵਾਪਸ ਚਲਿਆ ਜਾਵੇ ਅਤੇ ਗੁਰੂ ਨਾਨਕ ਦੇ ਸ਼ਬਦਾਂ ਦਾ ਪ੍ਰਚਾਰ ਕਰੇ। ਉਹ ਮੁਜ਼ੱਫਰਾਬਾਦ ਜ਼ਿਲ੍ਹੇ ਵਿਚ ਜੇਹਲਮ ਨਦੀ ਕੰਢੇ ਸਿੱਖ ਸੰਤ, ਸੰਤ ਪੰਜਾਬ ਸਿੰਘ ਦੇ ਡੇਰੇ ਜਾ ਕੇ ਉਸ ਨੂੰ ਮਿਲਿਆ। ਰੋਚਾ ਸਿੰਘ ਦੀ ਸੁਚਰਿੱਤਰਤਾ, ਸੇਵਾ ਅਤੇ ਸਮਰਪਨ ਭਾਵ ਨੂੰ ਵੇਖ ਕੇ ਸੰਤ ਪੰਜਾਬ ਸਿੰਘ ਨੇ 1736 ਵਿਚ ਉਸ ਨੂੰ ਆਪਣਾ ਉੱਤਰਾਧਿਕਾਰੀ ਨਾਮਜ਼ਦ ਕਰ ਦਿੱਤਾ। ਰੋਚਾ ਸਿੰਘ ਨੇ ਇਕ ਗੁਰਦਵਾਰਾ ਬਣਵਾਇਆ ਅਤੇ ਵੱਡੀ ਗਿਣਤੀ ਵਿਚ ਲੋਕਾਂ ਨੂੰ ਖ਼ਾਲਸਾ ਪੰਥ ਵਿਚ ਸ਼ਾਮਿਲ ਕੀਤਾ। 18ਵੀਂ ਸਦੀ ਦੇ ਮੱਧ ਵਿੱਚ ਉਸ ਨੇ ਤਿੰਨ-ਚਾਰ ਸੌ ਹਥਿਆਰਬੰਦ ਅਨੁਯਾਈ ਤਿਆਰ ਕੀਤੇ। ਉਸ ਨੇ ਹਜ਼ਾਰਾ ਅਤੇ ਅਟਕ ਜ਼ਿਲ੍ਹਿਆਂ ਵਿਚ ਵਿਆਪਕ ਦੌਰੇ ਕੀਤੇ। ਉਸ ਨੇ ਪੋਠੋਹਾਰ ਦੇ ਇਲਾਕੇ ਵਿਚ ਗੁਰਦਵਾਰੇ ਬਣਵਾਏ ਅਤੇ ਲੋਕਾਂ ਨੂੰ ਗੁਰਮੁਖੀ ਦਾ ਅੱਖਰ ਗਿਆਨ ਦਿੱਤਾ ਤੇ ਉਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਦਾ ਪਾਠ ਅਤੇ ਉਚਾਰਣ ਸਿਖਾਇਆ।[20]

20 ਵੀਂ ਸਦੀ ਦੇ ਮੁੱਢ ਵਿਚ ਸੰਤ ਭਾਈ ਮੋਹਨ ਸਿੰਘ (1878-1918) ਇਸ ਡੇਰੇ ਦਾ ਮਹੰਤ ਬਣਿਆ। ਉਸ ਨੇ ਸਿੱਖ ਧਰਮ ਦੇ ਪ੍ਰਚਾਰ ਦਾ ਬੀੜਾ ਚੁੱਕਿਆ ਅਤੇ ਬਾਲ-ਵਿਆਹ ਤੇ ਦਹੇਜ-ਪ੍ਰਥਾ ਜਿਹੀਆਂ ਸਮਾਜਿਕ ਬੁਰਾਈਆਂ ਵਿਰੁੱਧ ਮੁਹਿੰਮ ਚਲਾਈ। ਉਸ ਨੇ ਆਪਣੇ ਅਨੁਯਾਈਆਂ ਨੂੰ ਆਦੇਸ਼ ਦਿੱਤਾ ਕਿ ਉਹ ਆਪਣੇ ਬੱਚੇ ਆਪਣੇ ਹੀ ਗੋਤ੍ਰ ਵਿਚ ਨਾ ਵਿਆਹੁਣ। ਇਸ ਤੋਂ ਛੁੱਟ ਉਸ ਨੇ ਹਿੰਦੂਆਂ ਅਤੇ ਮੁਸਲਮਾਨਾਂ ਵਿਚਕਾਰ ਸੰਪ੍ਰਦਾਇਕ ਸਦਭਾਵ ਬਣਾਈ ਰਖਿਆ, ਜੋ ਅਕਸਰ ਖ਼ਰਾਬ ਹੋ ਜਾਂਦਾ ਸੀ। ਕਸ਼ਮੀਰ ਦੇ ਮਹਾਰਾਜਾ ਪ੍ਰਤਾਪ ਸਿੰਘ ਨੇ ਉਸ ਦੀ ਸਮਾਜ ਸੇਵਾ ਦਾ ਮੁੱਲ ਪਾਉਂਦਿਆਂ ਉਸ ਨੂੰ ਸਿਰੋਪਾਉ ਭੇਟਾ ਕੀਤਾ ਅਤੇ ਉਸ ਨੂੰ ਕੁਝ ਫੌਜਦਾਰੀ ਅਧਿਕਾਰ ਵੀ ਦਿੱਤੇ। ਡੇਰੇ ਦੀ ਜ਼ਮੀਨ ਮਾਲੀਆ-ਮੁਕਤ ਕਰਾਰ ਦੇ ਦਿੱਤੀ ਗਈ। ਮਹੰਤ ਨੇ ਅੰਗਰੇਜ਼ਾਂ ਦਾ ਸਮਰਥਨ ਕੀਤਾ ਅਤੇ ਪਹਿਲੇ ਵਿਸ਼ਵ ਯੁੱਧ ਸਮੇਂ ਸਿੱਖਾਂ ਨੂੰ ਫੌਜ ਵਿਚ ਭਰਤੀ ਹੋਣ ਲਈ ਪ੍ਰੇਰਿਤ ਕੀਤਾ।

ਜਿੱਥੇ ਸੇਵਾਪੰਥੀ ਸਹਿਜਧਾਰੀ ਪਰੰਪਰਾ ਦੇ ਪੋਸ਼ਕ ਸਨ, ਉਥੇ 'ਸੰਪ੍ਰਦਾਇ ਟਕਸਾਲ' ਨੇ ਆਪਣੇ ਨੂੰ ਖਾਲਸਾ ਪਰੰਪਰਾ ਦੇ ਸੱਚੇ ਮੁਹਾਫਿਜ਼ ਦੇ ਤੌਰ 'ਤੇ ਪੇਸ਼ ਕੀਤਾ। ਸੰਤ ਬਿਸ਼ਨ ਸਿੰਘ ਜੀ ਮੁਰਾਲੇਵਾਲਿਆਂ ਨੇ ਗੁਰੂ ਗ੍ਰੰਥ ਸਾਹਿਬ ਦੇ ਪਾਠ ਅਤੇ ਗੁਰ-ਮਰਿਆਦਾ ਦੀ ਸਮਝ ਲਈ ਲੋਕਾਂ ਤੋਂ ਜ਼ਬਰਦਸਤ ਅਭਿਆਸ ਕਰਾਇਆ। ਇਸ ਟਕਸਾਲ ਦਾ ਆਰੰਭ ਉਸ 'ਗਿਆਨੀ ਸੰਪ੍ਰਦਾਇ' ਵਿਚ ਵੀ ਤਲਾਸ਼ ਕੀਤਾ ਗਿਆ ਹੈ, ਜੋ ਸਿੱਖ ਧਰਮ-ਸ਼ਾਸਤਰੀਆਂ ਅਤੇ

ਸਿੱਖ ਸ਼ਾਸਤਰਾਂ ਦੇ ਟੀਕਾਕਾਰਾਂ ਦੇ ਤਿੰਨ ਪ੍ਰਮੁੱਖ ਸਕੂਲਾਂ ਵਿਚੋਂ ਇੱਕ ਸੀ। ਬਾਕੀ ਦੋ ਸਕੂਲ ਸਨ ਉਦਾਸੀ ਅਤੇ ਨਿਰਮਲੇ। ਸੰਤ ਬਿਸ਼ਨ ਸਿੰਘ ਦੇ ਉੱਤਰਾਧਿਕਾਰੀ ਸੰਤ ਸੁੰਦਰ ਸਿੰਘ (1883-1930) ਦੀ ਅਗਵਾਈ ਹੇਠਾਂ ਇਸ ਸੰਪ੍ਰਦਾਇ ਨੇ ਸਿੱਖ ਸਮਾਜ-ਸੁਧਾਰ ਦੇ ਕਾਰਜਕਰਮਾਂ ਨੂੰ ਹੱਥ ਪਾਇਆ। ਟਕਸਾਲ ਨੇ 1300 ਅਨੁਯਾਈਆਂ ਨੂੰ ਸਿਖਲਾਈ ਦੇ ਕੇ ਇੱਕ ਹਜ਼ਾਰ ਗ੍ਰੰਥੀ, ਦੋ ਸੌ ਪ੍ਰਚਾਰਕ ਅਤੇ ਬਾਕੀ ਦਿਆਂ ਨੂੰ ਗਿਆਨੀ ਬਣਾਇਆ। ਟਕਸਾਲ ਨੂੰ ਇਸ ਗੱਲ ਦਾ ਮਾਣ ਵੀ ਪ੍ਰਾਪਤ ਹੈ ਕਿ ਇਸ ਨੇ ਖ਼ਾਲਸੇ ਦੇ ਹਥਿਆਰ ਰੱਖਣ ਦੀ ਪਰੰਪਰਾ ਨੂੰ ਜੀਵਤ ਰੱਖਿਆ। ਇਸ ਤੋਂ ਇਲਾਵਾ ਟਕਸਾਲ ਨੇ ਜੈਤੋ ਦੇ ਮੋਰਚੇ ਸਮੇਂ ਦਸ ਹਜ਼ਾਰ ਲੋਕਾਂ ਨੂੰ ਅੰਮ੍ਰਿਤ ਛਕਾਇਆ। ਇਹ ਵੀ ਆਖਿਆ ਜਾਂਦਾ ਹੈ ਕਿ ਟਕਸਾਲ ਦੇ ਅਨੁਯਾਈਆਂ ਨੇ ਹੀ ਮੁਕਤਸਰ ਦਾ ਗੁਰਦਵਾਰਾ ਆਜ਼ਾਦ ਕਰਾਇਆ ਸੀ। ਇਹ ਜਾਣਨਾ ਰੋਚਕ ਹੈ ਕਿ ਸੰਤ ਸੁੰਦਰ ਸਿੰਘ ਨੇ ਸਿੱਖ ਧਰਮ ਸ਼ਾਸਤਰਾਂ ਦੇ ਅਧਿਐਨ ਦੇ ਨਾਲ-ਨਾਲ ਸੰਸਕ੍ਰਿਤ ਸਿੱਖਣ ਦੀ ਭਲੀਭਾਂਤ ਸਥਾਪਿਤ ਪਰੰਪਰਾ ਦੀ ਪਾਲਣਾ ਵੀ ਕੀਤੀ ਸੀ। ਸੰਤ ਪਰੰਪਰਾ ਦੇ ਹੋਰ ਪੈਰੋਕਾਰ ਸਨ—ਡੇਰਾ ਹੋਤੀ ਮਰਦਾਨ ਦਾ ਮੋਢੀ ਬਾਬਾ ਕਰਮ ਸਿੰਘ, ਉਸ ਦੇ ਉੱਤਰਾਧਿਕਾਰੀ ਸੰਤ ਬਾਬਾ ਆਇਆ ਸਿੰਘ (1855-1918) ਤੇ ਨਾਨਕਸਰ ਡੇਰੇ ਦਾ ਮੋਢੀ ਸੰਤ ਬਾਬਾ ਨੰਦ ਸਿੰਘ (1872-1943), ਡੇਰਾ ਮਸਤੂਆਣਾ ਦਾ ਮੋਢੀ ਸੰਤ ਅਤਰ ਸਿੰਘ ਜੀ ਮਹਾਰਾਜ ਅਤੇ ਉਸ ਦਾ ਚੇਲਾ ਰਾੜਾ ਸਾਹਿਬ ਗੁਰਦਵਾਰੇ ਦਾ ਭਵਨ-ਸਮੂਹ ਬਣਾਉਣ ਵਾਲਾ ਸੰਤ ਅਤਰ ਸਿੰਘ (1867-1927), ਸੰਤ ਗੁਰਮੁਖ ਸਿੰਘ (1849-1947), ਸੰਤ ਅਤਰ ਸਿੰਘ ਅਟਲੇਵਾਲੇ (ਮ੍ਰਿ. 1937) ਅਤੇ ਛੇਕੜ ਸੰਤ ਪ੍ਰੇਮ ਸਿੰਘ ਕੋਕੜੀ (ਜਨਮ 1887)।

ਇਨ੍ਹਾਂ ਡੇਰਿਆਂ ਦਾ ਉਦਭਵ ਨਿਰੰਕਾਰੀ ਅਤੇ ਨਾਮਧਾਰੀ ਲਹਿਰਾਂ ਦਾ ਸਮਕਾਲਵਰਤੀ ਸੀ। ਪਰ ਇਹ ਡੇਰੇ ਸਿੰਘ ਸਭਾਵਾਂ, ਦੀਵਾਨਾਂ ਅਤੇ ਚੀਫ਼ ਖ਼ਾਲਸਾ ਦੀਵਾਨ ਦੇ ਕੰਟਰੋਲ ਤੋਂ ਆਜ਼ਾਦ ਸਨ। ਸਮਾਂ ਬੀਤਣ ਦੇ ਨਾਲ-ਨਾਲ ਇਨ੍ਹਾਂ ਡੇਰਿਆਂ ਨੇ ਆਪਣੀ ਨਿਜੀ ਵੱਖਰੀ ਮਰਿਆਦਾ ਵਿਕਸਤ ਕਰ ਲਈ। ਨਿਰੰਕਾਰੀ ਅਤੇ ਨਾਮਧਾਰੀ ਗੁਰੂਆਂ ਨੇ ਇਵੇਂ ਹੀ ਕੀਤਾ ਸੀ। ਇਨ੍ਹਾਂ ਡੇਰਿਆਂ ਦੇ ਜ਼ਿਆਦਾਤਰ ਮੋਢੀ ਸਾਧਾਰਨ ਕਾਰੋਬਾਰੀ, ਕਿਸਾਨ ਅਤੇ ਦਸਤਕਾਰ ਵਰਗ ਨਾਲ ਸੰਬੰਧਤ ਪਰਿਵਾਰਾਂ ਤੋਂ ਆਏ ਸਨ। ਆਪਣੀ ਕਿਸ਼ੋਰ ਅਵਸਥਾ ਵਿਚ ਇਨ੍ਹਾਂ ਜਾਂ ਤਾਂ ਪਰਿਵਾਰ ਪਾਲਣ ਵਿਚ ਆਪਣੇ ਮਾਪਿਆਂ ਦਾ ਹੱਥ ਵਟਾਇਆ ਸੀ ਜਾਂ ਫੌਜ ਦੀ ਨੌਕਰੀ ਕੀਤੀ ਸੀ। ਉਦਾਹਰਣ ਵਜੋਂ ਸੰਤ ਗੁਰਮੁਖ ਸਿੰਘ ਪਟਿਆਲਾ ਅਤੇ ਸੰਤ ਅਤਰ ਸਿੰਘ ਮਸਤੂਆਣਾ ਫੌਜ ਵਿਚ ਭਰਤੀ ਹੋਏ ਸਨ। ਆਖਿਆ ਜਾਂਦਾ ਹੈ ਕਿ ਉਨ੍ਹਾਂ ਪ੍ਰਭੂ-ਨਾਮ ਦੀ ਸਾਧਨਾ ਕਰਨੀ ਸ਼ੁਰੂ ਕੀਤੀ ਅਤੇ ਰਹੱਸਮਈ ਅਨੁਭਵ ਪ੍ਰਾਪਤ ਕੀਤੇ। ਨਾਮਧਾਰੀ ਗੁਰੂ ਰਾਮ ਸਿੰਘ ਦਾ ਵੀ ਇਹੋ ਮਾਮਲਾ ਸੀ।

ਜਿਵੇਂ ਪਹਿਲਾਂ ਦੱਸ ਆਏ ਹਾਂ, ਇਨ੍ਹਾਂ ਡੇਰਿਆਂ ਅਤੇ ਟਿਕਾਣਿਆਂ ਦੇ ਮੋਢੀ ਸਿੱਖ ਗੁਰੂਆਂ ਵੱਲੋਂ ਵਰੋਸਾਏ ਹੋਣ ਦਾ ਦਾਅਵਾ ਕਰਦੇ ਸਨ। ਅਸਲ ਵਿਚ ਇਨ੍ਹਾਂ ਕਥਾ-ਕੀਰਤਨ ਦੀ ਉਹ ਪਰੰਪਰਾ ਅਪਣਾ ਲਈ ਸੀ, ਜੋ ਸਿੱਖ ਗੁਰੂ ਆਪ ਕਰਦੇ ਰਹੇ ਸਨ। ਆਖਿਆ ਜਾਂਦਾ ਹੈ ਕਿ ਜਦੋਂ ਗੁਰੂ ਅਰਜਨ ਦੇਵ ਨੇ ਆਦਿ ਗ੍ਰੰਥ ਵਿਚਲੀ ਗੁਰਬਾਣੀ

ਦੀ ਰਾਗਾਂ ਅਨੁਸਾਰ ਵਿਆਖਿਆ ਕੀਤੀ ਤਾਂ ਇਸ ਪਰੰਪਰਾ ਨੂੰ ਇੱਕ ਨਿਸ਼ਚਿਤ ਰੂਪ ਪ੍ਰਾਪਤ ਹੋ ਗਿਆ। ਆਦਿ ਗ੍ਰੰਥ ਦੇ ਪਾਠ ਅਤੇ ਰਾਗਾਂ ਵਿਚ ਸ਼ਬਦ-ਗਾਇਨ ਲਈ ਦੇਸੀ ਭਾਸ਼ਾਵਾਂ ਦਾ ਮੁੱਢਲਾ ਗਿਆਨ, ਵਿਸ਼ੇਸ਼ ਕਰਕੇ ਗੁਰਮੁਖੀ ਲਿਪੀ ਦਾ ਬੋਧ ਅਤੇ ਕਲਾਸੀਕਲ ਰਾਗਾਂ ਦੀ ਸਿਖਲਾਈ ਦਰਕਾਰ ਸੀ। ਰਬਾਬੀ ਅਤੇ ਢਾਡੀ ਸਭ ਤੋਂ ਪਹਿਲੇ ਸੰਗੀਤਕਾਰ ਸਨ, ਜੋ ਸਾਰੰਗੀ ਅਤੇ ਢੱਡ ਦੇ ਮੁੱਢਲੇ ਰੂਪ 'ਰਬਾਬ' ਜਿਹੇ ਸਾਜ਼ ਦੀ ਮਦਦ ਨਾਲ ਸ਼ਬਦ-ਗਾਇਨ ਕਰਦੇ ਸਨ। ਵਿਸ਼ਵਾਸ਼ ਕੀਤਾ ਜ਼ਾਂਦਾ ਹੈ ਕਿ ਗੁਰੂ ਅਰਜਨ ਦੇਵ ਦੀ ਛਤਰ-ਛਾਇਆ ਹੇਠ ਹਰਿਮੰਦਰ ਸਾਹਿਬ ਦੀ ਸੇਵਾ ਕਰਨ ਵਾਲੇ ਪਹਿਲੇ ਰਬਾਬੀ ਰਾਏ ਬਲਵੰਦਾ ਅਤੇ ਭਾਈ ਸੱਤਾ ਸਨ। ਉਨ੍ਹਾਂ ਦੇ ਸਪੁੱਤਰ ਅਤੇ ਉੱਤਰਾਧਿਕਾਰੀ ਗੁਰੂ ਹਰਗੋਬਿੰਦ ਨੇ ਵਾਰਾਂ ਗਾਉਣ ਲਈ ਭਾਈ ਅਬਦੁੱਲਾ ਅਤੇ ਭਾਈ ਨੱਥਾਂ ਨਾਂ ਦੇ ਢਾਡੀ ਨੌਕਰ ਰੱਖੇ ਸਨ। ਪਰ ਹਰਿਮੰਦਰ ਸਾਹਿਬ ਵਿਖੇ ਕੀਤਰਨ ਦੀ ਸੇਵਾ ਭਾਈ ਮਨੀ ਸਿੰਘ ਦੇ ਸਮੇਂ ਹੀ ਵਿਵਸਥਿਤ ਹੋਈ ਸੀ।[21]

ਇੱਕ ਹੋਰ ਸਭ ਤੋਂ ਪ੍ਰਾਚੀਨ ਡੇਰਾ ਸੇਵਾਪੰਥੀਆਂ ਦਾ ਸੀ, ਜੋ ਫਰੂਕਾ ਵਿਖੇ ਸਥਿਤ ਸੀ। ਉਸ ਵੇਲੇ ਇਸ ਦਾ ਮੁਖੀ ਭਾਈ ਜਿਤ ਸਿੰਘ ਸੀ। ਉਸ ਨੇ ਲਾਗਲੇ ਕਈ ਪਿੰਡਾਂ ਵਿਚ ਧਰਮਸ਼ਾਲਾਵਾਂ ਬਣਵਾਈਆਂ ਅਤੇ ਵਿਦਿਆ ਦਾ ਪ੍ਰਬੰਧ ਕੀਤਾ। ਇਸ ਤੋਂ ਛੁੱਟ ਉਸ ਨੇ ਕਥਾ-ਕੀਤਰਨ ਦੀ ਪਰੰਪਰਾ ਨੂੰ ਵੀ ਸੁਰਜੀਤ ਰੱਖਿਆ, ਜਿਸ ਦਾ ਸਤਿਕਾਰ ਹਿੰਦੂ ਅਤੇ ਮੁਸਲਮਾਨ ਸਮਾਨ ਰੂਪ ਵਿਚ ਕਰਦੇ ਸਨ। ਇਹ ਡੇਰਾ ਸਹਿਜਧਾਰੀ ਪਰੰਪਰਾ ਦਾ ਖ਼ਜ਼ਾਨਾ ਸੀ ਜੋ ਅੰਮ੍ਰਿਤਧਾਰੀਆਂ ਲਈ ਸਮਾਜਿਕ ਬੈਂਕ ਦਾ ਕੰਮ ਕਰਦਾ ਸੀ। ਨਿਰੰਕਾਰੀ ਅਤੇ ਨਾਮਧਾਰੀ ਮਿਸ਼ਨਾਂ ਦੇ ਮੋਢੀਆਂ ਨੇ ਇਨ੍ਹਾਂ ਪਰੰਪਰਾਵਾਂ ਨੂੰ ਆਪੋ-ਆਪਣੇ ਕਾਰਜ-ਕਰਮ ਅਨੁਸਾਰ ਢਾਲਿਆ।

IV

## ਰਹਿਤਨਾਮੇ, ਤਨਖ਼ਾਹਨਾਮੇ ਅਤੇ ਹੁਕਮਨਾਮੇ

19ਵੀਂ ਸਦੀ ਵਿਚ ਨਾਮਧਾਰੀ ਗੁਰੂ ਅਤੇ ਸਿੱਖਾਂ ਨੇ ਪਰਮਾਤਮਾ, ਗ੍ਰੰਥ ਅਤੇ ਗੁਰੂ ਸੰਬੰਧੀ ਪਰੰਪਰਾਵਾਂ ਅਤੇ ਜਨਮ, ਵਿਆਹ ਅਤੇ ਮ੍ਰਿਤੂ ਸੰਬੰਧਤ ਆਚਾਰ-ਵਿਹਾਰ ਰਹਿਤਨਾਮਾ, ਸਾਖੀ ਅਤੇ ਗੁਰਬਿਲਾਸ ਸਾਹਿਤ ਤੋਂ ਪ੍ਰਾਪਤ ਕੀਤਾ ਸੀ। ਉਨ੍ਹਾਂ ਨੂੰ ਦਸ਼ਮ ਗ੍ਰੰਥ ਅਤੇ ਪ੍ਰੇਮ ਸੁਮਾਰਗ ਵਿਚ ਦਰਜ ਸਿੱਖ ਪਰੰਪਰਾਵਾਂ ਵੀ ਪ੍ਰਾਪਤ ਸਨ। ਇਨ੍ਹਾਂ ਗ੍ਰੰਥਾਂ ਦੇ ਕਰਤਾ ਅਤੇ ਰਚਨਾ ਕਾਲ ਬਾਰੇ ਕਈ ਸਮੱਸਿਆਵਾਂ ਹਨ। ਕੁਝ ਪਦਾਂ ਅਤੇ ਧਾਰਨਾਵਾਂ ਦੇ ਅਰਥਾਂ ਬਾਰੇ ਵੀ ਲੇਖਕਾਂ ਵਿਚ ਬੁਨਿਆਦੀ ਫਰਕ ਹੈ।[22] ਫਿਰ ਸਿੱਖਾਂ ਦੇ ਕਿੰਨੇ ਹੀ ਸੰਪ੍ਰਦਾਇ ਸਨ, ਜਿਨ੍ਹਾਂ ਦੇ ਸਾਧਨਾ ਦੇ ਤਰੀਕੇ ਅਤੇ ਆਚਾਰ-ਸੰਹਿਤਾ ਆਪੋ-ਆਪਣੇ ਸਨ। ਇਨ੍ਹਾਂ ਵਿਚੋਂ ਲੋਕਪ੍ਰਿਯ ਸਨ ਉਦਾਸੀ, ਨਿਰਮਲੇ ਅਤੇ ਗੁਲਾਬਦਾਸੀਏ। ਇਸ ਤੋਂ ਬਿਨਾ 19ਵੀਂ ਸਦੀ ਦੇ ਸਿੱਖਾਂ ਦੇ ਵਿਸ਼ਵਾਸ਼ ਅਤੇ ਆਚਾਰ-ਵਿਹਾਰ ਹਿੰਦੂਆਂ ਅਤੇ ਮੁਸਲਮਾਨਾਂ ਨਾਲ ਵੀ ਸਾਂਝੇ ਸਨ।

ਸਿੱਖਾਂ ਨੂੰ ਬਹੁਵਾਦੀ ਪਰੰਪਰਾ ਨਿਰਮਲੇ ਵਿਦਵਾਨ ਗਿਆਨੀ ਗਿਆਨ ਸਿੰਘ ਦੀ ਪ੍ਰੋੜ੍ਹਤਾ

ਤੋਂ ਪ੍ਰਾਪਤ ਹੋਈ, ਜਿਸ ਨੇ 19ਵੀਂ ਸਦੀ ਦੇ ਅੰਤਮ ਵਰ੍ਹਿਆਂ ਵਿਚ ਇਨ੍ਹਾਂ ਪਰੰਪਰਾਵਾਂ ਬਾਰੇ ਆਪਣੀ ਵਿਆਖਿਆ ਪੇਸ਼ ਕੀਤੀ। ਉਸ ਨੇ ਖ਼ਾਲਸੇ, ਸਿੱਖਾਂ, ਉਦਾਸੀਆਂ, ਨਿਰਮਲਿਆਂ, ਕੂਕੇ ਸਿੱਖਾਂ ਅਤੇ ਨਿਹੰਗਾ ਸਿੰਘਾਂ ਦੀ ਰਹਿਤ ਬਾਰੇ ਚਰਚਾ ਕੀਤੀ। ਇਹ ਇਤਫ਼ਾਕ ਹੈ ਕਿ ਉਸ ਨੇ ਨਿਰੰਕਾਰੀ ਸਿੱਖਾਂ ਦੀ ਰਹਿਤ ਬਾਰੇ ਕੁਝ ਨਹੀਂ ਆਖਿਆ ਹੈ। ਖ਼ਾਲਸਾ ਸਿੱਖਾਂ ਦੀ ਰਹਿਤ ਬਿਆਨ ਕਰਦਿਆਂ ਉਸ ਨੇ ਆਖਿਆ—

"ਤੁਹਾਡੇ ਲਈ ਹਮੇਸ਼ਾਂ ਕੱਛ, ਕੜਾ, ਕਿਰਪਾਨ, ਕੇਸ ਅਤੇ ਕੰਘਾ ਧਾਰਨ ਕਰਨਾ ਲਾਜ਼ਮੀ ਹੈ। ਤੁਹਾਡੇ ਲਈ ਮੁਸਲਮਾਨੀ ਢੰਗ ਨਾਲ ਜ਼ਿਬਹ ਕੀਤੇ ਮਾਸ (ਕੁੱਠਾ), ਤੰਬਾਕੂ ਅਤੇ ਮੁਸਲਮਾਨ ਔਰਤ (ਮੁਸੱਲੀ) ਨੂੰ ਹੱਥ ਲਾਉਣਾ ਮਨ੍ਹਾਂ ਹੈ। ਆਪਣੇ ਵਾਲ ਕਦੀ ਨਾ ਕੱਟੋ। ਅੱਜ ਤੋਂ ਤੁਸੀਂ ਖ਼ਾਲਸੇ ਦੀ ਸੋਢੀ ਖੱਤਰੀ ਵੰਸ਼ਾਵਲੀ ਦੇ ਹੋ। ਤੁਹਾਡਾ ਨਾਂ ਸਿੰਘ ਹੈ ਅਤੇ ਤੁਹਾਡਾ ਘਰ ਆਨੰਦਪੁਰ ਹੈ। ਕੇਸਗੜ੍ਹ ਤੁਹਾਡੀ ਜਨਮ-ਭੂਮੀ ਹੈ, ਤੁਸੀਂ ਇੱਕੋ ਗੁਰੂ ਦੇ ਬੇਟੇ ਹੋ ਅਤੇ ਤੁਸੀਂ ਆਪਣੀ ਪੁਰਾਣੀ ਪਛਾਣ ਗੁਆ ਦਿੱਤੀ ਹੈ।

ਤੁਹਾਡੇ ਲਈ ਜੀਵਨ ਦੇ ਚਾਰ ਖੇਤਰ ਹਨ—ਖੇਤੀ, ਵਪਾਰ, ਯੁੱਧ ਅਤੇ ਕਲਮ-ਕਾਰਜ, ਜਿਨ੍ਹਾਂ ਨਾਲ ਤੁਸੀਂ ਨਜਿੱਠਣਾ ਹੈ। ਕਦੀ ਗੁਲਾਮੀ ਨਾ ਕਰੋ, ਕਦੀ ਭੀਖ ਨਾ ਮੰਗੋ, ਕੋਈ ਉਪਹਾਰ ਸਵੀਕਾਰ ਨਾ ਕਰੋ ਅਤੇ ਮਨਮੁਖਾਂ ਨਾਲ ਦੋਸਤੀ ਨਾ ਕਰੋ। ਜ਼ਾਤ ਦਾ ਵਿਤਕਰਾ ਨਾ ਕਰੋ। ਆਪਣੀਆਂ ਧੀਆਂ ਵਿਆਹਾਂ ਵਿਚ ਆਪਣਿਆਂ ਨੂੰ ਹੀ ਦੇਵੋ-ਲਵੋ ਅਤੇ ਇਸ ਪ੍ਰਕਾਰ ਹੋਰਨਾ ਸਿੰਘਾਂ ਨਾਲ ਰਿਸ਼ਤੇਦਾਰੀਆਂ ਪਾਉ। ਮਨਮੁਖਾਂ ਨਾਲ ਉਨ੍ਹਾਂ ਦੇ ਸੰਬੰਧ ਨਾ ਬਣਾਉ। ਚੋਰੀ ਜਾਂ ਠੱਗੀ ਨਾ ਕਰੋ; ਝੂਠ, ਦਾਸਤਾਨਗੋਈ, ਹੋਛਾਪਨ ਜਾਂ ਅਤਿਕਥਨੀ ਮਤ ਕਰੋ। ਉਨ੍ਹਾਂ ਸਾਧਾਂ ਦੀ ਸੇਵਾ ਕਰੋ ਜੋ ਸਿੱਖ ਹਨ, ਗਰੀਬ-ਗੁਰਬੇ ਦੀ ਸਾਰ ਲਵੋ ਅਤੇ ਸਦਾ ਬਾਣੀ ਦਾ ਪਾਠ ਸੁਣੋ। ਅਕਾਲ ਪੁਰਖ ਅਤੇ ਆਪਣੇ ਪਿਆਰੇ (ਗੁਰੂ) ਤੋਂ ਇਲਾਵਾ ਕਿਸੇ ਦੇਵੀ, ਦੇਵਤੇ, ਹਿੰਦੂ ਸਮਾਧ, ਸ਼ਮਸ਼ਾਨ ਘਾਟ ਜਾਂ ਮੂਰਤੀ ਸਾਮ੍ਹਣੇ ਸਿਰ ਨਹੀਂ ਝੁਕਾਉਣਾ। ਹਰ ਰੋਜ਼ ਵਾਹਿਗੁਰੂ ਦਾ ਸਿਮਰਨ ਕਰੋ, ਸਤਿਸੰਗ ਵਿਚ ਜਾਵੋ, ਹਥਿਆਰ ਚਲਾਉਣ ਦਾ ਅਭਿਆਸ ਕਰੋ ਅਤੇ ਵਿਦਿਆ ਪ੍ਰਾਪਤ ਕਰੋ।

ਮੀਣੇ, ਮਸੰਦ, ਧੀਰਮੱਲੀਏ, ਰਾਮਰਾਈਏ ਅਤੇ ਸਿੱਖ ਬਣਨ ਮਗਰੋਂ ਕੇਸ ਕਤਲ ਕਰਨ ਵਾਲੇ (ਸਿਰਗੁੰਮਾਂ) ਨਾਮੀਂ ਪੰਜ ਪ੍ਰਕਾਰ ਦੇ ਵਿਅਕਤੀਆਂ ਨਾਲ ਕੋਈ ਸੰਬੰਧ ਨਹੀਂ ਰੱਖਣਾ। ਇਸੇ ਤਰ੍ਹਾਂ ਉਨ੍ਹਾਂ ਨਾਲ ਵੀ ਕੋਈ ਸੰਬੰਧ ਨਹੀਂ ਰੱਖਣਾ, ਜੋ ਆਪਣੀਆਂ ਧੀਆਂ ਨੂੰ ਮਾਰਦੇ ਹਨ। ਤੁਹਾਡਾ ਸਾਰਾ ਖਾਣਾ-ਪੀਣਾ, ਵਿਆਹ-ਸ਼ਾਦੀਆਂ, ਜਨਮ ਅਤੇ ਮਰਨ (ਦੀਆਂ ਰਸਮਾਂ), ਕੁੜਮਾਈਆਂ ਅਤੇ ਸ਼ਾਦੀਆਂ (ਕੇਵਲ) ਉਨ੍ਹਾਂ ਨਾਲ ਹੀ ਹੋਣੀਆਂ ਚਾਹੀਦੀਆਂ ਹਨ, ਜੋ ਗੁਰੂ ਦੀ ਪ੍ਰਥਾ ਅਨੁਸਾਰ ਜਿਊਂਦੇ ਹਨ। ਮੌਤ ਜਾਂ ਵਿਆਹ ਮੌਕੇ ਮਨਮੁਖਾਂ ਨਾਲ ਰਿਸ਼ਤੇਦਾਰੀਆਂ ਨਹੀਂ ਨਿਭਾਉਣੀਆਂ। ਇਸ ਪ੍ਰਕਾਰ ਖਾਲਸੇ ਦੀ ਨਿਸ਼ਠਾ ਨੂੰ ਮਜ਼ਬੂਤ ਕਰੋ। ਗੁਰੂ ਦਾ ਫ਼ਰਮਾਨ ਹੈ ਕਿ ਉਸ ਨੇ ਸਮਾਜ-ਸੁਧਾਰ ਲਈ ਖ਼ਾਲਸੇ ਨੂੰ ਸਿੰਘ ਦੀ ਪਦਵੀ ਅਤੇ ਸਿਧਾਂਤ ਪ੍ਰਦਾਨ ਕੀਤੇ ਹਨ। ਤੁਸੀਂ ਪੰਜੇ ਮੇਰੇ ਪਿਆਰੇ ਹੋ। ਜਿਥੇ ਕਿਤੇ ਵੀ ਕੋਈ ਸਿੱਖ ਗੁਰੂ ਦੇ ਨਾਂ 'ਤੇ ਕੜਾਹ-ਪ੍ਰਸ਼ਾਦ ਭੇਟਾ ਕਰੇਗਾ, ਉਹ ਉਸ ਵਿਚੋਂ ਤੁਹਾਡੇ

ਨਾਂ ਦਾ ਇੱਕ ਹਿੱਸਾ ਕੱਢ ਕੇ ਪ੍ਰਸ਼ਾਦ ਸੰਗਤ ਨੂੰ ਵਰਤਾਵੇਗਾ। ਇਸ ਤਰ੍ਹਾਂ ਨਾਲ ਸਭ ਕੁਝ ਪ੍ਰਗਟ ਕਰ ਦਿੱਤਾ ਹੈ।"[23]

19ਵੀਂ ਸਦੀ ਵਿਚ ਨਾਮਧਾਰੀ ਗੁਰੂ ਅਤੇ ਉਸ ਦੇ ਸਿੱਖਾਂ ਨੇ ਵੀ ਅਠਾਰ੍ਹਵੀਂ ਸਦੀ ਦੇ ਰਹਿਤਨਾਮਿਆਂ ਵਿਚੋਂ ਸਿੱਖ ਮਰਿਆਦਾਵਾਂ ਪ੍ਰਾਪਤ ਕੀਤੀਆਂ ਸਨ। ਇਹ ਨਿਮਨ-ਲਿਖਤ ਹਨ :

> ਸਮੂਹ ਰਹਿਤਨਾਮੇ ਆਖਦੇ ਹਨ ਕਿ ਸਿੱਖ ਨੂੰ ਤੜਕੇ ਜਾਗਣਾ ਚਾਹੀਦਾ ਹੈ, ਉਹ ਨਹਾ-ਧੋ ਕੇ ਜਪੁਜੀ ਅਤੇ ਜਾਪ ਸਾਹਿਬ ਦਾ ਪਾਠ ਕਰੇ ਅਤੇ ਸੰਗਤ ਵਿਚ ਜਾ ਕੇ ਗੁਰੂ ਦਾ ਦਰਸ਼ਨ-ਦੀਦਾਰ ਕਰੇ। ਉਸ ਨੂੰ ਸ਼ਾਮ ਵੇਲੇ ਦੀ ਸੰਧਿਆ ਵਿਚ ਸ਼ਾਮਿਲ ਹੋ ਕੇ ਰਹਿਰਾਸ ਅਤੇ ਕੀਰਤਨ ਸੋਹਲਾ ਸੁਣਨਾ ਚਾਹੀਦਾ ਹੈ।

ਰਹਿਤਨਾਮੇ ਗੁਰੂ ਅਤੇ ਗੁਰੂ ਗ੍ਰੰਥ ਪ੍ਰਤੀ ਨਿਸ਼ਠਾ ਦੀ ਪੁਨਰ ਪ੍ਰਤਿਸ਼ਠਾ ਕਰਦੇ ਹਨ ਅਤੇ ਸਿੱਖਾਂ ਨੂੰ ਗ੍ਰਿਹਸਥ ਜੀਵਨ ਅਪਣਾਉਣ ਦਾ ਉਪਦੇਸ਼ ਦਿੰਦੇ ਹਨ। ਉਹ ਆਪਣੇ ਅਨੁਯਾਈਆਂ ਨੂੰ ਆਦੇਸ਼ ਦਿੰਦੇ ਹਨ ਕਿ ਉਹ ਆਪਣੇ ਜਿਹੇ ਸਿੱਖਾਂ ਪ੍ਰਤੀ ਪਿਆਰ ਅਤੇ ਰਹਿਮਦਿਲੀ ਵਿਖਾਉਣ ਅਤੇ ਲੋੜਵੰਦਾਂ ਦੀ ਸਹਾਇਤਾ ਕਰਨ। ਉਹ ਇਸ ਗੱਲ 'ਤੇ ਜ਼ੋਰ ਦਿੰਦੇ ਹਨ ਕਿ ਸਿੱਖ ਆਪਣੀਆਂ ਪਤਨੀਆਂ ਨੂੰ ਛੱਡ ਕੇ ਬਾਕੀ ਸਾਰੀਆਂ ਔਰਤਾਂ ਨੂੰ ਆਪਣੀਆਂ ਮਾਵਾਂ-ਧੀਆਂ ਸਮਝਣ। ਕੁਝ ਰਹਿਤਨਾਮੇ ਔਰਤਾਂ (ਸਿੱਖ ਔਰਤਾਂ) ਨੂੰ ਆਦੇਸ਼ ਦਿੰਦੇ ਹਨ ਕਿ ਨੰਗੀਆਂ ਨਾ ਨਹਾਉਣ, ਚੁੱਲ੍ਹਾ-ਚੌਂਕਾ ਕਰਨ ਸਮੇਂ ਆਪਣੀ ਸਾਫ-ਸਫਾਈ ਦਾ ਧਿਆਨ ਰੱਖਣ, ਸੰਗਤ ਵਿਚ ਸਿਰ ਢਕ ਕੇ ਬੈਠਣ, ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨਾ ਸਿੱਖਣ ਪਰ ਕਦੀ ਜਨਤਕ ਤੌਰ 'ਤੇ ਪਾਠ ਨਾ ਕਰਨ ਅਤੇ ਲਚਰ ਗੀਤਾਂ ਤੇ ਲਤੀਫ਼ਿਆਂ ਤੋਂ ਗੁਰੇਜ਼ ਕਰਨ। ਸਭ ਤੋਂ ਉੱਪਰ ਇਹ ਕਿ ਉਹ ਆਪਣੀ ਲਾਜ ਅਤੇ ਆਪਣਾ ਸਤੀਤਵ ਬਰਕਰਾਰ ਰੱਖਣ।

ਰਹਿਤਨਾਮੇ ਇਸ ਗੱਲ 'ਤੇ ਵਿਸ਼ੇਸ਼ ਜ਼ੋਰ ਦਿੰਦੇ ਹਨ ਕਿ ਹਰ ਸਿੱਖ ਖ਼ਾਲਸੇ ਦੀਆਂ ਸਾਰੀਆਂ ਰਸਮਾਂ ਦੋ-ਧਾਰੀ ਸਿਰੀ ਸਾਹਿਬ ਰਾਹੀਂ ਅਦਾ ਕਰੇ, ਆਪਣੇ ਆਪ ਨੂੰ ਬਾਣੀ ਪ੍ਰਤੀ ਸਮਰਪਿਤ ਕਰੇ, ਝੂਠ ਅਤੇ ਚੁਗ਼ਲਖੋਰੀ ਤੋਂ ਬਚੇ, ਨਮਸਕਾਰ ਕਰਨ ਲਈ 'ਵਾਹਿਗੁਰੂ ਜੀ ਕੀ ਫ਼ਤਿਹ' ਆਖੇ, ਸਿੱਖੀ ਦੇ ਪੰਜ ਚਿੰਨ੍ਹ ਲਾਜ਼ਮੀ ਤੌਰ 'ਤੇ ਧਾਰਨ ਕਰੇ, ਸਿੱਖ ਤੀਰਥ ਅਸਥਾਨਾਂ ਦੀ ਯਾਤਰਾ ਕਰੇ, ਕੇਵਲ ਖ਼ਾਲਸੇ ਦੀ ਸੇਵਾ ਕਰੇ ਜਾਂ ਖੇਤੀ ਕਰੇ, ਵਪਾਰ ਕਰੇ ਜਾਂ ਦਸਤਕਾਰੀ ਕਰੇ।[24]

ਰਹਿਤਨਾਮਿਆਂ ਵਿਚ ਨਿਯਮ, ਵਿਸ਼ੇਸ਼ ਤੌਰ 'ਤੇ ਉਹ ਨਿਯਮ ਜਿਨ੍ਹਾਂ ਨੂੰ ਭੰਗ ਕਰਨ 'ਤੇ ਧਾਰਮਿਕ ਸਜ਼ਾ ਅਰਥਾਤ ਤਨਖ਼ਾਹ ਲਗਦੀ ਹੈ, ਸਪਸ਼ਟ ਕੀਤੇ ਗਏ ਹਨ। ਸਿੱਖਾਂ ਦੀ ਸ਼ਬਦਾਵਲੀ ਵਿਚ ਉਹ ਵਿਅਕਤੀ ਤਨਖ਼ਾਹ ਦਾ ਸਜ਼ਾਵਾਰ ਬਣਦਾ ਹੈ, ਜੋ ਨਾਮ, ਦਾਨ ਅਤੇ ਇਸ਼ਨਾਨ ਪ੍ਰਤੀ ਲਾਪਰਵਾਹੀ ਵਰਤਦਾ ਹੈ, ਜੋ ਨਿਯਮ ਨਾਲ ਸਤਿਸੰਗ ਅਤੇ ਕਥਾ-ਕੀਰਤਨ ਵਿਚ ਹਾਜ਼ਰੀ ਨਹੀਂ ਭਰਦਾ, ਜੋ ਮਹਾਂ ਪੁਰਖਾਂ ਦੀ ਸੰਗਤ ਵਿਚ ਬੈਠ ਕੇ ਆਪਣੇ ਦਿਮਾਗ ਨੂੰ ਇੱਧਰ-ਉੱਧਰ ਦੌੜਣ ਦਿੰਦਾ ਹੈ, ਜੋ ਆਪਣੇ ਸਮੁਦਾਇ ਦੇ ਗਰੀਬ ਵਿਅਕਤੀਆਂ ਪ੍ਰਤੀ

ਘਿਰਣਾ ਪ੍ਰਗਟਾਉਂਦਾ ਹੈ, ਜੋ ਸ਼ਬਦ ਸਾਮ੍ਹਣੇ ਨਤ-ਮਸਤਕ ਨਹੀਂ ਹੁੰਦਾ, ਜੋ ਕੜਾਹ-ਪ੍ਰਸ਼ਾਦ ਜਾਂ ਲੰਗਰ ਵਰਤਾਉਣ ਸਮੇਂ ਸੁਆਰਥੀ ਅਤੇ ਲੋਭੀ ਬਣ ਜਾਂਦਾ ਹੈ, ਜੋ ਸਿਰ 'ਤੇ ਹਾਕਿਮਾਂ ਵਾਲੀ ਤੁਰਕੀ ਟੋਪੀ ਪਾ ਲੈਂਦਾ ਹੈ, ਜੋ ਸਿਰੀ ਸਾਹਿਬ ਨੂੰ ਪੈਰ ਨਾਲ ਛੋਂਹਦਾ ਹੈ, ਜੋ ਲਾਲ ਰੰਗ ਦੀ ਪੁਸ਼ਾਕ ਧਾਰਨ ਕਰਦਾ ਹੈ, ਜੋ ਨਸਵਾਰ ਦਾ ਸੇਵਨ ਕਰਦਾ ਹੈ, ਜੋ ਔਰਤਾਂ ਨੂੰ ਕਾਮੁਕ ਦ੍ਰਿਸ਼ਟੀ ਨਾਲ ਵੇਖਦਾ ਹੈ, ਜੋ ਛੇਤੀ ਰੋਹ ਵਿਚ ਆ ਜਾਂਦਾ ਹੈ, ਜੋ ਪੈਸੇ ਲੈ ਕੇ ਧੀਆਂ-ਭੈਣਾਂ ਦੇ ਵਿਆਹ ਕਰਦਾ ਹੈ, ਜੋ ਕਿਰਪਾਨ ਧਾਰਨ ਨਹੀਂ ਕਰਦਾ, ਜੋ ਕਿਸੇ ਨਿਰਾਸਰੇ ਪਾਸੋਂ ਉਸ ਦੇ ਪੈਸੇ ਜਾਂ ਵਸਤਾਂ ਖੋਹ ਲੈਂਦਾ ਹੈ, ਜੋ ਦਸਵੰਧ ਨਹੀਂ ਕੱਢਦਾ, ਜੋ ਠੰਡੇ ਪਾਣੀ ਨਾਲ ਇਸ਼ਨਾਨ ਨਹੀਂ ਕਰਦਾ, ਜੋ ਰਹਿਰਾਸ ਦਾ ਪਾਠ ਕੀਤੇ ਬਿਨਾ ਭੋਜਨ ਛਕ ਲੈਂਦਾ ਹੈ, ਜੋ ਰਾਤ ਸਮੇਂ ਕੀਰਤਨ ਸੋਹਲਾ ਪੜ੍ਹੇ ਬਿਨਾ ਸੌਂ ਜਾਂਦਾ ਹੈ, ਜੋ ਆਪਣੇ ਬਚਨਾਂ 'ਤੇ ਕਾਇਮ ਨਹੀਂ ਰਹਿੰਦਾ, ਜੋ ਦਿਹਾੜੀ ਵਿਚ ਦੋ ਵਾਰੀ ਆਪਣੇ ਕੇਸ ਕੰਘੀ ਨਹੀਂ ਕਰਦਾ, ਜੋ ਹਰ ਰੋਜ਼ ਨਵੇਂ ਸਿਰਿਓਂ ਆਪਣੀ ਪਗੜੀ ਨਹੀਂ ਬੰਨ੍ਹਦਾ, ਜੋ ਹਰ ਰੋਜ਼ ਦਾਤਣ ਨਹੀਂ ਕਰਦਾ, ਜੋ ਹੋਰਨਾ ਦੀ ਭੰਡੀ ਕਰਦਾ ਹੈ, ਜੋ ਮੁਸਲਮਾਨੀ ਢੰਗ ਨਾਲ ਜ਼ਿਬਹ ਕੀਤੇ ਜਾਨਵਰ ਦਾ ਮਾਸ ਖਾਂਦਾ ਹੈ, ਜੋ ਕੁੜੀਆਂ ਦਾ ਨਾਚ ਵੇਖਣ ਜਾਂਦਾ ਹੈ, ਜੋ ਬਦਕਾਰੀ ਕਰਦਾ ਹੈ, ਜੋ ਲੋੜਵੰਦਾਂ ਦੀ ਮਦਦ ਨਹੀਂ ਕਰਦਾ, ਜੋ ਗਾਲ੍ਹਾਂ ਦਿੰਦਾ ਹੈ, ਜੋ ਜੂਆ ਖੇਡਦਾ ਹੈ, ਜੋ ਦੂਜਿਆਂ ਨਾਲ ਧੋਖਾ-ਧੜੀ ਕਰਕੇ ਆਪਣੀ ਰੋਜ਼ੀ ਕਮਾਉਂਦਾ ਹੈ ਅਤੇ ਜੋ ਰੰਡੀਆਂ ਦੇ ਕੋਠੇ 'ਤੇ ਜਾਂਦਾ ਹੈ। ਰਹਿਤਨਾਮੇ ਇੱਕ ਸਿੱਖ ਨੂੰ ਟੋਪੀ ਜਾਂ ਹਿੰਦੂਆਂ ਵਾਲਾ ਪਵਿੱਤਰ ਜਨੇਊ ਧਾਰਨ ਕਰਨ ਦੀ ਮਨਾਹੀ ਕਰਦੇ ਹਨ। ਉਹ ਮਸੰਦਾਂ, ਮੀਣਾ ਆਖੇ ਜਾਂਦੇ ਨਾਸਤਿਕਾਂ, ਸਿਰ ਘੋਟੂਆਂ ਜਾਂ ਬੇਟੀ-ਮਾਰਾਂ ਨਾਲ ਕਿਸੇ ਪ੍ਰਕਾਰ ਦੀ ਸਾਂਝ ਤੋਂ ਵੀ ਮਨ੍ਹਾਂ ਕਰਦੇ ਹਨ। ਸਿਖਾਂ ਲਈ ਮੂਰਤੀਆਂ ਅਤੇ ਸਮਾਧਾਂ ਦੀ ਪੂਜਾ ਤੋਂ ਬਚਣਾ ਲਾਜ਼ਮੀ ਹੈ। ਉਨ੍ਹਾਂ ਨੂੰ ਕੇਵਲ ਅਕਾਲ ਪੁਰਖ, ਗੁਰੂ ਗ੍ਰੰਥ ਸਾਹਿਬ ਅਤੇ ਗੁਰ ਖਾਲਸਾ ਪ੍ਰਤੀ ਨਿਸ਼ਠਾ ਹੋਣੀ ਚਾਹੀਦੀ ਹੈ।[25]

ਇਨ੍ਹਾਂ ਮਨਾਹੀਆਂ ਦੇ ਬਾਵਜੂਦ 'ਸਨਾਤਨੀ ਸਿੱਖ' ਆਖੇ ਜਾਂਦੇ ਆਮ ਸਿੱਖਾਂ ਦਾ ਚਮਤਕਾਰਾਂ ਅਤੇ ਸੰਤਾਂ ਵਿਚ ਡੂੰਘਾ ਵਿਸ਼ਵਾਸ਼ ਰਿਹਾ ਅਤੇ ਉਹ ਲਗਾਤਾਰ ਉਨ੍ਹਾਂ ਦੇ ਡੇਰਿਆਂ 'ਤੇ ਹਾਜ਼ਰੀ ਭਰਦੇ ਰਹੇ। ਇਨ੍ਹਾਂ ਸੰਤਾਂ ਵਿਚ 'ਸਖ਼ੀ ਸਰਵਰ' ਸ਼ਾਮਿਲ ਸੀ, ਜਿਸ ਦੀ ਸਿੱਖ, ਹਿੰਦੂ ਅਤੇ ਮੁਸਲਮਾਨ ਸਾਰੇ ਪੂਜਾ ਕਰਦੇ ਸਨ। ਸਖ਼ੀ ਸਰਵਰ ਨੂੰ ਵਿਭਿੰਨ ਨਾਵਾਂ ਤੋਂ ਜਾਣਿਆ ਜਾਂਦਾ ਸੀ—ਲੱਖਾਂ ਦੇਣ ਵਾਲਾ 'ਲਖਦਾਤਾ', ਹੀਰਿਆਂ ਦਾ ਸ਼ਾਹ 'ਲਾਲਾਂਵਾਲਾ', ਪਹਾੜਾਂ ਦਾ ਵਾਲੀ 'ਰੋਹਿਨਵਾਲਾ'। ਖ਼ਾਨਕਾਹਾਂ ਅਤੇ ਪੀਰਖ਼ਾਨੇ ਵੱਡੀ ਗਿਣਤੀ ਵਿਚ ਮੌਜੂਦ ਸਨ, ਜਿਨ੍ਹਾਂ ਅੰਦਰ ਮੌਸਮੀ ਉਤਸਵਾਂ ਦਾ ਆਯੋਜਨ ਕੀਤਾ ਜਾਂਦਾ ਸੀ। ਇਨ੍ਹਾਂ ਮੇਲਿਆਂ ਵਿਚ ਹਜ਼ਾਰਾਂ ਲੋਕ ਸ਼ਾਮਿਲ ਹੁੰਦੇ ਸਨ। ਪੀਰਾਂ ਦੀ ਪੂਜਾ ਵਾਂਗ ਹੀ ਲੋਕੀ ਜਾਨਵਰਾਂ, ਵਿਸ਼ੇਸ਼ ਤੌਰ 'ਤੇ ਲੋਕ-ਸੱਭਿਆਚਾਰ ਵਿਚ ਆਪਣੀ ਵਿਲੱਖਣ ਥਾਂ ਬਣਾਉਣ ਵਾਲੇ 'ਗੁੱਗਾ ਪੀਰ' ਦੀ ਪੂਜਾ ਕਰਦੇ ਸਨ। ਇਸ ਤੋਂ ਇਲਾਵਾ ਸਿੱਖ ਹਿੰਦੂਆਂ ਦੇ ਕਈ ਦੇਵੀ-ਦੇਵਤਿਆਂ ਦੀ ਪੂਜਾ ਵੀ ਕਰਦੇ ਸਨ। ਦੁਰਗਾ, ਕਾਲੀ, ਕਾਲਕਾ ਅਤੇ ਸੀਤਲਾ ਦੇਵੀਆਂ ਸਿੱਖਾਂ ਵਿਚ

ਬਹੁਤ ਲੋਕਪ੍ਰਿਯ ਸਨ। ਆਪਣੇ ਹਿੰਦੂ ਭਰਾਵਾਂ ਵਾਂਗ ਸਿੱਖ ਵੀ 'ਪਿਤਰਾਂ' ਅਤੇ 'ਜਠੇਰਿਆਂ' ਦੀ ਪੂਜਾ ਵਿਚ ਵਿਸ਼ਵਾਸ਼ ਰਖਦੇ ਸਨ। ਉਨ੍ਹਾਂ ਆਪਣੇ ਜਠੇਰਿਆਂ ਦੇ ਨਾਂ 'ਤੇ ਛੋਟੀਆਂ-ਛੋਟੀਆਂ ਮੜ੍ਹੀਆਂ ਬਣਾਈਆਂ ਹੋਈਆਂ ਸਨ, ਜਿੰਨ੍ਹਾਂ 'ਤੇ ਉਹ ਦੀਵੇ ਬਾਲਦੇ ਸਨ ਅਤੇ ਵਿਭਿੰਨ ਅਵਸਰਾਂ 'ਤੇ ਰੋਟ ਆਦਿ ਚੜ੍ਹਾਉਂਦੇ ਸਨ।[26]

ਯੁਗਾਂ-ਯੁਗਾਂ ਤੋਂ ਤੁਰਿਆ ਆ ਰਿਹਾ ਕੁਦਰਤ ਦੀ ਪੂਜਾ ਦਾ ਪੁਰਾਤਨ ਵਿਸ਼ਵਾਸ਼ ਸਮਾਜ ਨੇ ਵਿਰਸੇ ਵਿਚ ਪ੍ਰਾਪਤ ਕੀਤਾ ਸੀ। ਹਿੰਦੂ ਅਤੇ ਸਿੱਖ ਦੋਵੇਂ 'ਸੂਰਜ ਦੇਵਤਾ' ਅਤੇ 'ਧਰਤੀ ਮਾਤਾ' ਪ੍ਰਤੀ ਸ਼ਰਧਾਵਾਨ ਸਨ। ਕੁਦਰਤ ਦੀ ਪੂਜਾ ਵਿਚ ਨਦੀਆਂ-ਨਾਲੇ ਵੀ ਸ਼ਾਮਿਲ ਸਨ। 'ਖ਼ਵਾਜਾ ਪੀਰ' ਪਾਣੀ ਦਾ ਦੇਵਤਾ ਸੀ, ਜਿਸ ਦੀ ਪੂਜਾ ਹੜ੍ਹਾਂ ਤੋਂ ਬਚਾਉ ਲਈ ਅਤੇ ਇਨਸਾਨੀ ਜ਼ਿੰਦਗੀ ਲਈ ਅਤੇ ਸਿੰਚਾਈ ਲਈ ਪਾਣੀ ਮੁਹੱਈਆ ਕਰਾਉਣ ਵਾਸਤੇ ਕੀਤੀ ਜਾਂਦੀ ਸੀ। ਕੁਦਰਤ ਦੀ ਪੂਜਾ ਵਿਚ 'ਪਿੱਪਲ' ਜਿਹੇ ਰੁੱਖ ਅਤੇ 'ਤੁਲਸੀ' ਜਿਹੇ ਪੌਦੇ ਵੀ ਸ਼ਾਮਿਲ ਸਨ। ਇਸ ਤੋਂ ਛੁੱਟ ਸਿੱਖਾਂ ਵਿਚ ਭੂਤਾਂ-ਪ੍ਰੇਤਾਂ, ਜਾਦੂ-ਟੋਣਿਆਂ ਅਤੇ ਮੰਤਰਾਂ-ਜਾਦੂਆਂ ਨਾਲ ਤੰਦਰੁਸਤੀ ਪ੍ਰਤੀ ਸ਼ਰਧਾ ਅਤੇ ਪੂਜਾ ਵੀ ਆਮ ਸੀ। ਮੰਨਿਆ ਜਾਂਦਾ ਸੀ ਕਿ ਦੁਰਭਾਗ ਪੂਰਨ ਹਾਲਾਤ ਵਿਚ ਮਰਨ ਵਾਲਾ ਆਦਮੀ ਜਾਂ ਔਰਤ ਪ੍ਰੇਤਾਤਮਾ ਬਣ ਜਾਂਦਾ ਸੀ। ਆਪਣੇ ਰਿਸ਼ਤੇਦਾਰਾਂ ਨੂੰ 'ਚੁੜੇਲਾਂ' ਅਤੇ 'ਭੂਤਾਂ' ਤੋਂ ਬਚਾਉਣ ਲਈ ਲੋਕ 'ਸਿਆਣਿਆਂ' ਤੋਂ ਮਦਦ ਮੰਗਦੇ ਸਨ, ਜੋ ਮਰੀਜ਼ਾਂ ਨੂੰ ਠੀਕ ਕਰਨ ਲਈ ਆਪਣੀਆਂ ਪਰਾਭੌਤਕ ਸ਼ਕਤੀਆਂ ਦਾ ਪ੍ਰਯੋਗ ਕਰਦੇ ਸਨ।[27]

ਜੇਕਰ ਅਸੀਂ ਬਾਬਾ ਦਿਆਲ ਅਤੇ ਉਸਦੇ ਉੱਤਰਾਧਿਕਾਰੀਆਂ ਦੇ ਵਿਸ਼ਵਾਸ਼ਾਂ ਅਤੇ ਕਾਰਜ-ਵਿਹਾਰਾਂ ਨੂੰ ਲਿਖਤ ਸਿੱਖ ਪਰੰਪਰਾ ਦੇ ਸੰਦਰਭ ਵਿਚ ਰੱਖ ਕੇ ਵੇਖਦੇ ਹਾਂ ਤਾਂ ਸਾਨੂੰ ਗਿਆਤ ਹੁੰਦਾ ਹੈ ਕਿ ਨਿਰੰਕਾਰੀ ਬਾਬਿਆਂ ਦਾ ਮਿਸ਼ਨ ਇਨ੍ਹਾਂ ਪਰੰਪਰਾਵਾਂ ਦੇ ਅਧੀਨ ਹੀ ਆਉਂਦਾ ਹੈ। ਨਿਰੰਕਾਰੀ ਬਾਬਿਆਂ ਨੇ ਜਿਨ੍ਹਾਂ ਪਰੰਪਰਾਵਾਂ ਵਿਚ ਆਪਣੇ ਵਿਸ਼ਵਾਸ਼ ਦੀ ਪੁਨਰਾਵਿਤ੍ਰੀ ਕੀਤੀ, ਉਹ ਹਨ (ੳ) ਪਰਮਾਤਮਾ ਦੇ ਏਕਤਵ ਵਿਚ ਵਿਸ਼ਵਾਸ਼ : ਪਰਮਾਤਮਾ ਇੱਕ ਹੈ, ਨਿਰਾਕਾਰ ਹੈ, (ਅ) ਸਿੱਖ ਗੁਰੂਆਂ ਵਿਚ ਵਿਸ਼ਵਾਸ਼ ਅਤੇ (ੲ) ਆਦਿ ਗ੍ਰੰਥ ਵਿਚ ਵਿਸ਼ਵਾਸ਼। ਨਿਰੰਕਾਰੀ ਬਾਬਿਆਂ ਨੇ ਗੁਰੂ ਨਾਨਕ ਨੂੰ ਮਨੁੱਖਤਾ ਦੇ ਰਾਖੇ ਵਜੋਂ ਪ੍ਰਾਥਮਿਕਤਾ ਦਿੱਤੀ। ਗੁਰੂ ਨਾਨਕ ਨੇ ਜਿਸ ਪਰਮਾਤਮਾ ਦੀ ਪਰਿਕਲਪਨਾ ਕੀਤੀ ਸੀ, ਉਹ ਨਿਰਾਕਾਰ ਸੀ। "ਬਾਬਾ ਦਿਆਲ ਦੀ ਨਜ਼ਰ ਵਿਚ ਇਸ ਨਿਰਾਕਾਰ ਪਰਮਾਤਮਾ ਤਕ ਧਾਰਮਿਕ ਵਿਚੋਲਿਆਂ ਜਾਂ ਧਾਰਮਿਕ ਯਾਤਰਾਵਾਂ ਰਾਹੀਂ ਨਹੀਂ ਸਗੋਂ ਸਿੱਖਾਂ ਦੀ ਪਵਿੱਤਰ ਬਾਣੀ ਦੇ ਨਿਰੰਤਰ ਪਾਠ ਰਾਹੀਂ ਪੁੱਜਿਆ ਜਾ ਸਕਦਾ ਸੀ।"[28] ਨਿਰੰਕਾਰੀ ਬਾਬਿਆਂ ਦਾ ਦਿੱਵ ਅਦਵੈਤਵਾਦ ਵਿਚ ਵਿਸ਼ਵਾਸ਼ ਹਿੰਦੂਆਂ ਅਤੇ ਸਿੱਖਾਂ ਦੇ ਵਿਸ਼ਵਾਸ਼ਾਂ ਅਤੇ ਕਾਰ-ਵਿਹਾਰਾਂ ਪ੍ਰਤੀ ਡੂੰਘੀ ਪ੍ਰਤੀਕਿਰਿਆ ਦਾ ਸਿੱਟਾ ਸੀ। ਮੁੱਢਲੀਆਂ ਸਿੱਖ ਮਰਿਆਦਾਵਾਂ ਨੇ ਖ਼ਾਲਸਾ ਸਿੱਖਾਂ ਨੂੰ ਹਰ ਕਰਮ ਨਾਮ, ਦਾਨ ਅਤੇ ਇਸ਼ਨਾਨ ਦੀ ਅਨੁਕੂਲਤਾ ਅਨੁਸਾਰ ਕਰਨ ਦੀ ਹਿਦਾਇਤ ਕੀਤੀ ਸੀ ਜਾਂ ਇਹ ਹੁਕਮ ਦਿੱਤਾ ਸੀ ਕਿ "ਅਕਾਲ ਪੁਰਖ" 'ਤੇ ਆਪਣੀ ਸ਼ਰਧਾ ਜਮਾਉ ਅਤੇ ਆਵਾਗੌਣ ਤੋਂ ਮੁਕਤੀ ਪਾਉ। ਅਕਾਲ ਪੁਰਖ ਨੂੰ ਛੱਡ ਕੇ ਨਾ ਕਿਸੇ ਹੋਰ ਪਰਮਾਤਮਾ

ਦੇ ਲੜ ਲੱਗੋ, ਨਾ ਕਿਸੇ ਪੱਥਰ ਦੀ ਪੂਜਾ ਕਰੋ। ਹਰ ਸਿੱਖ ਲਈ ਲਾਜ਼ਮੀ ਹੈ ਕਿ ਗ੍ਰੰਥ ਨੂੰ ਗੁਰੂ ਸਵੀਕਾਰ ਕਰੇ। ਕੇਵਲ ਮੰਤਰ ਦੀ ਸਾਧਨਾ ਕਰੋ। ਵਾਹਿਗੁਰੂ।"[29] ਪਰ ਨਿਰੰਕਾਰੀ ਬਾਬੇ ਦਰਬਾਰਾ ਸਿੰਘ ਨੇ ਉਹ ਹੁਕਮਨਾਮਾ ਜਾਰੀ ਕਰਕੇ ਮੁੱਢਲੀ ਸਿੱਖ ਪਰੰਪਰਾ ਤੋਂ ਪਲਾਇਨ ਕਰ ਲਿਆ, ਜਿਸ ਵਿਚ ਉਸ ਨੇ ਆਪਣੇ ਆਪ ਨੂੰ ਅਤੇ ਆਪਣੇ ਪੂਰਬਵਰਤੀ ਬਾਬਾ ਦਿਆਲ ਨੂੰ 'ਸਤਿਗੁਰੂ' ਆਖਿਆ ਸੀ।[30] ਇਸ ਦੇ ਨਾਲ ਹੀ ਨਿਰੰਕਾਰੀ ਬਾਬਿਆਂ ਨੇ 'ਨਿੱਤਨੇਮ' ਦੀ ਪਰੰਪਰਾ ਦੀ ਪੁਨਰਾਵ੍ਰਿਤੀ ਕੀਤੀ। ਨਿਰੰਕਾਰੀ ਬਾਬਿਆਂ ਨੇ ਅਧਿਆਤਮਿਕ ਅਤੇ ਧਾਰਮਿਕ ਕਾਰਜਾਂ ਲਈ 'ਸੰਗਤ' ਦੀ ਸਾਰਥਕਤਾ ਸਵੀਕਾਰ ਕੀਤੀ ਅਤੇ ਜਨਮ, ਵਿਆਹ ਤੇ ਮ੍ਰਿਤੂ ਸੰਬੰਧੀ ਰਸਮਾਂ ਅਦਾ ਕੀਤੀਆਂ। ਉਨ੍ਹਾਂ ਆਪਣੀ ਰਹਿਨੁਮਾਈ ਅਧੀਨ ਪ੍ਰਭੂ-ਨਾਮ ਦੀ ਸਾਧਨਾ ਨੂੰ ਸੰਸਥਾਗਤ ਰੂਪ ਪ੍ਰਦਾਨ ਕਰ ਦਿੱਤਾ। ਉਨ੍ਹਾਂ ਜਦੋਂ ਆਪਣੇ ਸਾਧਨਾ ਕੇਂਦਰ ਖੋਲ੍ਹੇ ਤਾਂ ਇਸ ਨੂੰ ਹੋਰ ਵਧੇਰੇ ਨਿਯਮਬੱਧ ਕਰ ਦਿੱਤਾ। ਅਜਿਹਾ ਕਰਨ ਨਾਲ ਉਨ੍ਹਾਂ ਪਰੰਪਰਾਤਮਕ ਧਾਰਮਿਕ ਆਗੂਆਂ ਦੀ ਥਾਂ ਮੱਲ ਲਈ।

ਜਨਮ, ਵਿਆਹ ਅਤੇ ਮ੍ਰਿਤੂ ਸੰਬੰਧੀ ਰਸਮਾਂ ਦੀ ਅਦਾਇਗੀ ਉਹ ਖੇਤਰ ਸੀ ਜਿਸ ਵਿਚ ਨਿਰੰਕਾਰੀ ਬਾਬਿਆਂ ਨੇ ਪ੍ਰਚੱਲਤ ਵਿਸ਼ਵਾਸ਼ਾਂ ਅਤੇ ਰਸਮਾਂ ਪੱਖੋਂ ਆਪਣਾ ਰਾਹ ਵੱਖਰਾ ਕਰ ਲਿਆ। ਬੱਚੇ ਦੇ ਜਨਮ 'ਤੇ ਆਦਿ ਗ੍ਰੰਥ ਵਿਚੋਂ ਸ਼ਲੋਕ ਪੜ੍ਹੇ ਜਾਂਦੇ ਸਨ ਅਤੇ ਪ੍ਰਸ਼ਾਦ ਵਰਤਾਇਆ ਜਾਂਦਾ ਸੀ। ਉਨ੍ਹਾਂ ਬੱਚਾ ਚਾਲ੍ਹੀਆਂ ਦਿਨਾਂ ਦਾ ਹੋਣ 'ਤੇ 'ਨਾਮਕਰਨ' ਦੀ ਪ੍ਰਥਾ ਜਾਰੀ ਰੱਖੀ। ਬੇਟੇ ਦਾ ਨਾਂ ਆਦਿ ਗ੍ਰੰਥ ਤੋਂ ਲਿਆ ਜਾਂਦਾ ਸੀ। ਨਿਰੰਕਾਰੀ ਬਾਬਿਆਂ ਨੇ ਕਈ ਉਹ ਬ੍ਰਾਹਮਣਵਾਦੀ ਪ੍ਰਥਾਵਾਂ ਤਿਆਗ ਦਿੱਤੀਆਂ, ਜੋ ਸਿੱਖਾਂ ਦੁਆਰਾ ਮਨਾਈਆਂ ਜਾ ਰਹੀਆਂ ਸਨ।[31] ਇਸੇ ਤਰ੍ਹਾਂ, ਉਨ੍ਹਾਂ ਵਿਆਹ ਦੇ ਮੌਕੇ 'ਤੇ ਵੈਦਿਕ ਰਸਮਾਂ ਦਾ ਗੁੰਝਲਦਾਰ ਢਾਂਚਾ ਰੱਦ ਕਰਨ ਦਾ ਹੌਸਲਾ ਵਿਖਾਇਆ। ਉਨ੍ਹਾਂ ਆਨੰਦ ਵਿਆਹ ਜਾਰੀ ਕੀਤਾ, ਜੋ ਨਿਸ਼ਚੇ ਹੀ ਰਹਿਤਨਾਮਿਆਂ ਵਿਚ ਦਰਜ ਪਰੰਪਰਾ ਦਾ ਅੰਤ ਸੀ। ਸਗੋਂ ਉਹ 'ਰੀਤ' ਬਾਰੇ ਚੁੱਪ ਹਨ। ਆਨੰਦ ਵਿਆਹ ਦੀ ਉਲੰਘਣਾ 'ਤੇ ਤਨਖ਼ਾਹ ਨਹੀਂ ਲਾਈ ਜਾਂਦੀ ਸੀ। ਧਿਆਨ ਯੋਗ ਹੈ ਕਿ ਭਾਈ ਮਨੀ ਸਿੰਘ ਦਾ ਰਹਿਤਨਾਮਾ ਏਨਾ ਹੀ ਆਖਦਾ ਹੈ ਕਿ "ਅਨੰਦ ਬਿਨਾ ਵਿਆਹ ਨਾ ਕਰਨਾ।" ਗੁਰਮਤ ਮਾਰਤੰਡ ਦਾ ਹਵਾਲਾ ਦਿੰਦਿਆਂ ਇਕ ਨਿਰੰਕਾਰੀ ਵਿਦਵਾਨ ਦਲੀਲ ਦਿੰਦਾ ਹੈ ਕਿ ਅਨੰਦ ਅਤੇ ਅਰਦਾਸ ਹੁੰਦੇ ਸਨ ਪਰ ਕਰਦਾ ਬ੍ਰਾਹਮਣ ਸੀ। ਇਥੋਂ ਤਕ ਕਿ ਦਸ਼ਮ ਗੁਰੂ ਦੇ ਸਮੇਂ ਵੀ ਵੈਦਿਕ ਰੀਤੀ ਸਿੱਖ-ਵਿਆਹ ਦਾ ਅਨਿੱਖੜਵਾਂ ਹਿੱਸਾ ਸੀ।[32] 'ਪ੍ਰੇਮ ਸੁਮਾਰਗ' ਵਿਚ ਲਿਖਿਆ ਹੈ ਕਿ 18ਵੀਂ ਸਦੀ ਵਿਚ ਸਿੱਖਾਂ ਦੇ ਵਿਆਹ ਵੈਦਿਕ ਰੀਤੀ ਨਾਲ ਹੀ ਕੀਤੇ ਜਾਂਦੇ ਸਨ। ਬਾਬਾ ਪ੍ਰੇਮ ਸਿੰਘ ਬੇਦੀ ਜਿਹੇ ਸਨਾਤਨੀ ਸਿੱਖਾਂ ਨੇ ਵਿਆਹ ਦੇ ਇਸ ਰੂਪ ਨੂੰ ਸਵੀਕਾਰ ਕੀਤਾ ਅਤੇ ਵਿਆਹ ਸੰਬੰਧੀ ਰਸਮਾਂ ਦੀ ਅਦਾਇਗੀ ਲਈ ਬ੍ਰਾਹਮਣ ਨੂੰ ਸੱਦਾ ਦਿੱਤਾ ਗਿਆ।[33]

ਕੁਝ ਅਜਿਹੀਆਂ ਪ੍ਰਥਾਵਾਂ ਹਨ ਜਿਨ੍ਹਾਂ ਦਾ ਸਮਰਥਨ ਮੁੱਢਲੀਆਂ ਸਿੱਖ ਪਰੰਪਰਾਵਾਂ ਕਰਦੀਆਂ ਹਨ ਪਰ ਨਿਰੰਕਾਰੀ ਬਾਬੇ ਉਨ੍ਹਾਂ ਨੂੰ ਰੱਦ ਕਰਦੇ ਹਨ। ਇਹ ਹਨ—"ਬੱਚਾ ਜੰਮਣ 'ਤੇ ਔਰਤ ਨੂੰ ਅਸ਼ੁੱਧ ਮੰਨਣਾ, ਵਿਆਹ ਅਤੇ ਹੋਰਨਾ ਅਵਸਰਾਂ ਲਈ ਸ਼ੁਭ ਦਿਨ ਕਢਾਉਣਾ, ਵਿਆਹ ਸਮੇਂ ਦਾਜ ਵਿਛਾਉਣਾ, ਨਦੀਆਂ ਵਿਚ ਦੀਵੇ ਤਾਰਨੇ ਜਾਂ ਪ੍ਰਸ਼ਾਦ

ਚੜ੍ਹਾਉਣਾ ਅਤੇ ਮਰਗ ਦੇ ਅਵਸਰ 'ਤੇ ਬ੍ਰਾਹਮਣਾਂ ਦੀ ਰੋਟੀ ਕਰਨੀ ਅਤੇ ਰਸਮਾਂ ਅਦਾ ਕਰਾਉਣ ਦੀ ਦੱਛਣਾ ਸਵੀਕਾਰ ਕਰਨੀ।"[34]

ਪਰ ਕੁਝ ਅਜਿਹੀਆਂ ਪ੍ਰਥਾਵਾਂ ਵੀ ਹਨ, ਜਿਨ੍ਹਾਂ ਨੂੰ ਤਿਆਗਣ ਲਈ ਮੁੱਢਲੀਆਂ ਸਿੱਖ ਪਰੰਪਰਾਵਾਂ ਵੀ ਆਖਦੀਆਂ ਹਨ ਅਤੇ ਨਿਰੰਕਾਰੀ ਬਾਬੇ ਵੀ। ਇਹ ਹਨ ਲੜਕੀ ਦੀ ਬਾਲ-ਹੱਤਿਆ, ਪਰ-ਇਸਤਰੀ-ਗਮਨ, ਔਰਤਾਂ ਨੂੰ ਲਲਚਾਈ ਨਜ਼ਰ ਨਾਲ ਤੱਕਣਾ, ਧੀਆਂ ਵੇਚਣਾ, ਧੋਖਾਧੜੀ ਕਰਨੀ, ਗਲਤ ਕੰਮਾਂ ਰਾਹੀਂ ਰੋਜ਼ੀ-ਰੋਟੀ ਕਮਾਉਣੀ, ਤੰਬਾਕੂ ਅਤੇ ਸ਼ਰਾਬ ਦਾ ਸੇਵਨ, ਮੂਰਤੀ ਅਤੇ ਸਮਾਧਾਂ ਦੀ ਪੂਜਾ ਕਰਨੀ ਆਦਿ। ਰਹਿਤਨਾਮਾ ਸਾਹਿਤ ਵਿਚ ਜੁਰਮ, ਦੁਰਾਚਾਰ ਅਤੇ ਲਿੰਗ ਮੂਲਕ ਅਨੈਤਿਕਤਾ ਦੀ ਸਖ਼ਤ ਮਨਾਹੀ ਕੀਤੀ ਗਈ ਹੈ।

ਆਪਣੇ ਅਨੁਯਾਈਆਂ ਲਈ ਵਿਸ਼ਵਾਸ਼ ਅਤੇ ਪ੍ਰਥਾਵਾਂ ਨਿਯਤ ਕਰਦੇ ਸਮੇਂ ਨਿਰੰਕਾਰੀ ਬਾਬਿਆਂ ਨੇ ਸਵੀਕਾਰ ਕਰਨ ਲਈ ਵੀ ਅਤੇ ਰੱਦ ਕਰਨ ਲਈ ਵੀ ਆਦਿ ਗ੍ਰੰਥ ਵਿਚੋਂ ਸ਼ਲੋਕਾਂ ਦੇ ਹਵਾਲੇ ਦਿੱਤੇ। ਉਨ੍ਹਾਂ ਭਾਵੇਂ ਜਨਮ, ਵਿਆਹ ਅਤੇ ਮ੍ਰਿਤੂ ਸੰਬੰਧੀ ਪ੍ਰਥਾਵਾਂ ਅਤੇ ਸਮਾਜਿਕ ਜੀਵਨ ਨੂੰ ਦਿਸ਼ਾ-ਨਿਰਦੇਸ਼ ਦੇਣ ਵਾਲਾ ਨੀਤੀ-ਵਿਗਿਆਨ ਸਿੱਖ ਪਰੰਪਰਾ ਤੋਂ ਹੀ ਪ੍ਰਾਪਤ ਕੀਤਾ ਸੀ ਪਰ ਉਨ੍ਹਾਂ ਸਿਰ-ਗੁੰਮਾਂ ਪ੍ਰਤੀ ਖਾਲਸੇ ਦੇ ਵਤੀਰੇ, ਤੁਰਕਾਂ ਅਤੇ ਹਿੰਦੂਆਂ, ਖ਼ਾਲਸੇ ਦਾ ਸੁਭਾਉ, ਖ਼ਾਲਸੇ ਦੇ ਸ਼ਸਤਰ ਅਤੇ ਯੁੱਧ-ਕਲਾ, ਪੁਸ਼ਾਕ ਅਤੇ ਕੇਸਧਾਰੀ ਸਿੱਖ ਦੀ ਬਾਹਰੀ ਦਿੱਖ ਆਦਿ ਬਾਰੇ ਸਿੱਖ ਪਰੰਪਰਾਵਾਂ ਦਾ ਅਨੁਸਰਣ ਨਹੀਂ ਕੀਤਾ।[35] ਉਨ੍ਹਾਂ ਸਿੱਖਾਂ ਦੇ ਪ੍ਰਗਟ ਰੂਪ 'ਤੇ ਜ਼ੋਰ ਨਹੀਂ ਦਿੱਤਾ। ਨਿਰੰਕਾਰੀ ਬਾਬਾ ਦਿਆਲ ਵਾਂਗ ਹੀ ਨਾਮਧਾਰੀ ਗੁਰੂ ਬਾਲਕ ਸਿੰਘ ਨੇ ਨਾਮ-ਸਿਮਰਨ, ਸਮਾਜਿਕ ਬੁਰਾਈਆਂ ਵਿਰੁੱਧ ਜਿਹਾਦ ਅਤੇ ਸਿੱਖ ਸ਼ਾਸਤਰਾਂ ਤੇ ਰਹਿਤਨਾਮਿਆਂ ਵਿਚ ਦਰਜ ਸਿੱਖ ਮਰਿਆਦਾ ਅਨੁਸਾਰ ਜੀਵਨ-ਜਾਚ ਲਈ ਆਪਣਾ ਮਿਸ਼ਨ ਜਾਰੀ ਕੀਤਾ। ਉਨ੍ਹਾਂ ਦੇ ਉੱਤਰਾਧਿਕਾਰੀ ਨੇ ਆਪਣੇ ਪੂਰਬਵਰਤੀ ਦਾ ਸਮਾਜ-ਸੁਧਾਰ ਕਾਰਜਕਰਮ ਤਾਂ ਜਾਰੀ ਰੱਖਿਆ ਪਰ ਖ਼ਾਲਸਾ ਪਰੰਪਰਾਵਾਂ ਅਤੇ ਖ਼ਾਲਸਾ ਰਾਜ ਦੀ ਮੁੜ ਬਹਾਲੀ ਵਿਚ ਆਪਣਾ ਨਿਸ਼ਚਾ ਪੁਨਰ ਸਥਾਪਿਤ ਕਰ ਦਿੱਤਾ।

## *ਹਵਾਲੇ ਅਤੇ ਟਿੱਪਣੀਆਂ*

1. ਇੰਦੂ ਬਾਂਗਾ : 'ਦੀ ਰੂਲਿੰਗ ਕਲਾਸ ਇਨ ਦੀ ਕਿੰਗਡਮ ਆਫ਼ ਲਾਹੌਰ' : ਜਰਨਲ ਆਫ਼ ਰੀਜਨਲ ਹਿਸਟਰੀ; ਭਾਗ III; ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ; 1982; ਪੰਨਾ 19.
2. ਜੇ. ਡੀ. ਕਨਿੰਘਮ : 'ਹਿਸਟਰੀ ਆਫ਼ ਦੀ ਸਿੱਖਸ' : ਲੋ ਪ੍ਰਾਈਸ ਪਬਲੀਕੇਸ਼ਨ, ਦਿੱਲੀ : 1990 (ਪਹਿਲੀ ਵਾਰੀ 1849 ਵਿਚ ਪ੍ਰਕਾਸ਼ਿਤ) : ਪੰਨੇ 386-87; ਇਸ ਪੁਸਤਕ ਦੇ ਪਰਿਸ਼ਿਸ਼ਟ XXXVIII ਵਿਚ ਕਨਿੰਘਮ ਦੱਸਦਾ ਹੈ ਕਿ 1844 ਵਿੱਚ ਸਰਕਾਰ 3,24,75,000 ਦੇ ਕੁੱਲ ਮਾਲੀਏ ਵਿਚੋਂ 95,25,000 ਰੁਪਏ (29.33%) ਜਾਗੀਰਦਾਰਾਂ ਦੇ ਨਾਂ ਕਰ ਦਿੰਦੀ ਸੀ।
3. ਹਰਬੰਸ ਸਿੰਘ : 'ਦੀ ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ' : ਭਾਗ I; ਪੰਜਾਬੀ ਯੂਨੀਵਰਸਿਟੀ, ਪਟਿਆਲਾ : 1995; ਪੰਨੇ 380-81; ਖੁਸ਼ਵੰਤ ਸਿੰਘ : 'ਏ ਹਿਸਟਰੀ ਆਫ਼ ਦੀ ਸਿੱਖਸ'; ਭਾਗ II;

ਆਕਸਫੋਰਡ ਇੰਡੀਆ ਪੇਪਰ ਬੈਕਸ : 1999; ਪੰਨੇ 85-90.
4. ਉਹੋ : ਇੰਦੂ ਬਾਂਗਾ : ਪੰਨੇ 18-19.
5. ਜੋਗਿੰਦਰ ਸਿੰਘ : 'ਦੀ ਸਿੱਖ ਰੀਸਰਜੈਂਸ' : ਨੈਸ਼ਨਲ ਬੁਕ ਔਰਗੇਨਾਈਜ਼ੇਸ਼ਨ, ਨਵੀਂ ਦਿੱਲੀ : 1997; ਪੰਨਾ 3.
6. ਜੋਗਿੰਦਰ ਸਿੰਘ : ਉਹੋ : ਪੰਨੇ 11-12.
7. ਹਰੀਸ਼ ਸੀ. ਸ਼ਰਮਾ : 'ਬ੍ਰਿਟਿਸ਼ ਪਾਲਿਸੀ ਟੂਵਰਡਜ਼ ਅਰਿਸਟੋਕ੍ਰੇਸੀ ਇਨ ਪੰਜਾਬ' : ਜਰਨਲ ਆਫ਼ ਰੀਜਨਲ ਹਿਸਟਰੀ, ਨਿਊ ਸੀਰੀਜ਼ : ਭਾਗ Vi : ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ 1999, ਪੰਨਾ 95
8. ਖ਼ਿਤਾਬਯਾਫ਼ਤਾ ਪਤਵੰਤਿਆਂ ਨੂੰ ਦਿੱਤੇ ਜਾਣ ਵਾਲੇ ਸਨਮਾਨ ਵਿਚ ਪ੍ਰਸੰਸਾ-ਪੱਤਰ, ਨਕਦ ਇਨਾਮ ਅਤੇ ਕਈ ਪ੍ਰਕਾਰ ਦੀਆਂ ਨਿਸ਼ਾਨੀਆ ਸ਼ਾਮਿਲ ਸਨ। ਖ਼ਿਤਾਬ ਸਨ ਰਾਏ ਬਹਾਦਰ, ਸਰਦਾਰ ਬਹਾਦਰ ਅਤੇ ਖ਼ਾਨ ਬਹਾਦਰ।
9. ਹਰਜੋਤ ਉਬਰਾਇ ਵਲੋਂ ਉੱਧਰਿਤ : 'ਦੀ ਕੰਸਟ੍ਰਕਸ਼ਨ ਆਫ਼ ਰਿਲੀਜਸ ਬਾਊਂਡਰੀਜ਼' : ਆਕਸਫੋਰਡ ਇੰਡੀਆ ਪੇਪਰ ਬੈਕਸ : 2001, ਪੰਨੇ 11-12.
10. ਇਆਨ ਟੈਲਬੋਟ : 'ਪੰਜਾਬ ਐਂਡ ਦੀ ਰਾਜ 1849-1947' ਮਨੋਹਰ, ਨਵੀਂ ਦਿੱਲੀ : 1988; ਪੰਨੇ 52-53.
11. ਹਰਬੰਸ ਸਿੰਘ : 'ਦੀ ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ' : ਭਾਗ I; ਪੰਜਾਬੀ ਯੂਨੀਵਰਸਿਟੀ, ਪਟਿਆਲਾ : 1995; ਪੰਨੇ 194-195.
12. ਮੁੱਢਲੀਆਂ ਸੰਤ ਪਰੰਪਰਾਵਾਂ ਲਈ ਵੇਖੋ—'ਗੁਰੂ ਨਾਨਕ ਐਂਡ ਦੀ ਸਿੱਖ ਰਿਲੀਜਨ'; ਡਬਲਿਊ. ਐਚ. ਮੈਕਲੋਡ : ਆਕਸਫੋਰਡ ਯੂਨੀਵਰਸਿਟੀ ਪ੍ਰੈਸ : 1978; ਪੰਨੇ 151-58
13. ਜੋਗਿੰਦਰ ਸਿੰਘ; 'ਸਿੱਖ ਲੀਡਰਸਿਪ' : ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ : 1999; ਪੰਨਾ 75.
14. ਖ਼ੁਸ਼ਵੰਤ ਸਿੰਘ : ਪੰਨੇ 64, 73, 81, 91, 94 ਅਤੇ 101; ਹਰਬੰਸ ਸਿੰਘ : ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ : ਭਾਗ III; ਪੰਜਾਬੀ ਯੂਨੀਵਰਸਿਟੀ, ਪਟਿਆਲਾ : 1997; ਪੰਨਾ 15.
15. ਹਰਜੋਤ ਉਬਰਾਇ : ਪੰਨਾ 118.
16. ਉਪਰੋਕਤ : ਪੰਨੇ 121-122.
17. ਵੇਖੋ ਜਸਵਿੰਦਰ ਸਿੰਘ (ਸੰਪਾਦਕ) 'ਸਤਿਗੁਰੂ ਬਿਲਾਸ', ਭਾਗ I ਅਤੇ II : ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ, ਲੁਧਿਆਣਾ, ਪੰਜਾਬ : 2002.
18. ਵੇਰਵੇ ਲਈ ਵੇਖੋ ਐਮ. ਐਮ. ਆਹਲੂਵਾਲੀਆ : 'ਭਾਈ ਮਹਾਰਾਜ ਸਿੰਘ ਐਂਡ ਹਿਜ਼ ਰੋਲ ਇਨ ਫ੍ਰੀਡਮ ਸਟ੍ਰਗਲ', 'ਪੰਜਾਬ ਐਂਡ ਦੀ ਫ੍ਰੀਡਮ ਸਟ੍ਰਗਲ (ਸੰਪਾਦਕ ਪਰਮ ਬਖ਼ਸ਼ੀਸ਼ ਸਿੰਘ ਅਤੇ ਦੇਵਿੰਦਰ ਕੁਮਾਰ ਵਰਮਾ) ਪੰਜਾਬੀ ਯੂਨੀਵਰਸਿਟੀ, ਪਟਿਆਲਾ : ਪੰਨੇ 51-62.
19. ਜੋਗਿੰਦਰ ਸਿੰਘ ਪੰਨਾ 76.
20. ਹਰਬੰਸ ਸਿੰਘ (ਮੁੱਖ ਸੰਪਾਦਕ) : 'ਦੀ ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ' : ਭਾਗ III ਪੰਜਾਬੀ ਯੂਨੀਵਰਸਿਟੀ, ਪਟਿਆਲਾ : 1997; ਪੰਨੇ 505-506.
21. ਜੋਗਿੰਦਰ ਸਿੰਘ : ਪੰਨੇ 77-78.
22. ਪ੍ਰਸਿੱਧ ਰਹਿਤਨਾਮੇ ਸਨ—ਤਨਖ਼ਾਹਨਾਮਾ, ਪ੍ਰਹਲਾਦ ਰਾਏ ਰਹਿਤਨਾਮਾ, ਸਾਖੀ ਰਹਿਤ ਕੀ, ਚੋਪਾ ਸਿੰਘ ਰਹਿਤਨਾਮਾ, ਦੇਸਾ ਸਿੰਘ ਰਹਿਤਨਾਮਾ ਅਤੇ ਦਇਆ ਸਿੰਘ ਰਹਿਤਨਾਮਾ : ਗੁਰਬਿਲਾਸ ਛੇਵੀਂ ਪਾਤਸ਼ਾਹੀ—ਛੇਵੇਂ ਗੁਰੂ ਹਰਗੋਬਿੰਦ ਦੀ ਜੀਵਨੀ
23. ਡਬਲਿਊ. ਐਚ. ਮੈਕਲੋਡ ਕ੍ਰਿਤ 'ਸਿੱਖਸ ਆਫ਼ ਦੀ ਖ਼ਾਲਸਾ' ਵਿਚ ਉੱਧਰਿਤ : ਆਕਸਫੋਰਡ : 2005:: ਪੰਨੇ 47-48.
24. ਵੇਰਵੇ ਲਈ ਵੇਖੋ ਹਰਬੰਸ ਸਿੰਘ (ਸੰਪਾਦਕ) : 'ਦੀ ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ' : ਭਾਗ III; ਪੰਜਾਬੀ ਯੂਨੀਵਰਸਿਟੀ, ਪਟਿਆਲਾ : 1997; ਪੰਨੇ 427-30.
25. ਉਹੋ
26. ਹਰਜੋਤ ਉਬਰਾਇ : ਪੰਨੇ 161-171.
27. ਉਹੋ
28. ਉਹੋ : ਉਪਰੋਕਤ : ਪੰਨਾ 193.

29. ਡਬਲਿਊ. ਐਚ. ਮੈਕਲੋਡ : ਉਪਰੋਕਤ : ਪੰਨੇ 83-88.
30. ਜੋਨ ਸੀ. ਬੀ. ਵੈਬਸਟਰ : 'ਦੀ ਨਿਰੰਕਾਰੀ ਸਿੱਖਸ' : ਮੈਕਮਿਲੀਅਨ, ਦਿੱਲੀ : 1979; ਪੰਨਾ 13.
31. ਉਹੀ
32. ਮਾਨ ਸਿੰਘ ਨਿਰੰਕਾਰੀ ਅਤੇ ਦੀਵਾਨ ਸਿੰਘ (ਸੰਪਾਦਕ) : 'ਬਾਬਾ ਦਿਆਲ' : ਅੰਮ੍ਰਿਤਸਰ : 1995; ਪੰਨਾ 14.
33. ਉਹੀ: ਪੰਨਾ 53.
34. ਜੋਨ ਸੀ. ਬੀ. ਵੈਬਸਟਰ : ਉਪਰੋਕਤ : ਪੰਨਾ 13.
35. ਰਹਿਤਨਾਮਿਆਂ -- ਤਨਖਾਹਨਾਮਿਆਂ ਦੇ ਗੁਣਾਂ ਬਾਰੇ ਵੇਰਵੇ ਲਈ ਵੇਖੋ ਡਬਲਿਊ. ਐਚ. ਮੈਕਲੋਡ ਕ੍ਰਿਤ 'ਸਿੱਖਸ ਆਫ਼ ਦੀ ਖ਼ਾਲਸਾ' : ਆਕਸਫੋਰਡ : 2003.

## 2.

# ਸਮਾਜਿਕ ਪਿਛੋਕੜ

ਨਾਮਧਾਰੀ ਗੁਰੂ ਰਾਮ ਸਿੰਘ ਦਾ ਜਨਮ ਫ਼ਰਵਰੀ 1816 ਵਿਚ ਬਸੰਤ ਪੰਚਮੀ ਦੀ ਰਾਤ ਨੂੰ ਭੈਣੀ ਅਰਾਈਆਂ ਪਿੰਡ ਵਿਖੇ ਹੋਇਆ ਸੀ। ਉਨ੍ਹਾਂ ਦੇ ਪਿਤਾ ਮਠਾੜੂ ਜ਼ਾਤ ਦੇ ਤਰਖਾਣ ਸਨ। ਨਾਮਧਾਰੀ ਗੁਰੂ ਰਾਮ ਸਿੰਘ ਦੀ ਵੰਸਾਵਲੀ ਅਨੁਸਾਰ ਉਨ੍ਹਾਂ ਦੇ ਪੁਰਖੇ ਮੂਲ ਰੂਪ ਵਿਚ ਬੰਗਲੌਰ ਨਿਵਾਸੀ ਸਨ, ਜਿਥੋਂ ਚੱਲ ਕੇ ਸ਼ਾਇਦ ਰੋਜ਼ੀ-ਰੋਟੀ ਦੀ ਤਲਾਸ਼ ਵਿਚ ਉਹ ਰਾਜਸਥਾਨ ਦੀ ਰਿਆਸਤ ਅਲਵਰ ਆ ਗਏ ਸਨ। ਉਨ੍ਹਾਂ ਦਾ ਜੱਦੀ ਪੇਸ਼ਾ ਤਰਖਾਣੇ-ਲੁਹਾਰੇ ਦਾ ਸੀ। ਅਲਵਰ ਤੋਂ ਉਹ ਲੁਧਿਆਣੇ ਜ਼ਿਲ੍ਹੇ ਦੇ ਪਿੰਡ ਵੱਡੀ ਲਲਤੋਂ ਆ ਗਏ। ਨਾਮਧਾਰੀ ਸਾਹਿਤ ਵਿਚ ਪ੍ਰਾਪਤ ਉਨ੍ਹਾਂ ਦੇ ਸਭ ਤੋਂ ਪੁਰਾਣੇ ਵਡੇਰੇ ਦਾ ਨਾਂ ਹਰਸਾ ਹੈ, ਜੋ ਲੋਹੇ ਦੇ ਸੰਦ ਬਣਾਇਆ ਕਰਦਾ ਸੀ। ਹਰਸਾ ਦਾ ਪੋਤਰਾ ਬਾਬਾ ਲੱਡਾ ਸੀ, ਜੋ ਪਿੰਡ ਠੀਕਰੀਵਾਲ ਦੇ ਇੱਕ ਅਮੀਰ ਤਰਖਾਣ ਦੀ ਧੀ ਨਾਲ ਵਿਆਹਿਆ ਹੋਇਆ ਸੀ। ਬਾਬਾ ਲੱਡਾ ਤਰਖਾਣ ਨਾਮਧਾਰੀ ਗੁਰੂ ਰਾਮ ਸਿੰਘ ਦਾ ਦਾਦਾ ਸੀ।

ਅਰਾਈਆਂ ਪਿੰਡ ਰਾਏ ਗੋਤ ਦੇ ਜ਼ਿਮੀਂਦਾਰਾਂ ਦਾ ਪਿੰਡ ਸੀ। ਖੇਤੀਬਾੜੀ ਦੇ ਕੰਮਾਂ ਲਈ ਇਨ੍ਹਾਂ ਜ਼ਿਮੀਂਦਾਰਾਂ ਨੂੰ ਦਸਤਕਾਰਾਂ ਦੀ ਲੋੜ ਰਹਿੰਦੀ ਸੀ। ਆਖਿਆ ਜਾਂਦਾ ਹੈ ਕਿ ਇਸ ਪਿੰਡ ਦੇ ਲੰਬੜਦਾਰਾਂ ਅਤੇ ਜ਼ਿਮੀਂਦਾਰਾਂ ਨੇ ਬਾਬਾ ਲੱਡਾ ਤੋਂ ਪੱਕੇ ਤੌਰ 'ਤੇ ਪਿੰਡ ਆ ਕੇ ਰਹਿਣ ਵਾਲੇ ਕਾਰੀਗਰਾਂ ਦੀ ਮੰਗ ਕੀਤੀ। ਉਨ੍ਹਾਂ ਦੀ ਗੱਲ 'ਤੇ ਫੁੱਲ ਚਾੜ੍ਹਦਿਆਂ ਬਾਬਾ ਲੱਡਾ ਨੇ ਆਪਣੇ ਦੋ ਪੁੱਤਰ ਨੱਥਾ ਸਿੰਘ ਅਤੇ ਜੱਸਾ ਸਿੰਘ ਉਨ੍ਹਾਂ ਦੇ ਪਰਿਵਾਰਾਂ ਸਮੇਤ ਭੇਜ ਦਿੱਤੇ। ਪ੍ਰਥਾ ਅਨੁਸਾਰ ਨਵੇਂ ਸੇਪੀਦਾਰਾਂ ਨੂੰ ਘਰ ਬਣਾਉਣ ਲਈ ਥਾਂ ਦੇ ਦਿੱਤੀ ਗਈ। ਇਨ੍ਹਾਂ ਸੇਪੀਦਾਰਾਂ ਦੇ ਆਉਣ ਨਾਲ ਭੈਣੀ ਭੂੰਦੜ ਨਾਂ ਦੇ ਇੱਕ ਨਵੇਂ ਪਿੰਡ ਦੇ ਹੋਂਦ ਵਿਚ ਆਉਣ ਦਾ ਰਾਹ ਮੋਕਲਾ ਹੋ ਗਿਆ। ਮੌਖਿਕ ਰਿਵਾਇਤ ਅਨੁਸਾਰ ਭੂੰਡਰ ਅਰਾਈਆਂ ਪਿੰਡ ਦਾ ਜ਼ਿਮੀਂਦਾਰ ਸੀ, ਜਿਸ ਨੇ ਹੋਰਨਾ ਜ਼ਿਮੀਦਾਰਾਂ ਸਹਿਤ ਭੈਣੀ ਭੂੰਦੜ ਵਿਖੇ ਆਪਣੇ ਮਕਾਨ ਬਣਾ ਲਏ ਸਨ। ਆਖਿਆ ਜਾਂਦਾ ਹੈ ਕਿ ਬਾਬਾ ਭੂੰਡਰ ਦੀ ਮੌਤ ਮਗਰੋਂ ਜ਼ਿਮੀਂਦਾਰਾਂ ਨੇ ਭੈਣੀ ਭੂੰਡਰ ਰਹਿਣਾ ਛੱਡ ਦਿੱਤਾ। ਆਲ੍ਹਾ ਨਾਂ ਦੇ ਇਕ ਹੋਰ ਜ਼ਿਮੀਂਦਾਰ ਨੇ ਉੱਨੀਵੀਂ ਸਦੀ ਵਿਚ ਇਹ ਪਿੰਡ ਮੁੜ ਵਸਾਇਆ ਅਤੇ ਇਸ ਨੂੰ ਭੈਣੀ ਆਲ੍ਹਾ ਦੇ ਨਾਂ ਤੋਂ ਜਾਣਿਆ ਗਿਆ।[1]

ਇੱਕ ਹੋਰ ਰਿਵਾਇਤ ਅਨੁਸਾਰ ਨਾਮਧਾਰੀ ਗੁਰੂ ਰਾਮ ਸਿੰਘ ਦੇ ਵਡੇਰਿਆਂ ਨੂੰ ਮਾਲਵੇ ਦੇ ਪ੍ਰਸਿੱਧ ਬਾਗੜੀਆਂ ਪਰਿਵਾਰ ਨੇ ਸਿੱਖੀ ਦੇ ਲੜ ਲਾਇਆ ਸੀ। ਇਹ ਪਰਿਵਾਰ ਸੱਤਵੀਂ ਪਾਤਸ਼ਾਹੀ ਗੁਰੂ ਹਰਿਰਾਏ ਦੇ ਸਮੇਂ ਤੋਂ ਸਿੱਖੀ ਦਾ ਪ੍ਰਚਾਰ ਕਰ ਰਿਹਾ ਸੀ, ਜਿਨ੍ਹਾਂ

ਪੰਜਾਬ ਦੇ ਮਾਲਵਾ ਇਲਾਕੇ ਵਿਚ ਚਰਨ ਪਾਏ ਸਨ ।[2] ਜੱਸਾ ਸਿੰਘ ਅਤੇ ਉਸ ਦੀ ਪਤਨੀ ਸਦਾ ਕੌਰ ਨੂੰ ਸਿੱਖੀ ਆਪੋ-ਆਪਣੇ ਮਾਪਿਆਂ ਤੋਂ ਵਿਰਸੇ ਵਿਚ ਪ੍ਰਾਪਤ ਹੋਈ ਸੀ । ਸਦਾ ਕੌਰ ਨੰਗਲਾਂ ਪਿੰਡ ਦੇ ਤਰਖਾਣਾਂ ਦੀ ਧੀ ਸੀ । ਉਸ ਨੇ ਆਪਣੇ ਪੁੱਤਰ ਰਾਮ ਸਿੰਘ ਦੇ ਦਿਲ ਵਿਚ ਸਿੱਖ ਪਰੰਪਰਾਵਾਂ ਪ੍ਰਤੀ ਦ੍ਰਿੜ੍ਹਤਾ ਬਣਾਈ । ਉਸ ਨੇ ਉਸ ਨੂੰ ਗੁਰਮੁਖੀ ਲਿਪੀ ਵੀ ਸਿਖਾਈ । ਰਾਮ ਸਿੰਘ ਨੇ ਛੋਟੀ ਉਮਰੇ ਹੀ ਗੁਰਬਾਣੀ ਕੰਠ ਕਰ ਲਈ ਸੀ । ਸੁਣਦੇ ਹਾਂ ਕਿ ਉਸ ਨੂੰ ਰਸਮੀ ਤੌਰ 'ਤੇ ਵਿਦਿਆ ਪ੍ਰਾਪਤ ਕਰਨ ਲਈ ਲਾਗਲੇ ਪਿੰਡ ਬਿਲਗਾ ਦੀ ਧਰਮਸ਼ਾਲਾ ਭੇਜਿਆ ਗਿਆ ਸੀ । ਪਰ ਰਾਮ ਸਿੰਘ ਦੀ ਰੁਚੀ ਇਸ ਪ੍ਰਕਾਰ ਦੀ ਵਿਦਿਆ ਪ੍ਰਾਪਤੀ ਵੱਲ ਨਹੀਂ ਸੀ । ਪਿੰਡ ਦੇ ਲੋਕ ਜੱਸਾ ਸਿੰਘ ਅਤੇ ਉਸ ਦੀ ਪਤਨੀ ਦੀ ਸਾਦਗੀ ਅਤੇ ਧਾਰਮਿਕਤਾ ਕਾਰਨ ਉਨ੍ਹਾਂ ਦਾ ਸਤਿਕਾਰ ਕਰਦੇ ਸਨ । ਕਈ ਮੌਕਿਆਂ 'ਤੇ ਬਜ਼ੁਰਗ ਲੋਕ ਜੱਸਾ ਸਿੰਘ ਤੋਂ ਸਲਾਹ ਲਿਆ ਕਰਦੇ ਸਨ ।[3]

ਨਾਮਧਾਰੀ ਗੁਰੂ ਰਾਮ ਸਿੰਘ ਦੀਆਂ ਚਿੱਠੀਆਂ ਦੀ ਸ਼ੈਲੀ ਅਤੇ ਪੱਧਤੀ (ਨਾਮਧਾਰੀ ਸ਼ਰਧਾਲੂ ਇਨ੍ਹਾਂ ਨੂੰ ਹੁਕਮਨਾਮੇ ਆਖਦੇ ਹਨ) ਤੋਂ ਪਤਾ ਲਗਦਾ ਹੈ ਕਿ ਉਹ ਗੁਰਮੁਖੀ ਲਿਪੀ ਤੋਂ ਭਲੀਭਾਂਤ ਜਾਣੂ ਸਨ, ਜਿਸ ਦਾ ਉੱਨੀਵੀਂ ਸਦੀ ਵਿਚ ਪੰਜਾਬ ਅੰਦਰ ਪ੍ਰਚਲਨ ਸੀ । ਇਨ੍ਹਾਂ ਚਿੱਠੀਆਂ ਤੋਂ ਗਿਆਤ ਹੁੰਦਾ ਹੈ ਕਿ ਉਹ ਕੁਝ ਸਮੇਂ ਲਈ ਉਦਾਸੀਆਂ ਅਤੇ ਨਿਰਮਲਿਆਂ ਦੀ ਸੰਗਤ ਵਿਚ ਰਹੇ ਸਨ । ਅਖੀਰ ਉਨ੍ਹਾਂ ਖੰਡੇ ਦੀ ਪਾਹੁਲ ਪ੍ਰਾਪਤ ਕਰ ਲਈ ਅਤੇ ਪ੍ਰਭੂ-ਨਾਮ ਦੀ ਸਾਧਨਾ ਕਰਨ ਲੱਗੇ । ਸੰਜੋਗਵੱਸ ਸਾਡੇ ਪਾਸ ਨਾਮਧਾਰੀ ਗੁਰੂ ਰਾਮ ਸਿੰਘ ਦੇ ਚੇਲੇ ਸੰਤੋਖ ਸਿੰਘ ਬਾਹੋਵਾਲ ਦੀ ਇਕ ਲਿਖਤ ਉਪਲਬਧ ਹੈ । ਹਾਲਾਂਕਿ ਸੰਤੋਖ ਸਿੰਘ ਨੇ ਨਾਮਧਾਰੀ ਗੁਰੂ ਦੇ ਮੁੱਢਲੇ ਜੀਵਨ ਬਾਰੇ ਥੋੜ੍ਹਾ ਹੀ ਲਿਖਿਆ ਹੈ ਪਰ ਉਸ ਨੇ ਦਰਜ ਕੀਤਾ ਹੈ ਕਿ ਰਾਮ ਸਿੰਘ ਨੂੰ ਗੁਰਮੁਖੀ ਲਿਪੀ ਦਾ ਅੱਖਰ-ਬੋਧ ਪ੍ਰਾਪਤ ਕਰਨ ਲਈ ਜਲੰਧਰ ਜ਼ਿਲ੍ਹੇ ਦੇ ਪਿੰਡ ਬਿਲਗਾ ਭੇਜਿਆ ਗਿਆ ਸੀ । ਸੰਤੋਖ ਸਿੰਘ ਅਨੁਸਾਰ ਰਾਮ ਸਿੰਘ ਉਥੇ ਇਕ ਮਹੀਨਾ ਹੀ ਠਹਿਰੇ ਅਤੇ ਉਨ੍ਹਾਂ ਗੁਰਮੁਖੀ ਦੇ ਕੁਝ ਕੁ ਅੱਖਰ ਹੀ ਸਿੱਖੇ ।[4] ਨਾਮਧਾਰੀ ਇਤਿਹਾਸ ਦਾ ਕਰਤਾ ਉਨ੍ਹਾਂ ਦੇ ਜੀਵਨ ਦਾ ਸ਼ਬਦ-ਚਿੱਤਰ ਪ੍ਰਸਤੁਤ ਕਰਦਿਆਂ ਲਿਖਦਾ ਹੈ ਕਿ—

> "ਅੱਠਾਂ ਸਾਲਾਂ ਦੀ ਉਮਰੇ ਗੁਰੂ ਰਾਮ ਸਿੰਘ ਨੇ ਪਵਿੱਤਰ ਗ੍ਰੰਥ ਦੇ ਕਈ ਪਦ ਯਾਦ ਕਰ ਲਏ ਸਨ ਅਤੇ ਹਰ ਰੋਜ਼ ਸਵੇਰੇ ਸ਼ਾਮ ਇਕਾਂਤ ਵਿਚ ਉਨ੍ਹਾਂ ਦਾ ਉਚਾਰਣ ਸ਼ੁਰੂ ਕਰ ਦਿੱਤਾ ਸੀ । ਨੌਂ ਸਾਲਾਂ ਦੀ ਉਮਰੇ ਉਹ ਸਰਗਰਮੀ ਨਾਲ ਪਰਿਵਾਰਕ ਕੰਮ ਵਿਚ ਮਾਪਿਆਂ ਦੀ ਸਹਾਇਤਾ ਕਰਨ ਲੱਗੇ ਸਨ । ਉਹ ਪਿੰਡ ਦੇ ਹੋਰਨਾ ਮੁੰਡਿਆਂ ਨਾਲ ਡੰਗਰ ਚਾਰਣ ਲਈ ਖੇਤਾਂ ਵੱਲ ਜਾਂਦੇ ਸਨ । ਉਥੇ ਉਹ ਬਾਕੀਆਂ ਵਾਂਗ ਹੀ ਕਬੱਡੀ, ਕੁਸ਼ਤੀ ਆਦਿ ਜਿਹੀਆਂ ਸਾਧਾਰਨ ਪੇਂਡੂ ਖੇਡਾਂ ਵਿਚ ਵੀ ਭਾਗ ਲੈਂਦੇ ਸਨ । ਬਾਕੀ ਦੇ ਮੁੰਡੇ ਸੁਆਦ ਲੈ ਕੇ ਲੋਕ-ਗੀਤ ਗਾਉਂਦੇ ਹੁੰਦੇ ਸਨ । ਉਥੇ ਮੌਜੂਦ ਬਜ਼ੁਰਗ ਬੰਦੇ ਹੀਰ-ਰਾਂਝਾ ਅਤੇ ਮਿਰਜ਼ਾ-ਸਾਹਿਬਾਂ ਦੀਆਂ ਪ੍ਰੇਮ-ਕਥਾਵਾਂ ਵਿਚੋਂ ਅੰਸ਼ ਗਾਇਆ

> ਕਰਦੇ ਸਨ ਪਰ ਉਹ (ਰਾਮ ਸਿੰਘ), ਹੋਰਨਾ ਤੋਂ ਵੱਖਰੇ, ਕੰਮ-ਚਲਾਊ ਸਾਜ਼ਾਂ ਦੀ ਸੰਗਤ ਨਾਲ ਪਵਿੱਤਰ ਸ਼ਲੋਕ ਹੀ ਗਾਉਂਦੇ ਸਨ। ਜੋੜੀਦਾਰ ਉਨ੍ਹਾਂ ਦਾ ਮਜ਼ਾਕ ਉਡਾਉਂਦੇ ਸਨ ਜਦੋਂ ਕਿ ਸਿਆਣੇ ਬੰਦੇ ਹੈਰਾਨੀ ਵਿਚ ਡੁੱਬ ਜਾਂਦੇ ਸਨ। ਪਰ ਹੌਲੀ-ਹੌਲੀ ਉਨ੍ਹਾਂ ਵਿਚੋਂ ਕੁਝ ਨੇ ਸ਼ਲੋਕ-ਗਾਇਨ ਵਿਚ ਉਨ੍ਹਾਂ ਦਾ ਸਾਥ ਦੇਣਾ ਸ਼ੁਰੂ ਕਰ ਦਿੱਤਾ।"[5]

ਰਾਮ ਸਿੰਘ ਅਜੇ ਪੰਜਾਂ ਵਰ੍ਹਿਆਂ ਦੇ ਹੀ ਸਨ ਜਦੋਂ ਉਨ੍ਹਾਂ ਦੀ ਮੰਗਣੀ ਧਾਰੋਅਦਨਾ ਪਿੰਡ ਦੇ ਤਰਖਾਣਾਂ ਦੀ ਕੁੜੀ ਬੀਬੀ ਜੱਸਾਂ ਨਾਲ ਕਰ ਦਿੱਤੀ ਗਈ। ਦੋ ਸਾਲਾਂ ਮਗਰੋਂ ਉਨ੍ਹਾਂ ਦਾ ਵਿਆਹ ਕਰ ਦਿੱਤਾ ਗਿਆ। ਇਥੇ ਇਹ ਆਖਿਆ ਜਾ ਸਕਦਾ ਹੈ ਕਿ ਉਨ੍ਹਾਂ ਸਮਿਆਂ ਵਿਚ ਬਾਲ-ਵਿਆਹ ਆਮ ਸੀ। ਰਾਮ ਸਿੰਘ ਨੂੰ ਦੋ ਧੀਆਂ ਅਤੇ ਇਕ ਪੁੱਤਰ ਦੀ ਦਾਤ ਮਿਲੀ, ਜੋ ਬਚਪਨ ਵਿਚ ਹੀ ਚੱਲ ਵਸਿਆ।

ਰਸਮੀ ਪੜ੍ਹਾਈ ਤੋਂ ਅਵਾਜ਼ਾਰ ਰਾਮ ਸਿੰਘ ਨੇ ਆਪਣਾ ਪਰਿਵਾਰਕ ਕਿੱਤਾ ਸਿੱਖਿਆ ਅਤੇ ਰੋਜ਼ੀ-ਰੋਟੀ ਕਮਾਉਣ ਲੱਗੇ।

> "ਸਿਖਲਾਈ ਪੂਰੀ ਹੋਣ ਉਪਰੰਤ ਉਨ੍ਹਾਂ ਲੁਧਿਆਣੇ ਜਾ ਕੇ ਤਰਖਾਣ ਦੇ ਤੌਰ 'ਤੇ ਨੌਕਰੀ ਕਰ ਲਈ ਅਤੇ ਇਕ ਗਿਰਜੇ ਦੀ ਇਮਾਰਤ ਵਿਚ ਕੰਮ ਕਰਨ ਲੱਗੇ। ਇਥੇ ਕੰਮ ਕਰਦਿਆਂ ਰਾਮ ਸਿੰਘ ਨੂੰ ਰੋਮਨ ਕੈਥੋਲਿਕ ਪੂਜਾ-ਘਰ ਦੀਆਂ ਸਿੱਖਿਆਵਾਂ ਅਤੇ ਰਸਮਾਂ ਨੂੰ ਨੇੜਿਓਂ ਵੇਖਣ ਦਾ ਮੌਕਾ ਮਿਲਿਆ। ਉਹ ਈਸਾਈ ਧਰਮ ਦੀਆਂ ਸਾਦੀਆਂ ਸਿੱਖਿਆਵਾਂ ਤੋਂ ਬਹੁਤ ਪ੍ਰਭਾਵਿਤ ਹੋਏ। ਇਸ ਤੋਂ ਉਨ੍ਹਾਂ ਅੰਦਰ ਆਪਣੇ ਧਰਮ ਵਿਚ ਸਾਦਗੀ ਅਤੇ ਮਹਾਨਤਾ ਤਲਾਸ਼ ਕਰਨ ਦਾ ਉਮਾਹ ਜਾਗਿਆ। ਇਸ ਤੋਂ ਪ੍ਰੇਰਿਤ ਹੋ ਕੇ ਉਨ੍ਹਾਂ ਸਿੱਖ ਧਰਮ ਦੀਆਂ ਸਿੱਖਿਆਵਾਂ ਅਤੇ ਪ੍ਰਥਾਵਾਂ ਦਾ ਡੂੰਘਾ ਵਿਸ਼ਲੇਸ਼ਣ ਕੀਤਾ। ਰਾਮ ਸਿੰਘ ਦੀ ਖ਼ੁਸ਼ਕਿਸਮਤੀ ਸੀ ਕਿ ਉਨ੍ਹਾਂ ਛੇਤੀ ਹੀ ਆਪਣੇ ਧਰਮ ਦੀ ਮਹਾਨਤਾ ਬੁੱਝ ਲਈ। ਉਨ੍ਹਾਂ ਮਹਿਸੂਸ ਕੀਤਾ ਕਿ ਸਿੱਖ ਧਰਮ ਅਨੇਕਾਂ ਬ੍ਰਾਹਮਣਵਾਦੀ ਰਹੁ-ਰੀਤਾਂ ਦੇ ਰਲਾਅ ਕਾਰਨ ਵਿਗਾੜ ਦਾ ਸ਼ਿਕਾਰ ਹੋ ਗਿਆ ਹੈ । ਇਸ ਲਈ ਉਹ ਅਕਸਰ ਅਜਿਹੀਆਂ ਪ੍ਰਥਾਵਾਂ ਦੀ ਆਲੋਚਨਾ ਕਰਦੇ ਸਨ ਅਤੇ ਸਿੱਖ ਧਰਮ ਦੇ ਸੁਧਾਰ ਦੀ ਗੱਲ ਕਰਦੇ ਸਨ।"[6]

ਹੁੰਦੇ-ਹੁੰਦੇ ਰਾਮ ਸਿੰਘ ਵੀਹਾਂ ਵਰ੍ਹਿਆਂ ਦੇ ਕੜੀਅਲ ਜਵਾਨ ਆਦਮੀ ਬਣ ਗਏ। 1837 ਵਿਚ ਰਾਮ ਸਿੰਘ ਦਾ ਜੀਜਾ ਕਾਬੁਲ ਸਿੰਘ ਆਪਣੇ ਸੁਹਰਿਆਂ ਨੂੰ ਮਿਲਣ ਭੈਣੀ ਆਇਆ। ਕਾਬੁਲ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਖ਼ਾਲਸਾ ਫੌਜ ਦੇ ਤੋਪਖਾਨੇ ਵਿਚ ਸਿਪਾਹੀ ਸੀ। ਉਸ ਨੇ ਰਾਮ ਸਿੰਘ ਨੂੰ ਫੌਜ ਵਿਚ ਭਰਤੀ ਹੋਣ ਲਈ ਪ੍ਰੇਰਿਤ ਕੀਤਾ। ਰਾਮ ਸਿੰਘ ਨੂੰ ਪਹਿਲਾਂ ਹੀ ਰਣਜੀਤ ਸਿੰਘ ਦੇ ਪੋਤਰੇ ਪ੍ਰਿੰਸ ਨੌਨਿਹਾਲ ਸਿੰਘ ਦੇ ਨਾਂ 'ਤੇ ਬਣੀ ਰੈਜਮੈਂਟ ਨਾਲ ਜੋੜ ਦਿੱਤਾ ਗਿਆ। ਫ਼ੌਜ ਦੀ ਨੌਕਰੀ ਰਾਮ ਸਿੰਘ ਲਈ ਕਈ ਪੱਖਾਂ

ਤੋਂ ਲਾਹੇਵੰਦ ਰਹੀ। ਉਨ੍ਹਾਂ ਇਕ ਸਿਪਾਹੀ ਦਾ ਹੁਨਰ ਅਤੇ ਯੁੱਧ-ਕਲਾ ਸਿੱਖੀ। ਉਨ੍ਹਾਂ ਦੀ ਰੈਜਮੈਂਟ ਥਾਂ-ਥਾਂ ਤਬਦੀਲ ਹੁੰਦੀ ਰਹਿੰਦੀ ਸੀ, ਜਿਸ ਤੋਂ ਉਨ੍ਹਾਂ ਨੂੰ ਹੋਰਨਾ ਇਲਾਕਿਆਂ ਦੇ ਲੋਕਾਂ ਦੇ ਸਮਾਜਿਕ-ਧਾਰਮਿਕ ਵਿਸ਼ਵਾਸ਼ਾਂ ਅਤੇ ਪ੍ਰਥਾਵਾਂ ਬਾਰੇ ਜਾਣਨ ਦਾ ਮੌਕਾ ਮਿਲਿਆ। ਇਸ ਤੋਂ ਛੁੱਟ ਉਨ੍ਹਾਂ ਨੂੰ ਗੁਰੂਆਂ ਦੇ ਵਾਰਿਸਾਂ ਬੇਦੀਆਂ, ਸੋਢੀਆਂ, ਭੱਲਿਆਂ ਆਦਿ ਅਤੇ ਉਦਾਸੀਆਂ ਵੱਲੋਂ ਅਦਾ ਕੀਤੀਆਂ ਜਾ ਰਹੀਆਂ ਰਹੁ-ਰੀਤਾਂ ਦਾ ਵੀ ਪਤਾ ਲੱਗਾ। ਜਿਹਾ ਪਹਿਲੇ ਅਧਿਆਇ ਵਿਚ ਦੱਸਿਆ ਜਾ ਚੁੱਕਾ ਹੈ, ਆਨੰਦਪੁਰ ਦੇ ਸੋਢੀਆਂ ਅਤੇ ਡੇਰਾ ਬਾਬਾ ਨਾਨਕ (ਤਹਿਸੀਲ, ਜ਼ਿਲ੍ਹਾ ਗੁਰਦਾਸਪੁਰ) ਅਤੇ ਜ਼ਿਲ੍ਹਾ ਊਨਾ ਦੇ ਬੇਦੀਆਂ ਨੂੰ ਵਿਸ਼ੇਸ਼ ਪ੍ਰਕਾਰ ਦੀ ਸਮਾਜਿਕ-ਧਾਰਮਿਕ ਸ੍ਰੇਸ਼ਠਤਾ ਪ੍ਰਾਪਤ ਸੀ ਅਤੇ ਉਨ੍ਹਾਂ ਦੇ ਹਜ਼ਾਰਾਂ ਸ਼ਰਧਾਲੂ ਸਨ। ਇਨ੍ਹਾਂ ਪਰੰਪਰਾਤਮਕ ਆਗੂਆਂ ਵਿਚ ਬਾਬਾ ਖੇਮ ਸਿੰਘ ਬੇਦੀ ਅਤੇ ਸਾਹਿਬ ਸਿੰਘ ਊਨਾ ਮਹੱਤਵਪੂਰਨ ਆਗੂ ਸਨ। ਰਾਮ ਸਿੰਘ ਦੀ ਨਜ਼ਰ ਵਿਚ ਇਹ ਸੰਤ-ਬਾਬੇ ਪਵਿੱਤਰ ਭਾਵਨਾ ਤੋਂ ਸੱਖਣੇ ਸਨ ਅਤੇ ਸਿੱਖ ਗੁਰੂਆਂ ਦੇ ਵਾਰਿਸ ਹੋਣ ਦੇ ਨਾਂ 'ਤੇ ਆਮ ਸਿੱਖਾਂ ਦਾ ਸ਼ੋਸ਼ਣ ਕਰ ਰਹੇ ਸਨ।

ਡਿਊਟੀ ਤੋਂ ਵਿਹਲੇ ਹੋ ਕੇ ਰਾਮ ਸਿੰਘ ਪਾਸ ਨਾਮ-ਸਿਮਰਨ ਅਤੇ ਸਿੱਖ ਧਰਮ ਗ੍ਰੰਥਾਂ ਦੇ ਅਧਿਐਨ ਲਈ ਚੋਖਾ ਸਮਾਂ ਹੁੰਦਾ ਸੀ। ਪਰ ਆਪਣੀ ਰੈਜਮੈਂਟ ਵਿਚ ਧਾਰਮਿਕ ਰੁਚੀ ਪ੍ਰਗਟਾਉਣ ਵਾਲੇ ਉਹ ਇੱਕਲੇ ਹੀ ਨਹੀਂ ਸਨ। ਕਈ ਹੋਰ ਸੈਨਿਕ ਵੀ ਸਨ ਜੋ ਰਾਮ ਸਿੰਘ ਦੇ ਅਧਿਆਤਮ ਮਾਰਗ 'ਤੇ ਤੁਰ ਰਹੇ ਸਨ। ਉਨ੍ਹਾਂ ਵਿਚੋਂ ਇੱਕ ਕਾਨ੍ਹ ਸਿੰਘ ਸੀ, ਜੋ ਰਾਮ ਸਿੰਘ ਨਾਲ ਵਾਹਵਾ ਜੋੜੀਦਾਰੀ ਕਰਦਾ ਸੀ। ਹੋਰ ਸਤਿਸੰਗੀ ਸਨ—ਜਮੀਅਤ ਸਿੰਘ, ਧਿਆਨ ਸਿੰਘ, ਦੂਲਾ ਸਿੰਘ, ਜਿੱਤ ਸਿੰਘ ਅਤੇ ਰਾਜਾ ਸਿੰਘ। ਰਾਮ ਸਿੰਘ ਵਾਂਗ ਹੀ ਉਹ ਵੀ ਪ੍ਰਭੂ-ਨਾਮ ਦੀ ਸਾਧਨਾ ਕਰਦੇ ਸਨ। ਉਨ੍ਹਾਂ ਦੀ ਰੈਜਮੈਂਟ ਵਿਚ ਧਾਰਮਿਕ ਵਾਤਾਵਰਨ ਹੋਣ ਕਾਰਨ ਮਗਰੋਂ ਇਸ ਨੂੰ ਭਗਤਾਂ ਦੀ ਰੈਜਮੈਂਟ ਜਾਂ ਭਗਤਾਂ ਦੀ ਪਲਟਣ ਆਖਿਆ ਜਾਣ ਲੱਗਾ।[7]

ਖ਼ਾਲਸਾ ਫੌਜ ਦੀ ਨੌਕਰੀ ਨੇ ਰਾਮ ਸਿੰਘ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਮਗਰੋਂ ਖ਼ਾਲਸਾ ਦਰਬਾਰੀਆਂ ਅਤੇ ਅਹਿਲਕਾਰਾਂ ਵਿਚ ਆਏ ਨੈਤਿਕ ਨਿਘਾਰ ਦਾ ਅਹਿਸਾਸ ਕਰਨ ਦੇ ਯੋਗ ਵੀ ਬਣਾਇਆ। ਸੰਤੋਖ ਸਿੰਘ ਬਾਹੋਵਾਲ ਆਖਦਾ ਹੈ ਕਿ ਖ਼ਾਲਸਾ ਦਰਬਾਰੀ ਅਤੇ ਅਹਿਲਕਾਰ ਬਦਨਾਮ ਹੋ ਗਏ ਸਨ ਅਤੇ ਉਹ ਸ਼ਰਾਬ, ਅਫੀਮ ਤੇ ਰੰਡੀਬਾਜ਼ੀ ਵੱਲ ਤੁਰ ਪਏ ਸਨ। ਇਸ ਤੋਂ ਛੁੱਟ ਖ਼ਾਲਸੇ ਲੁੱਟਾਂ-ਖੋਹਾਂ ਵੀ ਕਰਨ ਲੱਗੇ ਸਨ। ਸਭ ਤੋਂ ਵੱਧ ਇਹ ਕਿ ਖ਼ਾਲਸੇ ਨੇ ਸਿੱਖ ਰਾਜ ਬਣਾਈ ਰੱਖਣ ਅਤੇ ਇਸ ਦੀ ਪਰਜਾ ਨੂੰ ਸੁਮਾਜਿਕ ਵਿਤਕਰੇ ਤੇ ਵਧੀਕੀਆਂ ਤੋਂ ਸੁਰਖਿਅਤ ਰੱਖਣ ਦੀ ਆਪਣੀ ਨੈਤਿਕ ਜ਼ਿੰਮੇਵਾਰੀ ਵੀ ਤਿਆਗ ਛੱਡੀ ਸੀ। ਨੌਜਵਾਨ ਰਾਮ ਸਿੰਘ ਖ਼ਾਲਸੇ ਦੇ ਵਤੀਰੇ ਤੋਂ ਏਨਾ ਦੁੱਖੀ ਸੀ ਕਿ ਉਹ ਇਨ੍ਹਾਂ ਨੂੰ 'ਮਲੇਛ ਖ਼ਾਲਸਾ' ਆਖਣ ਲੱਗ ਪਿਆ ਸੀ।[8] ਸਰ੍ਹੇ-ਆਮ ਇਹ ਕੁਝ ਆਖਣ ਅਤੇ ਆਪਣੇ ਅਫ਼ਸਰਾਂ ਦੀ ਆਲੋਚਨਾ ਕਰਨ ਕਰ ਕੇ ਰਾਮ ਸਿੰਘ ਦਾ ਕੋਰਟ ਮਾਰਸ਼ਲ ਹੋਇਆ ਅਤੇ ਉਸ ਨੂੰ ਭਾਰੀ ਸਜ਼ਾ ਦਿੱਤੀ ਗਈ।[9] ਪਰ ਕੁਦਰਤ ਦੇ ਨਿਯਮਾਂ ਬਾਰੇ ਆਪਣੀ ਡੂੰਘੀ ਸਮਝ ਦੇ ਆਧਾਰ ਤੇ ਉਹ ਅਕਸਰ ਭਵਿੱਖ ਵਿਚ ਸਿੱਖ ਸ਼ਕਤੀ ਦੇ ਖ਼ਤਮ ਹੋਣ ਦੀ ਭਵਿੱਖਬਾਣੀ

ਕਰਦਾ ਹੁੰਦਾ ਸੀ। 1845 ਵਿਚ ਜਦੋਂ ਸਿੱਖਾਂ ਅਤੇ ਫਰੰਗੀਆਂ ਵਿਚਕਾਰ ਪਹਿਲਾ ਯੁੱਧ ਸ਼ੁਰੂ ਹੋਇਆ ਤਾਂ ਉਸ ਨੇ ਆਪਣੀ ਬੰਦੂਕ ਸਤਲੁਜ ਵਿਚ ਸੁੱਟੀ ਅਤੇ ਘਰ ਮੁੜ ਆਇਆ। ਅਜਿਹਾ ਉਸ ਨੇ ਇਸ ਲਈ ਨਹੀਂ ਕੀਤਾ ਸੀ ਕਿ ਉਸ ਵਿਚ ਦੇਸ਼ ਭਗਤੀ ਦੀ ਘਾਟ ਸੀ ਜਾਂ ਉਸ ਦੇ ਮਨ ਵਿਚ ਦੁਸ਼ਮਨ 'ਤੇ ਫਤਿਹ ਪਾਉਣ ਦੀ ਇੱਛਾ ਨਹੀਂ ਸੀ ਸਗੋਂ ਇਸ ਲਈ ਕਿ ਉਸ ਨੂੰ ਨਿਸ਼ਚਾ ਸੀ ਕਿ ਜਿੱਤ ਪ੍ਰਾਪਤ ਕਰਨ ਲਈ ਲੋੜੀਂਦੇ ਹਾਲਾਤ ਦੀ ਅਤਿਅੰਤ ਘਾਟ ਸੀ।[10]

18 ਦਸੰਬਰ, 1845 ਨੂੰ ਮੁਦਕੀ ਯੁੱਧ ਵਿਚ ਖ਼ਾਲਸੇ ਦੀ ਹਾਰ ਹੋਣ ਮਗਰੋਂ ਰਾਮ ਸਿੰਘ ਆਪਣੇ ਪਿੰਡ ਭੈਣੀ ਆ ਗਿਆ। ਜਾਪ ਰਿਹਾ ਸੀ ਕਿ ਉਸ ਨੇ ਫੌਜ ਦੀ ਨੌਕਰੀ ਸਦਾ ਲਈ ਛੱਡ ਦੇਣ ਦਾ ਮਨ ਬਣਾ ਲਿਆ ਸੀ ਅਤੇ ਖੇਤੀ ਸ਼ੁਰੂ ਕਰ ਦਿੱਤੀ ਸੀ। ਪਰ ਲੰਬੜਦਾਰ ਸ਼ੀਂਹਾਂ ਸਿੰਘ ਅਤੇ ਹਮੀਰਾ ਸਿੰਘ ਦੇ ਵਿਰੋਧ ਕਰਨ ਕਰਕੇ ਉਸ ਨੂੰ ਛੇਤੀ ਹੀ ਖੇਤੀਬਾੜੀ ਵੀ ਤਿਆਗਣੀ ਪਈ। ਇਸ ਦੌਰਾਨ ਮਾਜਰਾ ਪਿੰਡ ਦੇ ਲੰਬੜਦਾਰ ਜੀਵਨ ਸਿੰਘ ਨੇ ਉਸ ਨੂੰ ਆਪਣੇ ਪਿੰਡ ਆ ਕੇ ਰਹਿਣ ਦਾ ਸੱਦਾ ਦਿੱਤਾ। ਕਿਉਂਕਿ ਰਾਮ ਸਿੰਘ ਪਾਸ ਕਰਨ ਲਈ ਕੋਈ ਕੰਮ ਨਹੀਂ ਸੀ, ਇਸ ਲਈ ਉਸ ਨੇ ਆਪਣਾ ਵਿਹਲਾ ਸਮਾਂ ਸਾਧਨਾ ਦੇ ਲੇਖੇ ਲਾ ਦਿੱਤਾ। ਕੁਝ ਸਮੇਂ ਮਗਰੋਂ ਉਸ ਦਾ ਪੁਰਾਣਾ ਮਿੱਤਰ ਲਹਿਣਾ ਸਿੰਘ ਉਸ ਨੂੰ ਮਨਾ ਕੇ ਭੈਣੀ ਮੋੜ ਲਿਆਇਆ। ਉਸ ਨੇ ਉਸ ਨੂੰ ਘਰ ਬਣਾਉਣ ਲਈ ਥਾਂ ਦੇ ਦਿੱਤੀ। ਜਾਪਦਾ ਹੈ ਕਿ ਇਸ ਸਮੇਂ ਤਕ ਰਾਮ ਸਿੰਘ ਦਾ ਇਰਾਦਾ ਅਜੇ ਵੀ ਖੇਤੀ ਕਰਨ ਦਾ ਹੀ ਸੀ। ਉਸ ਨੇ ਆਪਣੇ ਪਿੰਡ ਦੇ ਸੁੱਖੂ ਅਤੇ ਖੇਮੇ ਨਾਲ ਭਾਈਵਾਲੀ ਪਾ ਕੇ ਖੇਤੀ ਸ਼ੁਰੂ ਕੀਤੀ। ਉਸ ਦੀ ਪਤਨੀ ਨੇ ਵੀ ਘਰ-ਘਰਿਸਤੀ ਅਤੇ ਡੰਗਰ-ਵੱਛੇ ਦੀ ਸਾਂਭ-ਸੰਭਾਲ ਵਿਚ ਡਾਹਡੀ ਰੁਚੀ ਵਿਖਾਈ।

ਖੇਤੀਬਾੜੀ ਵਿਚ ਉਸ ਦੀ ਰੁਚੀ ਬਹੁਤਾ ਚਿਰ ਬਣੀ ਨਾ ਰਹਿ ਸਕੀ। ਉਸ ਨੇ ਮਹਿਸੂਸ ਕੀਤਾ ਕਿ ਪਿੰਡ ਦੇ ਲੋਕਾਂ ਲਈ ਆਪਣੀਆਂ ਨਿਤਾਪ੍ਰਤੀ ਦੀਆਂ ਲੋੜਾਂ ਪੂਰੀਆਂ ਕਰਨਾ ਵੀ ਔਖਾ ਹੈ। ਉਸ ਨੇ ਆਪਣੇ ਇਕ ਰੱਜੇ-ਪੁੱਜੇ ਰਿਸ਼ਤੇਦਾਰ ਤੋਂ ਆਰਥਿਕ ਸਹਾਇਤਾ ਲੈ ਕੇ ਕਰਿਆਨੇ ਦੀ ਹੱਟੀ ਪਾ ਲਈ ਅਤੇ ਕਪੜੇ ਤੇ ਲੋਹੇ ਦੀ ਖ਼ਰੀਦ-ਫਰੋਖ਼ਤ ਵਿਚ ਚੰਗਾ ਮੁਨਾਫ਼ਾ ਕਮਾਇਆ। ਪਿੰਡ ਦੇ ਲੋਕ ਉਸ ਦੀ ਇਮਾਨਦਾਰ ਦੁਕਾਨਦਾਰੀ ਤੋਂ ਬਹੁਤ ਪ੍ਰਭਾਵਿਤ ਹੋਏ। ਉਦੋਂ ਉਸ ਨੇ ਹੋਰ ਵੀ ਇੱਜ਼ਤ ਕਮਾਈ ਜਦੋਂ ਉਸ ਨੇ ਲੋੜਵੰਦਾਂ ਲਈ ਲੰਗਰ ਖੋਲ੍ਹਣ ਲਈ ਕੁਝ ਧਨ ਦਾਨ ਦੇ ਦਿੱਤਾ।[11]

ਮਗਰੋਂ ਰਾਮ ਸਿੰਘ ਫਿਰੋਜ਼ਪੁਰ ਜਾ ਕੇ ਆਪਣੇ ਮਾਮੇ ਭਾਈ ਹਰੀ ਸਿੰਘ ਦੇ ਉਸਾਰੀ ਦੇ ਕੰਮ ਵਿਚ ਜਾ ਸ਼ਾਮਿਲ ਹੋਇਆ। ਲਾਹੌਰ ਦੀ ਸਲਤਨਤ 'ਤੇ ਕਬਜ਼ਾ ਕਰਨ ਉਪਰੰਤ ਅੰਗਰੇਜ਼ਾਂ ਨੇ ਫਿਰੋਜ਼ਪੁਰ ਨੂੰ ਛਾਉਣੀ ਦਾ ਰੂਪ ਦੇਣ ਦਾ ਫੈਸਲਾ ਕਰ ਲਿਆ ਸੀ। ਫਿਰੋਜ਼ਪੁਰ ਦੇ ਕਿਲ੍ਹੇ ਦੀ ਉਸਾਰੀ ਦਾ ਕੰਮ ਹਰੀ ਸਿੰਘ ਨੂੰ ਦਿੱਤਾ ਗਿਆ ਸੀ। ਕਿਉਂਕਿ ਰਾਮ ਸਿੰਘ ਇਕ ਹੁਨਰਮੰਦ ਰਾਜ-ਤਰਖਾਣ ਸੀ, ਇਸ ਲਈ ਹਰੀ ਸਿੰਘ ਨੇ ਉਸ ਨੂੰ ਉਸਾਰੀ ਦੇ ਕੰਮ ਵਿਚ ਸਹਾਇਤਾ ਦੇਣ ਲਈ ਆਖਿਆ। ਰਾਮ ਸਿੰਘ ਨੇ ਇੱਕ ਕਮਰੇ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਲਿਆ ਅਤੇ ਉਹ ਵਿਹਲ ਦੇ ਸਮੇਂ ਤੜਕੇ 'ਆਸਾ ਦੀ ਵਾਰ' ਅਤੇ

ਸੰਝਾਂ ਵੇਲੇ 'ਰਹਿਰਾਸ' ਦਾ ਪਾਠ ਕਰਨ ਲੱਗਾ। ਉਹ ਪ੍ਰਭੂ-ਨਾਮ ਦੀ ਸਮਾਧੀ ਵੀ ਲਾਉਂਦਾ ਸੀ। ਫਿਰੋਜ਼ਪੁਰ ਵਿਖੇ ਉਸਾਰੀ ਦਾ ਕੰਮ ਮੁਕੰਮਲ ਹੋ ਜਾਣ 'ਤੇ ਰਾਮ ਸਿੰਘ ਨੇ ਮੁਕਤਸਰ ਵਿਖੇ ਗੁਰਦਵਾਰਿਆਂ ਅਤੇ ਸਰਾਵਾਂ ਦੀ ਮੁਰੰਮਤ ਅਤੇ ਉਸਾਰੀ ਦਾ ਕੰਮ ਲੈ ਲਿਆ। ਇਸ ਦੌਰਾਨ ਠੇਕੇਦਾਰ ਹਰੀ ਸਿੰਘ ਦਾ ਪੁੱਤਰ ਖ਼ਜ਼ਾਨ ਸਿੰਘ ਅਕਾਲ ਚਲਾਣਾ ਕਰ ਗਿਆ। ਹਰੀ ਸਿੰਘ ਉਸ ਦੇ ਸਦਮੇ ਵਿਚ ਆਪਣਾ ਟੱਬਰ ਹਨੇਰ ਵਿਚ ਸੁੱਟ ਕੇ ਆਪ ਵੀ ਚੱਲ ਵਸਿਆ। ਇਸੇ ਹਰੀ ਸਿੰਘ ਦੀ ਦਿਆਲੂ ਪਤਨੀ ਸੀ, ਜਿਸ ਨੇ ਰਾਮ ਸਿੰਘ ਨੂੰ ਪਿੰਡ ਵਿਚ ਹੱਟੀ ਪਾਉਣ ਲਈ ਪੈਸੇ ਦਿੱਤੇ ਸਨ।[12]

ਬਹੁਤ ਪਹਿਲਾਂ 1841 ਵਿੱਚ ਜਦੋਂ ਉਸਦੀ ਰੈਜਮੈਂਟ ਨੂੰ ਪਿਸ਼ਾਵਰ ਜਾਣ ਦਾ ਹੁਕਮ ਹੋਇਆ ਸੀ ਤਾਂ ਰਾਮ ਸਿੰਘ ਕੈਂਬਲਪੁਰ ਜ਼ਿਲ੍ਹੇ ਦੇ ਹਜ਼ਰੋ ਜਾ ਕੇ ਬਾਬਾ ਬਾਲਕ ਸਿੰਘ ਨੂੰ ਮਿਲਿਆ ਸੀ। ਇਸ ਸਮੇਂ ਤਕ ਬਾਬਾ ਬਾਲਕ ਸਿੰਘ ਸਮਾਜਿਕ-ਧਾਰਮਿਕ ਸੁਧਾਰਾਂ ਦਾ ਪ੍ਰਚਾਰ ਕਰਨ ਵਾਲੇ ਅਧਿਆਤਮਿਕ ਆਗੂ ਦੇ ਤੌਰ ਤੇ ਪ੍ਰਸਿੱਧੀ ਪ੍ਰਾਪਤ ਕਰ ਚੁੱਕਾ ਸੀ। ਉਸ ਨੇ ਵੱਡੀ ਗਿਣਤੀ ਵਿਚ ਸ਼ਰਧਾਲੂ ਬਣਾ ਲਏ ਸਨ, ਜੋ ਪ੍ਰਭੂ-ਨਾਮ ਦੀ ਸਾਧਨਾ ਕਰ ਰਹੇ ਸਨ। ਇਨ੍ਹਾਂ ਸ਼ਰਧਾਲੂਆਂ ਨੂੰ ਆਮ ਕਰਕੇ 'ਜਿਗਿਆਸੀ' ਅਤੇ 'ਅਭਿਆਸੀ' ਆਖਿਆ ਜਾਂਦਾ ਸੀ ਅਤੇ ਇਹ ਹਜ਼ਰੋ ਨੇੜੇ ਰਾਵਲਪਿੰਡੀ ਜ਼ਿਲ੍ਹੇ ਦੇ ਵਸਨੀਕ ਸਨ। 1862 ਵਿਚ ਜਦੋਂ ਬਾਬਾ ਬਾਲਕ ਸਿੰਘ ਨੇ ਚੜ੍ਹਾਈ ਕੀਤੀ ਤਾਂ ਉਸ ਦੀਆਂ ਸਿੱਖਿਆਵਾਂ ਨੇ ਉਸ ਦੇ ਸ਼ਰਧਾਲੂਆਂ ਨੂੰ ਇਕ ਸੰਪ੍ਰਦਾਇ ਦਾ ਰੂਪ ਪ੍ਰਦਾਨ ਕਰ ਦਿੱਤਾ। ਕਿਉਂਕਿ ਹਜ਼ਰੋ ਅਤੇ ਉਸ ਦੇ ਨਾਲ ਲਗਦੇ ਪਿੰਡਾਂ ਦੀ ਗ਼ੈਰ-ਮੁਸਲਿਮ ਆਬਾਦੀ ਅਰੋੜਿਆਂ-ਖੱਤਰੀਆਂ ਦੀ ਸੀ, ਇਸ ਲਈ ਸਹਿਜੇ ਹੀ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਬਾਬਾ ਬਾਲਕ ਸਿੰਘ ਦੇ ਸ਼ਰਧਾਲੂਆਂ ਵਿਚ ਬਹੁ-ਗਿਣਤੀ ਇਨ੍ਹਾਂ ਦੋ ਕਾਰੋਬਾਰੀ ਜ਼ਾਤਾਂ ਦੀ ਰਹੀ ਹੋਵੇਗੀ। ਅਰੋੜੇ-ਖੱਤਰੀ ਸਿੱਖਾਂ ਵਿਚ ਬਹੁ-ਗਿਣਤੀ ਸਹਿਜਧਾਰੀ ਸਿੱਖਾਂ ਦੀ ਸੀ। ਕੁਝ ਨੂੰ ਛੱਡ ਕੇ ਇਹ ਜਿਗਿਆਸੀ ਅਤੇ ਅਭਿਆਸੀ ਵੀ ਸਹਿਜਧਾਰੀ ਸਿੱਖ ਸਨ। ਬਾਬਾ ਬਾਲਕ ਸਿੰਘ ਨੇ ਆਪਣੇ ਸ਼ਰਧਾਲੂਆਂ ਲਈ ਨਿਮਨਲਿਖਤ ਵਿਸ਼ਵਾਸ਼ ਅਤੇ ਅਭਿਆਸ ਲਾਜ਼ਮੀ ਕਰਾਰ ਦਿੱਤੇ ਸਨ :-

(i) ਹਰ ਵਿਅਕਤੀ ਨੂੰ ਉਠਦਿਆਂ-ਬੈਠਦਿਆਂ-ਸੌਂਦਿਆਂ ਚੌਵੀ ਘੰਟੇ ਪ੍ਰਭੂ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ।

(ii) ਦਿਨ ਵਿਚ ਘੱਟੋ-ਘੱਟ ਤਿੰਨ ਵਾਰੀ ਇਸ਼ਨਾਨ ਕਰਨਾ ਚਾਹੀਦਾ ਹੈ।

(iii) ਪੀਣ ਵਾਲੇ ਪਾਣੀ ਲਈ ਚਮੜੇ ਦੀ ਮਸ਼ਕ ਨਹੀਂ ਵਰਤਣੀ ਚਾਹੀਦੀ।

(iv) ਵਿਆਹ ਅਨੰਦ ਰੀਤ ਅਨੁਸਾਰ ਕੀਤੇ ਜਾਣੇ ਚਾਹੀਦੇ ਹਨ ਅਤੇ ਵਿਖਾਵੇ 'ਤੇ ਖਰਚਾ ਨਹੀਂ ਕੀਤਾ ਜਾਣਾ ਚਾਹੀਦਾ।

(v) ਹਰ ਮਹੀਨੇ ਪਰਮਾਤਮਾ ਦੇ ਨਾਂ 'ਤੇ ਸਵਾ ਰੁਪਏ ਦਾ ਪ੍ਰਸ਼ਾਦ ਚੜ੍ਹਾਉਣਾ ਚਾਹੀਦਾ ਹੈ।

(vi) ਆਪਣੇ ਸਹਿ-ਧਰਮੀਆਂ ਤੋਂ ਇਲਾਵਾ ਕਿਸੇ ਹੋਰ ਦਾ ਪਕਾਇਆ ਭੋਜਨ ਨਹੀਂ ਛਕਣਾ ਚਾਹੀਦਾ।

(vii) ਵਿਆਹ ਸਮੇਂ ਦਾਜ-ਦਹੇਜ ਨਹੀਂ ਦਿੱਤਾ ਜਾਣਾ ਚਾਹੀਦਾ।

(viii) ਧੀਆਂ ਨੂੰ ਵੇਚਣਾ ਨਹੀਂ ਚਾਹੀਦਾ।
(ix) ਮਾਸ, ਸ਼ਰਾਬ ਅਤੇ ਤੰਬਾਕੂ ਦੀ ਮਨਾਹੀ ਹੈ।
(x) ਹਰ ਵਿਅਕਤੀ ਆਪਣੀ ਕੋਸ਼ਿਸ਼ ਅਤੇ ਆਪਣੀ ਮਿਹਨਤ ਨਾਲ ਰੋਜ਼ੀ-ਰੋਟੀ ਕਮਾਵੇ।
(xi) ਝੂਠ ਨਹੀਂ ਬੋਲਣਾ ਅਤੇ ਨਾ ਹੀ ਗ਼ਲੀਜ਼ ਕੰਮਾਂ ਵਿਚ ਪੈਣਾ ਹੈ।
(xii) ਪਗੜੀ ਅੰਦਰ ਇਕ ਨਿੱਕੀ ਜਿਹੀ ਕਟਾਰ ਰੱਖਣੀ ਹੈ।
(xiii) ਆਪਣੇ ਸਹਿ-ਧਰਮੀਆਂ ਨੂੰ ਪਿਆਰ ਕਰਨਾ ਹੈ ਅਤੇ ਹਰ ਤਰ੍ਹਾਂ ਨਾਲ ਉਨ੍ਹਾਂ ਦੀ ਮਦਦ ਕਰਨੀ ਹੈ।[13]

ਬਾਬਾ ਬਾਲਕ ਸਿੰਘ ਦੀਆਂ ਇਨ੍ਹਾਂ ਸਿੱਖਿਆਵਾਂ ਤੋਂ ਵੀ ਇਹੋ ਸੰਕੇਤ ਮਿਲਦਾ ਹੈ ਕਿ ਉਸ ਦੇ ਸ਼ਰਧਾਲੂ ਸਹਿਜਧਾਰੀ ਸਿੱਖ ਸਨ ਕਿਉਂਕਿ ਨਾ ਉਨ੍ਹਾਂ ਨੂੰ 'ਖੰਡੇ ਦੀ ਪਾਹੁਲ' ਦਿੱਤੀ ਜਾਂਦੀ ਸੀ ਅਤੇ ਨਾ ਪੰਜ ਕਕਾਰ (ਕੱਛ, ਕੜਾ, ਕਿਰਪਾਨ, ਕੰਘਾ, ਕੇਸ) ਧਾਰਨ ਕਰਨ ਲਈ ਆਖਿਆ ਜਾਂਦਾ ਸੀ। ਇਸੇ ਤਰ੍ਹਾਂ ਨਾਲ ਇਸ ਬਾਰੇ ਵੀ ਕੋਈ ਹਵਾਲਾ ਪ੍ਰਾਪਤ ਨਹੀਂ ਹੈ ਕਿ ਵਿਆਹ ਦੀਆਂ ਰਸਮਾਂ ਅਦਾ ਕਰਨ ਸਮੇਂ ਹਵਨ ਕੀਤਾ ਜਾਂਦਾ ਹੋਵੇ। ਸਗੋਂ ਜਨਮ ਅਤੇ ਮ੍ਰਿਤੂ ਸੰਬੰਧੀ ਰਹੁ-ਰੀਤਾਂ ਤੋਂ ਛੋਟ ਦਿੱਤੀ ਗਈ ਹੈ। ਬਾਬਾ ਬਾਲਕ ਸਿੰਘ ਦਾ ਜ਼ੋਰ ਨਾਮ-ਸਿਮਰਨ, ਨੈਤਿਕ ਮੁੱਲਾਂ ਅਤੇ ਸਮਾਜਿਕ ਬੁਰਾਈਆਂ ਦੇ ਤਿਆਗ 'ਤੇ ਸੀ। ਉਸ ਨੇ ਆਪਣੇ ਸ਼ਰਧਾਲੂਆਂ ਵਿਚਕਾਰ ਸਮਾਜਿਕ ਨਿਵੇਕਲਾਪਨ ਅਤੇ ਮੇਲ-ਜੋਲ ਬਣਾਈ ਰੱਖਣ 'ਤੇ ਵੀ ਜ਼ੋਰ ਦਿੱਤਾ। ਅਗਲੀ ਗੱਲ ਇਹ ਕਿ ਕਿਉਂਕਿ ਮੁਸਲਮਾਨਾਂ ਦੀ ਪ੍ਰਭੁਤਾ ਵਾਲੇ ਉਸ ਇਲਾਕੇ ਵਿਚ ਉਸ ਦੇ ਜਿਗਿਆਸੀਆਂ ਅਤੇ ਅਭਿਆਸੀਆਂ (ਖੱਤਰੀਆਂ-ਅਰੋੜਿਆਂ ਸਮੇਤ) ਦੀ ਗਿਣਤੀ ਬਹੁਤ ਹੀ ਨਿਗੂਣੀ ਸੀ, ਇਸ ਲਈ ਉਸ ਨੇ ਰਹਿਤਨਾਮਿਆਂ, ਸੌ ਸਾਖੀਆਂ ਅਤੇ ਪ੍ਰੇਮ ਸੁਮਾਰਗ ਦੇ ਉਨ੍ਹਾਂ ਪੱਖਾਂ ਦੀ ਪੁਨਰ-ਸਥਾਪਨਾ ਨਹੀਂ ਕੀਤੀ, ਜੋ ਮੁਸਲਮਾਨ ਵਿਰੋਧੀ ਸਨ। ਪਰ ਉਸ ਦੇ ਉੱਤਰਾਧਿਕਾਰੀ ਰਾਮ ਸਿੰਘ ਨੇ ਜ਼ੋਰਦਾਰ ਢੰਗ ਨਾਲ ਉਨ੍ਹਾਂ ਰਹਿਤਨਾਮਿਆਂ, ਸੌ ਸਾਖੀਆਂ ਅਤੇ ਪ੍ਰੇਮ ਸੁਮਾਰਗ ਦੇ ਮੂਲ ਰੂਪ ਦੀ ਵਕਾਲਤ ਕੀਤੀ, ਜੋ 19ਵੀਂ ਸਦੀ ਦੇ ਪਹਿਲੇ ਅੱਧ ਵਿਚ ਪ੍ਰਚੱਲਤ ਸਨ।[14]

ਬਾਬਾ ਬਾਲਕ ਸਿੰਘ ਦੇ ਤਿੰਨ ਲਾਡਲੇ ਚੇਲੇ ਸਨ—ਕਾਨ੍ਹ ਸਿੰਘ, ਲਾਲ ਸਿੰਘ ਅਤੇ ਰਾਮ ਸਿੰਘ। ਕਾਨ੍ਹ ਸਿੰਘ ਹਜ਼ਰੋ ਵਿਖੇ ਸੰਪ੍ਰਦਾਇ ਦਾ ਮੁਖੀ ਬਣਿਆ। ਲਾਲ ਸਿੰਘ ਅੰਮ੍ਰਿਤਸਰ ਆ ਵਸਿਆ ਅਤੇ ਰਾਮ ਸਿੰਘ ਆਪਣੇ ਪਿੰਡ ਭੈਣੀ ਆਲ੍ਹਾ ਆ ਗਿਆ। ਪੁਲਿਸ ਰਿਪੋਰਟਾਂ ਅਤੇ ਨਾਮਧਾਰੀ ਸਾਹਿਤ ਦੋਵੇਂ ਪ੍ਰਮਾਣਿਤ ਕਰਦੇ ਹਨ ਕਿ ਰਾਮ ਸਿੰਘ ਨੂੰ ਵਿਧੀ ਅਨੁਸਾਰ ਬਾਬਾ ਬਾਲਕ ਸਿੰਘ ਦਾ ਉੱਤਰਾਧਿਕਾਰੀ ਚੁੱਣਿਆ ਗਿਆ ਸੀ। 1863 ਵਿਚ ਅਟਕ ਜ਼ਿਲ੍ਹੇ ਦੇ ਪੁਲਿਸ ਸੁਪਰਡੈਂਟ ਨੇ ਆਪਣੀ ਰਿਪੋਰਟ ਵਿਚ ਲਿਖਿਆ ਹੈ ਕਿ ਬਾਲਕ ਸਿੰਘ ਦੇ ਦਿਹਾਂਤ ਮਗਰੋਂ ਇਹ ਸੰਪ੍ਰਦਾਇ ਹਜ਼ਰੋ ਦੇ ਆਸਪਾਸ ਦੇ ਇਲਾਕਿਆਂ ਵਿਚ ਨਾ-ਕਾਮਯਾਬ ਜਾਪ ਰਿਹਾ ਹੈ ਪਰ ਉਸ ਦੇ ਵਧੇਰੇ ਉਤਸ਼ਾਹੀ ਉੱਤਰਾਧਿਕਾਰੀ ਦੇ ਘਰ ਨਾਲ ਲਗਦੇ ਜ਼ਿਲ੍ਹੇ ਵਿਚ ਇਹ ਕਮਾਲ ਢੰਗ ਨਾਲ ਫਲ-ਫੁੱਲ ਰਿਹਾ ਹੈ।[15]

## ਹਵਾਲੇ ਅਤੇ ਟਿੱਪਣੀਆਂ

ਸੇਪ : ਆਮ ਤੌਰ 'ਤੇ ਪਿੰਡ ਦੇ ਦਸਤਕਾਰਾਂ ਅਤੇ ਲਾਗੀਆਂ ਨੂੰ ਉਨ੍ਹਾਂ ਦੀ ਸੇਵਾ ਬਦਲੇ ਦਿੱਤਾ ਜਾਣ ਵਾਲਾ ਅਨਾਜ; ਸੇਪਦਾਰ : ਆਪਣੀਆਂ ਸੇਵਾਵਾਂ ਬਦਲੇ ਰਸਮੀ ਸੇਵਾਫਲ ਪ੍ਰਾਪਤ ਕਰਨ ਵਾਲਾ।

1. ਇਹ ਮੋਟੀ-ਮੋਟੀ ਜਾਣਕਾਰੀ ਸੂਬਾ ਸੁਰਿੰਦਰ ਕੌਰ ਖਰਲ ਕ੍ਰਿਤ 'ਬੰਸਾਵਲੀ ਸਤਿਗੁਰੂ ਰਾਮ ਸਿੰਘ ਜੀ' ਵਿਚ ਦਿੱਤੀ ਹੋਈ ਹੈ। ਲੇਖਿਕਾ ਨੇ ਜਾਣਕਾਰੀ ਦੇ ਸ੍ਰੋਤਾਂ ਦਾ ਹਵਾਲਾ ਨਹੀਂ ਦਿੱਤਾ ਹੈ। ਬਹੁਤ ਸੰਭਵ ਹੈ ਉਨ੍ਹਾਂ ਇਹ ਜਾਣਕਾਰੀ 19ਵੀਂ ਸਦੀ ਨੇ ਨਾਮਧਾਰੀ ਸਾਹਿਤ ਅਤੇ ਮੌਖਿਕ ਨਾਮਧਾਰੀ ਪਰੰਪਰਾ ਤੋਂ ਪ੍ਰਾਪਤ ਕੀਤੀ ਹੋਵੇਗੀ। ਨਾਮਧਾਰੀ ਗੁਰੂ ਦੇ ਸਮਕਾਲੀ ਗਿਆਨੀ ਗਿਆਨ ਸਿੰਘ ਨੇ ਆਪਣੇ ਗ੍ਰੰਥ 'ਪੰਥ ਪ੍ਰਕਾਸ਼' ਵਿਚ ਨਾਮਧਾਰੀ ਗੁਰੂ ਦੇ ਮਾਪਿਆਂ, ਉਨ੍ਹਾਂ ਦੇ ਕਿੱਤੇ ਅਤੇ ਜਨਮ-ਸਥਾਨ (ਭੈਣੀ) ਦਾ ਜ਼ਿਕਰ ਕੀਤਾ ਹੈ।
2. ਪ੍ਰਿਥੀਪਾਲ ਸਿੰਘ ਕਪੂਰ : 'ਬਾਬਾ ਰਾਮ ਸਿੰਘ ਨਾਮਧਾਰੀ ਮਿਸ਼ਨਰੀ' : ਭਾਗ III, ਨੰ. 11; ਨਵੀਂ ਦਿੱਲੀ : ਜੂਨ 1962, ਪੰਨੇ 57-63
3. ਜਸਵੰਤ ਸਿੰਘ ਜੱਸ : 'ਬਾਬਾ ਰਾਮ ਸਿੰਘ ਨਾਮਧਾਰੀ' : ਕਸਤੂਰੀ ਲਾਲ ਐਂਡ ਸੰਜ਼, ਅੰਮ੍ਰਿਤਸਰ : 1962; ਪੰਨਾ 2.
4. ਸੰਤ ਸੰਤੋਖ ਸਿੰਘ ਬਾਹੋਵਾਲ : 'ਸਤਿਗੁਰੂ ਬਿਲਾਸ' (ਸੰਪਾਦਕ ਜਸਵਿੰਦਰ ਸਿੰਘ) : ਭਾਗ I; ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ, ਲੁਧਿਆਣਾ :2002, ਪੰਨੇ 103.
5. ਫੌਜਾ ਸਿੰਘ ਦੁਆਰਾ ਉੱਧਰਿਤ : 'ਕੂਕਾ ਮੂਵਮੈਂਟ' : ਮੋਤੀਲਾਲ ਬਨਾਰਸੀ ਦਾਸ, ਦਿੱਲੀ : 1965; ਪੰਨਾ 5.
6. ਪ੍ਰਿਥਪਾਲ ਸਿੰਘ ਕਪੂਰ : ਪੰਨਾ : 58; ਮਾਹੌਲ ਵੀ ਵੇਖੋ
7. ਕਾਨ੍ਹ ਸਿੰਘ ਮਾਲੇਰਕੋਟਲੇ ਦੇ ਪਿੰਡ ਚੱਕ ਕਲਾਂ ਦਾ ਰਹਿਣ ਵਾਲਾ ਸੀ। ਉਹ ਜ਼ਾਤ ਦਾ ਜੱਟ ਸੀ। ਰਾਮ ਸਿੰਘ ਅਤੇ ਕਾਨ੍ਹ ਸਿੰਘ ਦੋਵੇਂ ਬਾਬਾ ਬਾਲਕ ਸਿੰਘ ਦੇ ਸ਼ਿੱਸ਼ ਬਣੇ। ਦੋਵਾਂ ਨੇ ਫੌਜ ਦੀ ਨੌਕਰੀ ਛੱਡੀ ਅਤੇ ਆਪੋ-ਆਪਣੇ ਪਿੰਡ ਚਲੇ ਗਏ। ਪਰ ਜਦੋਂ ਨਾਮਧਾਰੀ ਗੁਰੂ ਰਾਮ ਸਿੰਘ ਨੇ ਸੰਤ ਖ਼ਾਲਸਾ ਦੀ ਰਚਨਾ ਕੀਤੀ ਤਾਂ ਕਾਨ੍ਹ ਸਿੰਘ ਨਾਮਧਾਰੀ ਗੁਰੂ ਵੱਲੋਂ ਖੰਡੇ ਦੀ ਪਾਹੁਲ ਪ੍ਰਾਪਤ ਕਰਨ ਵਾਲੇ ਪੰਜਾਂ ਸਿੱਖਾਂ ਵਿਚ ਸ਼ਾਮਿਲ ਸੀ। ਮਗਰਲੇ ਵਰ੍ਹਿਆਂ ਵਿਚ ਕਾਨ੍ਹ ਸਿੰਘ ਨਾਮਧਾਰੀ ਗੁਰੂ ਦਾ ਨੇੜੇ ਦਾ ਭਰੋਸੇਮੰਦ ਬਣ ਗਿਆ। ਮਗਰੋਂ ਨਾਮਧਾਰੀ ਗੁਰੂ ਨੇ ਉਸ ਨੂੰ ਸੂਬਿਆਂ ਵਿੱਚ ਸੂਬਾ ਥਾਪਿਆ ਅਤੇ ਉਸ ਨੂੰ ਨਾਭਾ ਤੇ ਪਟਿਆਲਾ ਰਿਆਸਤਾਂ ਅਤੇ ਰਾਜਪੁਰਾ, ਜਗਾਧਰੀ, ਜਾਖਲ ਤੇ ਬਾਂਗੜ ਦੇ ਕੁਝ ਇਲਾਕਿਆਂ ਵਿਚ ਨਾਮਧਾਰੀ ਮਿਸ਼ਨ ਦੇ ਪ੍ਰਚਾਰ ਦੀ ਸੇਵਾ ਵੀ ਲਾਈ। ਨਾਮਧਾਰੀ ਗੁਰੂ ਨੇ ਉਸ ਨੂੰ ਨੇਪਾਲ ਦੇ ਰਾਜੇ ਕੋਲ ਆਪਣਾ ਦੂਤ ਬਣਾ ਕੇ ਭੇਜਿਆ। ਇਸ ਤੋਂ ਇਲਾਵਾ ਕਾਨ੍ਹ ਸਿੰਘ ਨਾਮਧਾਰੀ ਗੁਰੂ ਰਾਮ ਸਿੰਘ ਦੇ ਨਾਲ ਗ੍ਰਿਫ਼ਤਾਰ ਕੀਤੇ ਗਏ ਸੂਬਿਆਂ ਵਿਚੋਂ ਇੱਕ ਸੀ ਅਤੇ ਉਸ ਨੂੰ ਦੇਸ਼-ਨਿਕਾਲਾ ਦੇ ਕੇ ਬਰਮਾ ਭੇਜਿਆ ਗਿਆ ਸੀ। 'ਬਾਬਾ ਰਾਮ ਸਿੰਘ : (ਜਸਵੰਤ ਸਿੰਘ ਜੱਸ) : ਪੰਨਾ 5'
8. ਸੰਤੋਖ ਸਿੰਘ ਬਾਹੋਵਾਲ : ਪੰਨਾ 104; ਜਸਵੰਤ ਸਿੰਘ ਜੱਸ : ਪੰਨੇ 5-6.
9. ਪ੍ਰਿਥਪਾਲ ਸਿੰਘ ਕਪੂਰ : ਪੰਨਾ 58.
10. ਫੌਜਾ ਸਿੰਘ : ਪੰਨਾ 7.
11. ਇਹ ਹੱਟੀ 1872 ਤਕ ਅਰਥਾਤ ਨਾਮਧਾਰੀ ਗੁਰੂ ਨੂੰ ਦੇਸ਼-ਨਿਕਾਲਾ ਦੇ ਕੇ ਬਰਮਾ ਭੇਜੇ ਜਾਣ ਤਕ ਚਲਦੀ ਰਹੀ। ਵਰਿਆਮ ਸਿੰਘ ਇਸ ਦਾ ਇੰਚਾਰਜ ਸੀ। ਉਸ ਦਾ ਭਰਾ ਬੁਧ ਸਿੰਘ (ਮਗਰੋਂ ਨਾਮਧਾਰੀ ਗੁਰੂ ਹਰੀ ਸਿੰਘ ਦੇ ਨਾਂ ਤੋਂ ਪ੍ਰਸਿੱਧ) ਆਪਣੇ ਪਰਿਵਾਰਕ ਕਿੱਤੇ ਦੇ ਨਾਲ-ਨਾਲ ਗੱਡੇ 'ਤੇ ਵਸਤਾਂ ਦੀ ਢੋਆ-ਢੁਆਈ ਵੀ ਕਰਦਾ ਸੀ।
12. ਜਸਵੰਤ ਸਿੰਘ ਜੱਸ : ਪੰਨੇ 8-9.
13. ਸੁਰਜੀਤ ਕੌਰ ਜੌਲੀ : 'ਸਿੱਖ ਰਿਵਾਈਵਲਿਸਟ ਮੂਵਮੈਂਟਸ' : ਗੀਤਾਂਜਲੀ ਪਬਲੀਸ਼ਿੰਗ ਹਾਊਸ, ਨਵੀਂ ਦਿੱਲੀ : 1988; ਪੰਨੇ 39-40.
14. ਡਬਲਿਊ. ਐਚ. ਮੈਕਲੋਡ : ਪੰਨੇ 136-152.
15. 'ਰੈਬਲਜ਼ ਅਗੇਂਸਟ ਦੀ ਬ੍ਰਿਟਿਸ਼ ਰੂਲ' ਵਿਚ ਉੱਧਰਿਤ (ਸੰਪਾਦਕ ਭਾਈ ਨਾਹਰ ਸਿੰਘ ਅਤੇ ਭਾਈ ਕਿਰਪਾਲ ਸਿੰਘ) : ਐਟਲਾਂਟਿਕ ਪਬਲੀਸ਼ਰਜ਼ ਐਂਡ ਡਿਸਟ੍ਰੀਬਿਊਟਰਜ਼, ਨਵੀਂ ਦਿੱਲੀ : 1995; ਪੰਨਾ 1.

3.

# ਨਾਮਧਾਰੀ ਮਿਸ਼ਨ : ਕਾਰਜ-ਨੀਤੀ ਅਤੇ ਜੱਥੇਬੰਦੀ

ਪੰਜਾਬ ਦੇ ਆਧੁਨਿਕ ਸਿੱਖ ਇਤਿਹਾਸ ਵਿਚ ਨਾਮਧਾਰੀ ਗੁਰੂ ਰਾਮ ਸਿੰਘ ਦੇ ਮਿਸ਼ਨ ਨੂੰ ਸਮਝਣਾ ਕਾਫ਼ੀ ਪੇਚੀਦਾ ਰਿਹਾ ਹੈ। ਜਿਹਾ ਉੱਪਰ ਆਖ ਆਏ ਹਾਂ, ਕੂਕਾ ਲਹਿਰ ਨੂੰ ਮੋਟੇ ਤੌਰ 'ਤੇ ਦੋ ਪਰਿਪੇਖਾਂ ਵਿਚ ਪਛਾਣਿਆ ਅਤੇ ਵਿਚਾਰਿਆ ਗਿਆ ਹੈ। ਲੋਕਪ੍ਰਿਯ ਪਰਿਪੇਖ ਇਹ ਹੈ ਕਿ ਕੂਕਾ ਲਹਿਰ ਬੁਨਿਆਦੀ ਤੌਰ 'ਤੇ ਇਕ ਸਮਾਜਿਕ-ਧਾਰਮਿਕ ਸੁਧਾਰ ਲਹਿਰ ਸੀ ਅਤੇ ਅੰਗਰੇਜ਼ਾਂ ਦੇ ਰਾਜ ਨਾਲ ਇਸ ਦਾ ਟਕਰਾਉ ਇੱਕ ਸੰਜੋਗ ਸੀ। ਡਾ. ਗੰਡਾ ਸਿੰਘ ਜਿਹੇ ਇਤਿਹਾਸਕਾਰ ਅਤੇ ਸ਼ਮਸ਼ੇਰ ਸਿੰਘ ਅਸ਼ੋਕ ਤੇ ਪਿਆਰਾ ਸਿੰਘ ਪਦਮ ਜਿਹੇ ਕਈ ਲੇਖਕ ਇਸ ਪਰਿਪੇਖ ਦੇ ਪੱਖਧਰ ਹਨ। ਪਰ ਦੂਜੇ ਪਰਿਪੇਖ ਦਾ ਜ਼ੋਰ ਇਸ 'ਤੇ ਹੈ ਕਿ ਇਸ ਲਹਿਰ ਦਾ ਅੰਤਮ ਰਾਜਨੀਤਿਕ ਉਦੇਸ਼ ਪੰਜਾਬੀਆਂ ਨੂੰ ਅੰਗਰੇਜ਼ਾਂ ਦੇ ਰਾਜ ਤੋਂ ਮੁਕਤੀ ਦਿਵਾਉਣਾ ਸੀ। ਇਸ ਪਰਿਪੇਖ ਦੀ ਵਕਾਲਤ ਐਮ. ਐਮ. ਆਹਲੂਵਾਲੀਆ ਅਤੇ ਫੌਜਾ ਸਿੰਘ ਕਰਦੇ ਹਨ। ਪਹਿਲੇ ਪਰਿਪੇਖ ਦੇ ਪੱਖਧਰ ਅਜਿਹੀਆਂ ਕਿੰਨੀਆਂ ਹੀ ਸਮਾਜਿਕ ਬੁਰਾਈਆਂ ਗਿਣਾਉਂਦੇ ਹਨ, ਜਿਨ੍ਹਾਂ ਨੂੰ ਨਾਮਧਾਰੀ ਗੁਰੂ ਰਾਮ ਸਿੰਘ ਨੇ ਹੱਥ ਪਾਇਆ ਅਤੇ ਅਜਿਹੀ ਸਮਾਜਿਕ ਵਿਵਸਥਾ ਨੂੰ ਟੀਚਾ ਬਣਾਇਆ ਜਿਸ ਨੇ ਸਮਾਜਿਕ-ਧਾਰਮਿਕ ਸ਼ੋਸ਼ਨ ਅਤੇ ਵਿਤਕਰੇ ਤੋਂ ਮੁਕਤ ਹੋਣਾ ਸੀ। ਇਸ ਸੰਬੰਧ ਵਿਚ ਉਨ੍ਹਾਂ ਫਿਜ਼ੂਲ ਦੇ ਵਿਸ਼ਵਾਸ਼ਾਂ ਅਤੇ ਪ੍ਰਥਾਵਾਂ ਦਾ ਹਵਾਲਾ ਦਿੱਤਾ ਗਿਆ ਹੈ, ਜਿਨ੍ਹਾਂ ਦੀ ਵਕਾਲਤ ਇਕ ਪਾਸੇ ਬ੍ਰਾਹਮਣਾਂ, ਮਹੰਤਾਂ ਅਤੇ ਪੁਜਾਰੀਆਂ ਜਿਹੇ ਪੁਜਾਰੀ ਵਰਗ ਕਰ ਰਹੇ ਸਨ ਅਤੇ ਦੂਜੇ ਪਾਸੇ ਸੰਤ ਅਤੇ ਬਾਬੇ ਕਰ ਰਹੇ ਸਨ। ਇਸ ਤੋਂ ਇਲਾਵਾ ਕੁਝ ਵਿਦਵਾਨ ਬਸਤੀਵਾਦੀ ਹਕੂਮਤ ਅਤੇ ਉਸ ਦੀਆਂ ਸਭਿਆਚਾਰਕ ਸੰਸਥਾਵਾਂ, ਖ਼ਾਸ ਕਰਕੇ ਈਸਾਈ ਮਿਸ਼ਨਰੀਆਂ, ਵਲੋਂ ਉੱਭਰੇ ਸਮਾਜਿਕ-ਧਾਰਮਿਕ ਅਤੇ ਸਭਿਆਚਾਰਕ ਖ਼ਤਰੇ ਦੀ ਗੱਲ ਵੀ ਕਰਦੇ ਹਨ। ਉਹ ਪੰਜਾਬੀਆਂ ਉੱਪਰ ਪਏ ਈਸਾਈ ਗਿਰਜੇ ਅਤੇ ਵਿਦਿਅਕ ਸੰਸਥਾਵਾਂ ਦੇ ਪ੍ਰਭਾਵ ਦਾ ਹਵਾਲਾ ਦਿੰਦੇ ਹਨ। ਉਹ ਅੰਗਰੇਜ਼ਾਂ ਦੀ ਉਸ ਨੀਤੀ ਦਾ ਹਵਾਲਾ ਵੀ ਦਿੰਦੇ ਹਨ, ਜਿਸ ਦੁਆਰਾ ਖ਼ਾਲਸਾ ਰਾਜ 'ਤੇ ਕਬਜ਼ਾ ਕਰਨ ਮਗਰੋਂ ਜਾਣ-ਬੁੱਝ ਕੇ ਸਿੱਖਾਂ ਅਤੇ ਸਿੱਖ ਧਰਮ ਨੂੰ ਨਿਸ਼ਾਨਾ ਬਣਾਇਆ ਜਾ ਰਿਹਾ ਸੀ। ਇਨ੍ਹਾਂ ਵਿਦਵਾਨਾਂ ਵਲੋਂ ਦਿੱਤੀ ਜਾਂਦੀ ਆਮ ਮਿਸਾਲ ਇਹ ਹੈ ਕਿ ਅੰਗਰੇਜ਼ ਅਫ਼ਸਰ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਦਾ ਨਿਰਾਦਰ ਕਰਦੇ ਸਨ। ਆਖਿਆ ਜਾਂਦਾ ਹੈ ਕਿ ਇਹ ਅਫ਼ਸਰ ਗੁਰੂ ਗ੍ਰੰਥ ਸਾਹਿਬ ਜਿਹੇ ਸਿੱਖ ਧਰਮ ਗ੍ਰੰਥ ਅਤੇ ਹਰਿਮੰਦਰ ਸਾਹਿਬ, ਅੰਮ੍ਰਿਤਸਰ, ਜਿਹੇ ਸਿੱਖਾਂ ਦੇ ਪੂਜਾ ਅਸਥਾਨ ਨੂੰ ਬਣਦਾ ਸਤਿਕਾਰ ਨਹੀਂ ਦਿੰਦੇ ਸਨ। ਉਹ ਮਹਾਰਾਜਾ ਦਲੀਪ ਸਿੰਘ ਦੇ ਈਸਾਈ ਬਣਾਏ ਜਾਣ ਅਤੇ

ਗਊਕੁਸ਼ੀ ਲਈ ਬੁੱਚੜਖ਼ਾਨੇ, ਵਿਸ਼ੇਸ਼ ਤੌਰ 'ਤੇ ਹਰਿਮੰਦਰ ਸਾਹਿਬ, ਅੰਮ੍ਰਿਤਸਰ, ਨੇੜੇ, ਖੋਲ੍ਹੇ ਜਾਣ ਦੀ ਗੱਲ ਵੀ ਕਰਦੇ ਹਨ। ਦੂਜੇ ਪਾਸੇ ਦੂਜੇ ਪਰਿਪੇਖ ਦੇ ਪੱਖਧਰ ਖ਼ਾਲਸੇ ਦੀ ਪਰੰਪਰਾ ਦੇ ਮੁੜ ਸੁਰਜੀਤ ਹੋਣ ਨੂੰ ਪ੍ਰਮੁਖਤਾ ਦਿੰਦੇ ਹਨ ਅਤੇ ਨਾਮਧਾਰੀ ਗੁਰੂ ਰਾਮ ਸਿੰਘ ਦੀਆਂ ਸਿੱਖਿਆਵਾਂ ਦੀ ਵਿਆਖਿਆ ਇਹ ਦਲੀਲ ਪੇਸ਼ ਕਰਨ ਲਈ ਕਰਦੇ ਹਨ ਕਿ ਇਨ੍ਹਾਂ ਸਿੱਖਿਆਵਾਂ ਤੋਂ ਨੈਤਿਕ ਨਿਘਾਰ ਨੂੰ ਠੱਲ੍ਹ ਪਈ ਅਤੇ ਇਨ੍ਹਾਂ ਨਾਲ ਸਿੱਖਾਂ ਅੰਦਰ ਦੇਸ਼ ਭਗਤੀ ਅਤੇ ਰਾਸ਼ਟਰੀਅਤਾ ਦੀ ਭਾਵਨਾ ਦਾ ਸੰਚਾਰ ਹੋਇਆ ਤਾਂ ਜੋ ਲੋਕਾਂ ਨੂੰ ਅੰਗਰੇਜ਼ਾਂ ਦੇ ਰਾਜ ਤੋਂ ਮੁਕਤੀ ਦਿਵਾਈ ਜਾ ਸਕੇ।

ਜਿਵੇਂ ਵੀ ਹੈ, ਦਲੀਲ ਇਹ ਦਿੱਤੀ ਜਾਂਦੀ ਹੈ ਕਿ ਨਾਮਧਾਰੀ ਗੁਰੂ ਰਾਮ ਸਿੰਘ ਦੇ ਮਿਸ਼ਨ ਦਾ ਸਮਕਾਲੀ ਸਮਾਜਿਕ ਮਾਹੌਲ ਅਨੁਸਾਰ ਕਾਇਆ-ਕਲਪ ਹੋਇਆ ਸੀ। ਇਸ ਮਿਸ਼ਨ ਦੇ ਤਿੰਨ ਪ੍ਰਮੁਖ ਪੜਾਅ ਸਪਸ਼ਟ ਵਿਖਾਈ ਦਿੰਦੇ ਹਨ। ਪਹਿਲਾ ਪੜਾਅ ਉਨ੍ਹਾਂ ਦੇ ਅਧਿਆਤਮ ਗਿਆਨੀ ਬਾਬਾ ਬਾਲਕ ਸਿੰਘ (1785-1862) ਦੇ ਪ੍ਰਭਾਵ ਅਧੀਨ 'ਨਾਮ ਸਿਮਰਨ' ਦੀ ਸਿੱਖ ਪਰੰਪਰਾ ਦੇ ਪੱਖ-ਪੂਰਕ ਬਣਨ ਨਾਲ ਆਰੰਭ ਹੁੰਦਾ ਹੈ। ਉਨ੍ਹਾਂ ਆਪਣੇ ਅਧਿਆਤਮ ਗੁਰੂ ਦਾ ਸਮਾਜਿਕ-ਧਾਰਮਿਕ ਸੁਧਾਰਾਂ ਦਾ ਕਾਰਜ-ਕਰਮ ਜਾਰੀ ਰੱਖਿਆ। ਦੂਜੇ ਪੜਾਅ ਵਿਚ ਉਨ੍ਹਾਂ ਜਦੋਂ 1857 ਵਿਚ ਸੰਤ ਖ਼ਾਲਸਾ ਦੀ ਨੀਂਹ ਰੱਖੀ ਤਾਂ ਉਹ ਸਹਿਜਧਾਰੀ ਤੋਂ ਖ਼ਾਲਸਾ ਪਰੰਪਰਾ ਵੱਲ ਆ ਗਏ। ਤੀਜੇ ਅਤੇ ਅੰਤਮ ਪੜਾਅ ਵਿਚ ਉਨ੍ਹਾਂ ਖ਼ਾਲਸਾ ਰਾਜ ਦੀ ਬਹਾਲੀ ਅਤੇ ਬਰਤਾਨਵੀ ਰਾਜ ਦੇ ਅੰਤ ਦਾ ਸੁਫ਼ਨਾ ਵੇਖਿਆ। ਆਪਣੇ ਸਮਾਜਿਕ-ਧਾਰਮਿਕ ਮਿਸ਼ਨ ਦੇ ਇਸ ਕਾਇਆ-ਕਲਪ ਬਾਰੇ ਉਹ ਆਪ ਵੀ ਸੰਕੇਤ ਕਰਦੇ ਹਨ ਜਦੋਂ ਉਹ ਆਖਦੇ ਹਨ ਕਿ ਪਹਿਲਾਂ ਉਹ ਇਕ ਉਦਾਸੀ ਸੰਤ ਦੇ ਅਨੁਯਾਈ ਬਣੇ, ਫਿਰ ਇੱਕ ਨਿਰਮਲੇ ਸੰਤ ਦੇ, ਪਰ ਉਨ੍ਹਾਂ ਦੀ ਅਧਿਆਤਮਿਕ ਪਿਆਸ ਨਾ ਬੁਝੀ ਅਤੇ ਅਖ਼ੀਰ ਉਨ੍ਹਾਂ ਖੰਡੇ ਦੀ ਪਾਹੁਲ ਪ੍ਰਾਪਤ ਕਰ ਲਈ। ਇਹ ਕੇਵਲ ਪ੍ਰਭੂ-ਨਾਮ ਦੀ ਸਾਧਨਾ ਹੀ ਸੀ, ਜਿਸ ਤੋਂ ਉਨ੍ਹਾਂ ਦੀ ਅਧਿਆਤਮਿਕ ਪਿਆਸ ਬੁਝੀ।[1] ਭਾਵੇਂ ਉਹ ਉਨ੍ਹਾਂ ਉਦਾਸੀ ਅਤੇ ਨਿਰਮਲੇ ਸੰਤਾਂ ਅਤੇ ਉਨ੍ਹਾਂ ਦੇ ਡੇਰਿਆਂ ਦਾ ਨਾਂ ਨਹੀਂ ਲੈਂਦੇ ਹਨ ਪਰ ਇਹ ਸਪਸ਼ਟ ਹੈ ਕਿ ਬਾਬਾ ਬਾਲਕ ਸਿੰਘ ਦੇ ਪ੍ਰਭਾਵ ਅਧੀਨ ਆਉਣ ਤੋਂ ਪਹਿਲਾਂ ਉਨ੍ਹਾਂ ਦਾ ਇਨ੍ਹਾਂ ਸੰਤਾਂ ਨਾਲ ਸੰਵਾਦ ਰਿਹਾ ਹੋਵੇਗਾ। 'ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ' ਵਿਚ ਜ਼ਿਕਰ ਆਇਆ ਹੈ ਕਿ—

> "ਬਾਬਾ ਬਾਲਕ ਸਿੰਘ ਦਾ ਜਨਮ 1841 ਬਿਕ੍ਰਮੀ/1785 ਈਸਵੀ ਵਿਚ ਰਾਵਲਪਿੰਡੀ (ਹੁਣ ਪਾਕਿਸਤਾਨ) ਡਿਵੀਜ਼ਨ ਵਿਚ ਜ਼ਿਲ੍ਹਾ ਅਟਕ ਦੇ ਪਿੰਡ ਛੋਈ ਵਿਖੇ ਅਰੋੜਾ ਪਰਿਵਾਰ ਵਿਚ ਪਿਤਾ ਦਿਆਲ ਸਿੰਘ ਦੇ ਘਰ ਮਾਤਾ ਭਾਗਭਰੀ ਦੀ ਕੁੱਖੋਂ ਹੋਇਆ ਸੀ। ਜਵਾਨੀ ਦੀ ਉਮਰ ਵਿਚ ਹੀ ਬਾਲਕ ਸਿੰਘ ਨੇ ਆਪਣੇ ਪਿੰਡ ਨੇੜੇ ਦੇ ਹਜ਼ਰੋ ਕਿਲ੍ਹੇ ਲਈ ਰੱਖਿਆ ਸੈਨਿਕ ਮੁਹੱਈਆ ਕਰਾਉਣ ਦਾ ਆਪਣਾ ਪਰਿਵਾਰਕ ਧੰਦਾ ਅਪਣਾ ਲਿਆ ਸੀ। ਉਨ੍ਹਾਂ ਦਾ ਵਿਆਹ ਮਾਈ ਤੋਤੀ ਨਾਲ ਹੋਇਆ ਸੀ। ਉਨ੍ਹਾਂ ਦੀ ਜੀਵਨੀ ਸੰਬੰਧੀ ਛੁੱਟ ਇਸ ਤੋਂ ਹੋਰ

> ਵਧੇਰੇ ਜਾਣਕਾਰੀ ਪ੍ਰਾਪਤ ਨਹੀਂ ਹੈ ਕਿ ਉਹ ਧਾਰਮਿਕ ਬਿਰਤੀ ਦੇ ਵਿਅਕਤੀ ਸਨ ਅਤੇ ਹਜ਼ਰੋ ਰਹਿੰਦਿਆਂ ਉਹ ਭਗਤ ਜਵਾਹਰ ਮੱਲ ਤੋਂ ਡੂੰਘੇ ਤੌਰ 'ਤੇ ਪ੍ਰਭਾਵਿਤ ਸਨ। ਛੇਤੀ ਹੀ ਹਜ਼ਰੋ ਦੇ ਵਸਨੀਕਾਂ ਵਿਚੋਂ ਅਤੇ ਕਿਲ੍ਹੇ ਦੇ ਰੱਖਿਅਕ ਸੈਨਿਕਾਂ ਵਿਚੋਂ ਕਈ ਵਿਅਕਤੀ ਉਨ੍ਹਾਂ ਦੇ ਸ਼ਰਧਾਲੂ ਬਣ ਗਏ।"[2]

ਬਾਬਾ ਬਾਲਕ ਸਿੰਘ ਨੇ ਭਗਤ ਜਵਾਹਰ ਮੱਲ ਦਾ ਧਾਰਮਿਕ-ਨੈਤਿਕ ਆਚਾਰ-ਵਿਹਾਰ ਅਪਣਾਇਆ। ਉਸ ਦੇ ਆਚਾਰ-ਵਿਹਾਰ ਵਿਚ "ਅਨੁਭਵ ਪਾਰੋਂ ਸੱਚ ਦਾ ਨਿਰੰਤਰ ਧਿਆਨ, ਦਿਨ ਵਿਚ ਤਿੰਨ ਵਾਰੀ ਇਸ਼ਨਾਨ, ਪੀਣ ਵਾਲੇ ਪਾਣੀ ਲਈ ਮਸ਼ਕ ਦੀ ਵਰਤੋਂ ਨਾ ਕਰਨੀ, ਅਨੰਦ ਦੀ ਰੀਤ ਅਨੁਸਾਰ ਵਿਆਹ, ਹਰ ਮਹੀਨੇ ਸਵਾ ਰੁਪਏ ਦੇ ਕੜਾਹ-ਪ੍ਰਸ਼ਾਦ ਦੀ ਸੇਵਾ ਅਤੇ ਗ਼ੈਰ-ਸਿੱਖਾਂ ਵਲੋਂ ਤਿਆਰ ਕੀਤਾ ਭੋਜਨ ਨਾ ਛਕਣਾ ਸ਼ਾਮਿਲ ਸੀ। ਦਾਜ-ਦਹੇਜ ਦੇਣਾ, ਮਾਸ ਖਾਣਾ ਅਤੇ ਸ਼ਰਾਬ ਪੀਣਾ ਪੂਰਨਭਾਂਤ ਵਰਜਿਤ ਸਨ। ਈਮਾਨਦਾਰੀ ਨਾਲ ਮਿਹਨਤ ਅਤੇ ਸੱਚ ਬੋਲਣਾ ਸਰਬੋਤਮ ਗੁਣ ਸਨ।"[3]

ਗਿਆਨੀ ਗਿਆਨ ਸਿੰਘ ਨੇ ਆਪਣੇ ਗ੍ਰੰਥ 'ਪੰਥ ਪ੍ਰਕਾਸ਼' (1846) ਵਿਚ ਨਾਮਧਾਰੀ ਗੁਰੂ ਰਾਮ ਸਿੰਘ ਦੇ ਆਪਣੇ ਅਧਿਆਤਮ ਗੁਰੂ ਬਾਬਾ ਬਾਲਕ ਸਿੰਘ ਨਾਲ ਹੋਏ ਸੰਵਾਦ 'ਤੇ ਚਾਨਣ ਪਾਇਆ ਹੈ।[4] ਉਨ੍ਹਾਂ ਅਤੇ ਉਨ੍ਹਾਂ ਦੇ ਚੇਲੇ ਰਾਮ ਸਿੰਘ ਵਿਚਕਾਰ ਹੋਏ ਅਧਿਆਤਮਿਕ ਸੰਵਾਦ ਨੇ ਰਾਮ ਸਿੰਘ ਦਾ ਦੂਰਗਾਮੀ ਸੰਕਲਪ ਬਣਾਇਆ ਕਿ ਉਹ ਸਿੱਖ ਧਰਮ ਵਿਚ ਆਈਆਂ ਤਰੁਟੀਆਂ ਦੂਰ ਕਰਨਗੇ। ਨਾਲ ਹੀ ਇਸ ਸੰਵਾਦ ਨੇ ਉਨ੍ਹਾਂ ਦਾ ਆਪਣੇ ਸਾਥੀਆਂ ਨਾਲ ਸੰਪਰਕ ਵੀ ਸਥਾਪਿਤ ਕੀਤਾ। ਭਾਈ ਸੰਤੋਖ ਸਿੰਘ ਬਾਹੋਵਾਲ ਅਨੁਸਾਰ ਬਾਬਾ ਬਾਲਕ ਸਿੰਘ ਨੇ 150 ਸਿੱਖ ਸੈਨਿਕਾਂ ਨੂੰ ਨਾਮ-ਦਾਨ ਦਿੱਤਾ ਸੀ। ਇਨ੍ਹਾਂ ਵਿਚੋਂ ਮਹੱਤਵਪੂਰਨ ਨਾਂ ਹਨ—ਬਾਬਾ ਜਮੀਅਤ ਸਿੰਘ ਗਿੱਲ, ਕਾਨ੍ਹ ਸਿੰਘ ਨਿਹਾਲ ਚੱਕ, ਜਿੱਤ ਸਿੰਘ ਥਾੜੂ ਤੇ ਰਾਜਾ ਤਰੰਡੀ, ਸ਼ਾਮ ਸਿੰਘ ਸਰਹਾਲੀ ਅਤੇ ਭਗਵਾਨ ਸਿੰਘ ਅਦਬੰਗੀ। ਅੱਗੇ ਚੱਲ ਕੇ ਅਸੀਂ ਵੇਖਾਂਗੇ ਕਿ ਇਨ੍ਹਾਂ ਸੈਨਿਕਾਂ ਨੇ ਨਵੇਂ ਪੰਥ ਦੀ ਰਚਨਾ ਵਿਚ ਅਹਿਮ ਭੂਮਿਕਾ ਅਦਾ ਕੀਤੀ।

ਨਾਮਧਾਰੀ ਗੁਰੂ ਦਾ ਆਪਣੇ ਪਿੰਡ ਮੁੜ ਆਉਣਾ ਉਨ੍ਹਾਂ ਦੇ ਸਮਾਜਿਕ-ਧਾਰਮਿਕ ਜੀਵਨ ਦੀ ਇੱਕ ਮਹੱਤਵਪੂਰਨ ਘਟਨਾ ਸੀ। ਮਾਲਵਾ ਇਲਾਕੇ ਦਾ ਸਮਾਜਿਕ-ਸਭਿਆਚਾਰਕ ਅਤੇ ਜਨ-ਅੰਕਣ ਪਰਿਪੇਖ ਹਜ਼ਰੋ ਦੇ ਉਸ ਭੂਗੋਲਿਕ-ਰਾਜਨੀਤਿਕ ਪਰਿਪੇਖ ਤੋਂ ਬੁਨਿਆਦੀ ਤੌਰ 'ਤੇ ਵੱਖਰਾ ਸੀ, ਜਿਥੇ ਉਸ ਦੇ ਅਧਿਆਤਮ ਗੁਰੂ ਆਪਣੇ ਮਿਸ਼ਨ ਦਾ ਪ੍ਰਚਾਰ ਕਰਦੇ ਸਨ। ਆਪਣੇ ਜੱਦੀ ਪਿੰਡ ਆ ਕੇ ਉਨ੍ਹਾਂ ਨਾ ਕੇਵਲ ਪ੍ਰਭੂ-ਨਾਮ ਦੀ ਸਾਧਨਾ ਹੀ ਕੀਤੀ ਸਗੋਂ ਮਾਲਵਾ ਇਲਾਕੇ ਦੇ ਲੋਕਾਂ ਵਿਚ ਪ੍ਰਚੱਲਤ ਵਿਸ਼ਵਾਸ਼ਾਂ ਅਤੇ ਪ੍ਰਥਾਵਾਂ ਦਾ ਸਰੂਪ ਵੀ ਸਮਝਿਆ। ਇਨ੍ਹਾਂ ਲੋਕਾਂ ਦਾ ਸੰਬੰਧ ਵੱਖੋ-ਵੱਖਰੀਆਂ ਕਾਰੋਬਾਰੀ ਜ਼ਾਤਾਂ ਅਤੇ ਧਰਮਾਂ ਨਾਲ ਸੀ। ਜਿਹਾ ਸ਼ੁਰੂ ਵਿਚ ਦੱਸਿਆ ਗਿਆ ਹੈ, ਇਸ ਇਲਾਕੇ ਵਿਚ ਸਿੱਖ ਮਤ ਦਾ ਪ੍ਰਚਾਰ ਕਰਨ ਵਾਲੇ ਬਾਗੜੀਆਂ ਪਰਿਵਾਰ ਦੇ ਵਡੇਰੇ ਹੀ ਸਨ। ਇਹ ਭਾਈ ਰੂਪ ਚੰਦ (1614-1709) ਸੀ, ਜੋ ਗੁਰੂ ਹਰਿਗੋਬਿੰਦ ਦਾ ਅਨੁਯਾਈ ਬਣਿਆ

ਸੀ ਅਤੇ ਉਸ ਨੇ ਗੁਰੂ ਦੀ ਚਰਨ-ਛੋਹ ਨੂੰ ਯਾਦਗਾਰ ਬਣਾਉਣ ਲਈ ਭਾਈ ਕੀ ਸਮਾਧ ਜਾਂ ਸਮਾਧ ਭਾਈ ਪਿੰਡ ਵਿਖੇ ਗੁਰਦਵਾਰਾ ਬਣਵਾਇਆ ਸੀ। ਆਖਦੇ ਹਨ ਕਿ "ਉਸ ਦੇ ਪੁੱਤਰ ਦਮਦਮਾ ਸਾਹਿਬ (ਤਲਵੰਡੀ ਸਾਬੋ) ਵਿਖੇ ਗੁਰੂ ਗੋਬਿੰਦ ਸਿੰਘ ਹਥੋਂ ਸਿੱਖ ਸਜੇ ਸਨ ਅਤੇ ਉਨ੍ਹਾਂ ਗੁਰੂ ਸਾਹਿਬ ਦੀ ਦੱਖਣ ਯਾਤਰਾ ਵਿਚ ਉਨ੍ਹਾਂ ਦਾ ਸਾਥ ਦਿੱਤਾ ਸੀ। ਕੁਝ ਸਮੇਂ ਮਗਰੋਂ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਪੰਜਾਬ ਮੁੜ ਕੇ ਗੁਰੂ ਦੇ ਸ਼ਬਦ ਦਾ ਪ੍ਰਚਾਰ ਕਰਨ ਦੀ ਸਲਾਹ ਦਿੱਤੀ ਸੀ।"[5] ਸਿੱਟੇ ਵੱਜੋਂ ਇਸ ਇਲਾਕੇ ਦੇ ਸਿੱਖਾਂ ਵਿਚ ਸਿੱਖ ਗੁਰੂਆਂ ਅਤੇ ਧਰਮ ਸ਼ਾਸਤਰਾਂ ਪ੍ਰਤੀ ਸ਼ਰਧਾ ਉਤਪੰਨ ਹੋ ਗਈ। ਇਨ੍ਹਾਂ ਵਿਚੋਂ ਕੁਝ ਨੇ ਪਾਹੁਲ ਵੀ ਪ੍ਰਾਪਤ ਕੀਤੀ। ਏਨਾ ਹੀ ਮਹੱਤਵਪੂਰਨ ਪ੍ਰਭਾਵ ਮੁਸਲਮਾਨ ਸੰਤ ਸਖ਼ੀ ਸਰਵਰ ਸੁਲਤਾਨ ਦਾ ਸੀ, ਜਿਸ ਦਾ ਮਜ਼ਾਰ ਡੇਰਾ ਗ਼ਾਜ਼ੀ ਖ਼ਾਂ ਜ਼ਿਲ੍ਹੇ ਵਿਚ ਨਗਾਹਾ ਵਿਖੇ ਕਾਇਮ ਸੀ। ਹਿੰਦੂ ਜੱਟਾਂ ਦੀ ਵੱਸੋਂ ਸਖ਼ੀ ਸਰਵਰ ਦੀ ਅਨੁਯਾਈ ਬਣ ਗਈ ਅਤੇ 'ਸੁਲਤਾਨੀਏ' ਅਖਵਾਉਣ ਲੱਗੀ। ਸਖ਼ੀ ਸਰਵਰ ਦਾ ਪ੍ਰਭਾਵ ਮਾਲਵਾ ਇਲਾਕੇ ਵਿਚ ਲਿਆਉਣ ਦਾ ਸਿਹਰਾ ਹਿੰਦੂ ਜੱਟਾਂ ਸਿਰ ਬੰਨ੍ਹਿਆ ਜਾ ਸਕਦਾ ਹੈ। ਉਨ੍ਹਾਂ ਪੇਂਡੂ ਇਲਾਕਿਆਂ ਵਿਚ ਪੀਰਖ਼ਾਨੇ ਕਾਇਮ ਕੀਤੇ। ਇਨ੍ਹਾਂ ਪੀਰਖ਼ਾਨਿਆਂ ਦੇ ਸੇਵਾਦਾਰਾਂ ਨੂੰ 'ਭਰਾਈ' ਆਖਿਆ ਜਾਂਦਾ ਸੀ। ਇਹ ਸੁਲਤਾਨੀਏ ਹੀ ਸਨ, ਜਿਨ੍ਹਾਂ ਪਾਹੁਲ ਪ੍ਰਾਪਤ ਕੀਤੀ ਅਤੇ ਆਪਣੇ ਨਾਂ ਨਾਲ ਸਿੰਘ ਸ਼ਬਦ ਜੋੜਿਆ। ਪਰ ਉਹ ਆਪਣੇ ਨੂੰ ਨਾ ਪੀਰਖ਼ਾਨਿਆਂ ਦੀ ਪੂਜਾ ਤੋਂ ਮੁਕਤ ਕਰ ਸਕੇ ਅਤੇ ਨਾ ਹਿੰਦੂ ਦੇਵੀ-ਦੇਵਤਿਆਂ ਦੀ ਪੂਜਾ ਤੋਂ। ਇੱਬਟਸਨ ਸੁਲਤਾਨੀ ਸਿੱਖ ਦਾ ਸ਼ਬਦ-ਚਿੱਤਰ ਇਸ ਤਰ੍ਹਾਂ ਪੇਸ਼ ਕਰਦਾ ਹੈ :-

> "ਸੁਲਤਾਨੀਆ ਆਮ ਤੌਰ 'ਤੇ ਆਪਣੇ ਨੂੰ ਸਿੱਖ ਹੀ ਆਖਦਾ ਹੈ ਅਤੇ ਆਪਣੇ ਤੇ ਗੁਰਸਿੱਖ ਵਿਚਕਾਰ ਕੋਈ ਬਹੁਤਾ ਫਰਕ ਨਹੀਂ ਸਮਝਦਾ। ਬੱਸ ਏਨਾ ਹੈ ਕਿ ਗੁਰਸਿੱਖ ਉਸ ਦੇ ਨਾਲ ਹੁੱਕਾ ਸਾਂਝਾ ਨਹੀਂ ਕਰ ਸਕਦਾ। ਸੁਲਤਾਨ ਨੂੰ ਸਾਲ ਵਿਚ ਇੱਕ ਵਾਰੀ ਹੀ ਚੇਤੇ ਕੀਤਾ ਜਾਂਦਾ ਹੈ ਅਤੇ ਇਹ ਵੀ ਇੱਕ ਰਸਮ ਹੀ ਹੈ...ਸਿੱਖਾਂ ਅਤੇ ਸੁਲਤਾਨੀਆਂ ਦੋਵਾਂ ਦਾ ਅਸਲੀ ਧਰਮ ਇਕ ਈਸ਼ਵਰ ਵਿਚ ਵਿਸ਼ਵਾਸ਼ ਹੈ ਅਤੇ ਨਿਤਾਪ੍ਰਤੀ ਜੀਵਨ ਵਿਚ ਉਹ ਅੱਖਾਂ ਮੀਟ ਕੇ ਬ੍ਰਾਹਮਣ ਦੀ ਆਗਿਆ ਦੀ ਪਾਲਣਾ ਕਰਦੇ ਹਨ।"[6]

ਕਿਉਂਕਿ ਪੰਜਾਬ ਦਾ ਸਾਰਾ ਪੇਂਡੂ ਇਲਾਕਾ ਪੀਰਖ਼ਾਨਿਆਂ ਅਤੇ ਦਰਗਾਹਾਂ ਨਾਲ ਭਰਿਆ ਪਿਆ ਸੀ ਅਤੇ ਹਜ਼ਾਰਾਂ ਸਿੱਖ ਸਖ਼ੀ ਸਰਵਰ[7] ਦੇ ਭਗਤ ਸਨ, ਇਸ ਲਈ ਨਾਮਧਾਰੀ ਗੁਰੂ ਨੇ ਇਸ ਦੇ ਪ੍ਰਤੀ ਆਪਣੀ ਚਿੰਤਾ ਪ੍ਰਗਟਾਈ। ਉਨ੍ਹਾਂ ਅਨੁਭਵ ਕੀਤਾ ਕਿ ਮਜ਼ਾਰਾਂ, ਦਰਗਾਹਾਂ, ਠਾਕਰਦਵਾਰਿਆਂ ਅਤੇ ਸ਼ਿਵਦਵਾਰਿਆਂ ਦੀ ਪੂਜਾ ਸਿੱਖ ਧਰਮ ਵਿਚ ਆਇਆ ਵਿਕਾਰ ਹੈ। ਅੱਗੇ ਚੱਲ ਕੇ ਅਸੀਂ ਵੇਖਾਂਗੇ ਕਿ ਨਾਮਧਾਰੀ ਗੁਰੂ ਰਾਮ ਸਿੰਘ ਦੀਆਂ ਸਿੱਖਿਆਵਾਂ ਪੀਰਾਂ, ਵਿਸ਼ੇਸ਼ ਕਰ ਕੇ ਸਖ਼ੀ ਸਰਵਰ, ਦੇ ਪ੍ਰਚਲਤ ਪ੍ਰਭਾਵ ਅਤੇ ਮਜ਼ਾਰਾਂ-ਦਰਗਾਹਾਂ ਵਿਰੁੱਧ ਨਿਰਦੇਸ਼ਿਤ ਸਨ।

ਸਖ਼ੀ ਸਰਵਰ ਦੀ ਪੂਜਾ ਤੋਂ ਇਲਾਵਾ ਸਿੱਖਾਂ ਸਮੇਤ ਲੋਕ 'ਗੁੱਗਾ'[8] ਆਖੇ ਜਾਂਦੇ ਇੱਕ

ਹੋਰ ਪੀਰ ਅਤੇ ਦੁਰਗਾ, ਕਾਲੀ, ਕਾਲਕਾ, ਮਹੇਸ਼ਵਰੀ, ਸੀਤਲਾ ਦੇਵੀ, ਮਨਸਾ ਦੇਵੀ ਅਤੇ ਨੈਣਾ ਦੇਵੀ ਜਿਹੀਆਂ ਦੇਵੀਆਂ ਦੀ ਪੂਜਾ ਕਰਦੇ ਸਨ। ਇਸ ਬਾਰੇ ਅਸੀਂ ਪਹਿਲਾਂ ਵੀ ਦੱਸ ਆਏ ਹਾਂ। ਕਾਂਗੜਾ, ਹੁਸ਼ਿਆਰਪੁਰ ਅਤੇ ਅੰਬਾਲਾ ਜ਼ਿਲ੍ਹੇ ਵਿਚ ਹਜ਼ਾਰਾਂ ਹਿੰਦੂ-ਸਿੱਖ ਇਨ੍ਹਾਂ ਦੇਵੀਆਂ ਦੀ ਪੂਜਾ ਕਰਦੇ ਸਨ। "ਸਿੱਖ ਕੇਵਲ ਦੇਵੀ ਦੇ ਭਗਤ ਹੀ ਨਹੀਂ ਸਨ ਸਗੋਂ ਦੇਵੀ ਨਾਲ ਸੰਬੰਧਤ ਸਿਲਸਿਲਿਆਂ ਵਿਚ ਵੀ ਸ਼ਰੀਕ ਸਨ। ਮਿਸਾਲ ਦੇ ਤੌਰ 'ਤੇ ਕਾਂਗੜੇ ਦੀ ਜਵਾਲਾਮੁਖੀ ਦੇਵੀ ਨਾਲ ਸੰਬੰਧਤ 'ਤੇਲਰਾਜਾਂ' ਸਿਲਸਿਲੇ ਵਿਚ ਸਿੱਖ 'ਫ਼ਕੀਰ' ਵੀ ਸਨ।"[9] ਨਾਮਧਾਰੀ ਗੁਰੂ ਨੇੜੇ ਇਹ ਦੇਵੀਦਵਾਰੇ, ਸ਼ਿਵਦਵਾਰੇ ਅਤੇ ਮੰਦਰ ਸ਼ੋਸ਼ਣ ਦਾ ਸਾਧਨ ਸਨ, ਜਿਨ੍ਹਾਂ ਦਾ ਤਰਿਸਕਾਰ ਕੀਤਾ ਜਾਣਾ ਚਾਹੀਦਾ ਸੀ ਅਤੇ ਇਨ੍ਹਾਂ ਥਾਵਾਂ 'ਤੇ ਕਦੀ ਨਹੀਂ ਸੀ ਜਾਣਾ ਚਾਹੀਦਾ।

ਜਿਵੇਂ ਪਿਛਲੇ ਅਧਿਆਇਆਂ ਵਿਚ ਦੱਸ ਆਏ ਹਾਂ, ਦਿਹਾਤੀ ਇਲਾਕਿਆਂ ਵਿਚ ਵਸਦੇ ਸਿੱਖ ਸੂਰਜ ਦੇਵਤਾ, ਨਦੀਆਂ-ਨਾਲਿਆਂ (ਪਾਣੀ ਦਾ ਦੇਵਤਾ ਖ਼ਵਾਜਾ ਖ਼ਿਜ਼ਰ), ਪਿੱਪਲ ਅਤੇ ਬੋਹੜ ਜਿਹੇ ਬ੍ਰਿਛਾਂ ਦੀ ਪੂਜਾ ਕਰਦੇ ਸਨ। ਉਦਾਹਰਨ ਦੇ ਤੌਰ 'ਤੇ ਮਾਲਵੇ ਦੇ ਜੱਟ ਜੰਡ ਦੀ ਪੂਜਾ ਕਰਦੇ ਸਨ। ਇਸੇ ਤਰ੍ਹਾਂ ਨਾਲ ਔਰਤਾਂ ਤੁਲਸੀ ਦੀ ਪੂਜਾ ਕਰਦੀਆਂ ਸਨ। ਉਹ ਪ੍ਰੇਤ ਆਤਮਾਵਾਂ (ਭੂਤਾਂ, ਚੁੜੇਲਾਂ, ਡਾਇਣਾਂ), ਜਾਦੂ-ਟੋਣਿਆਂ ਅਤੇ ਮੰਤਰਾਂ ਰਾਹੀਂ ਤੰਦਰੁਸਤੀ ਆਦਿ ਵਿਚ ਵੀ ਵਿਸ਼ਵਾਸ਼ ਰਖਦੇ ਸਨ।

ਸਭ ਤੋਂ ਉੱਪਰ ਇਹ ਕਿ ਪੰਜਾਬ ਦੇ ਹਰ ਜ਼ਿਲ੍ਹੇ ਵਿਚ ਸਿੱਖਾਂ ਦੇ ਧਾਰਮਿਕ ਅਸਥਾਨ ਲੋਕਪ੍ਰਿਯ ਸਭਿਆਚਾਰ ਦੇ ਕੇਂਦਰ ਬਣ ਗਏ ਸਨ। ਇਨ੍ਹਾਂ ਅਸਥਾਨਾਂ 'ਤੇ ਮੰਹਤਾਂ ਅਤੇ ਪੁਜਾਰੀਆਂ ਦਾ ਕਬਜ਼ਾ ਸੀ, ਜੋ ਨਿਰਮਲੇ ਅਤੇ ਉਦਾਸੀ ਸਨ। ਇਨ੍ਹਾਂ ਧਰਮ ਅਸਥਾਨਾਂ ਵਿਚ ਗ੍ਰੰਥ ਸਾਹਿਬ ਦੇ ਪ੍ਰਕਾਸ਼ ਵਾਲੇ ਗੁਰਦਵਾਰੇ ਦੇ ਨਾਲ-ਨਾਲ ਸਿੱਖ ਸ਼ਹੀਦਾਂ ਦੇ ਨਾਂ 'ਤੇ ਬਣੀਆਂ ਸਮਾਧਾਂ ਅਤੇ ਮੜ੍ਹੀਆਂ ਵੀ ਹੁੰਦੀਆਂ ਸਨ। ਇਨ੍ਹਾਂ ਅਸਥਾਨਾਂ ਦੇ ਵਿਹੜੇ ਵਿਚ ਹਿੰਦੂ ਦੇਵੀ-ਦੇਵਤਿਆਂ ਦੀ ਪੂਜਾ ਵੀ ਕੀਤੀ ਜਾਂਦੀ ਸੀ। ਇਸ ਤੋਂ ਇਲਾਵਾ ਮਾਘੀ, ਦਿਵਾਲੀ, ਵਿਸਾਖੀ ਆਦਿ ਤਿਓਹਾਰਾਂ 'ਤੇ ਮੇਲੇ ਵੀ ਲੱਗਦੇ ਸਨ। ਇਸ ਸੰਬੰਧ ਵਿਚ ਅਸੀਂ ਮੋਗਾ ਤਹਿਸੀਲ ਦੇ ਡਰੋਲੀ ਪਿੰਡ ਦੇ ਮੰਦਰ ਦੀ ਉਦਾਹਰਣ ਪੇਸ਼ ਕਰ ਸਕਦੇ ਹਾਂ। ਇਸ ਮੰਦਰ ਨੂੰ ਮਾਤਾ ਦਾਮੋਦਰੀ ਮੰਦਰ ਆਖਿਆ ਜਾਂਦਾ ਸੀ ਅਤੇ ਇਥੇ ਹਰ ਸਾਲ ਦੋ ਮੇਲੇ ਭਰਦੇ ਸਨ, ਇਕ ਲੋਹੜੀ 'ਤੇ ਅਤੇ ਦੂਜਾ ਵਿਸਾਖੀ 'ਤੇ। ਮਾਤਾ ਦਾਮੋਦਰੀ ਇੱਕ ਦੇਵੀ ਸੀ, ਗੁਰੂ ਹਰਿਗੋਬਿੰਦ ਦੀ ਚੇਲੀ ਸੀ ਅਤੇ ਉਸ ਦੀ ਮੜ੍ਹੀ ਮੰਦਰ ਨੇੜੇ ਬਣੀ ਹੋਈ ਸੀ। ਇਹ ਮੰਦਰ 1710 ਬਿ. ਵਿਚ ਉਸਾਰਿਆ ਗਿਆ ਸੀ। ਇਥੇ ਕਿਸੇ ਬ੍ਰਾਹਮਣ ਨੂੰ ਪੁਜਾਰੀ ਨਹੀਂ ਸੀ ਰੱਖਿਆ ਗਿਆ। ਇਹ ਸੇਵਾ ਇੱਕ ਸਿੱਖ ਨੂੰ ਸੌਂਪੀ ਗਈ ਸੀ, ਜੋ ਮੰਦਰ ਦੀ ਸਾਫ਼-ਸਫ਼ਾਈ ਕਰਦਾ ਸੀ, ਸਵੇਰੇ ਚਬੂਤਰਾ ਧੋਂਦਾ ਸੀ ਅਤੇ ਸ਼ਾਮੀਂ ਪਵਿੱਤਰ ਦੀਵਾ ਜਗਾਉਂਦਾ ਸੀ। ਨਗਾੜਾ ਵੀ ਵਜਾਇਆ ਜਾਂਦਾ ਸੀ। ਇਸੇ ਤਰ੍ਹਾਂ ਮੁਕਤਸਰ ਤਹਿਸੀਲ ਦੇ ਸਰਾਏ ਮੰਘਾ ਵਿਖੇ ਇਕ ਮੰਦਰ ਸੀ, ਜਿਸ ਨੂੰ 'ਗੁਰੂ ਨਾਨਕ ਜੀ ਦਾ ਗੁਰਦਵਾਰਾ' ਆਖਿਆ ਜਾਂਦਾ ਸੀ ਅਤੇ ਇਥੇ ਵਿਸਾਖੀ 'ਤੇ ਮੇਲਾ ਲੱਗਦਾ ਸੀ। ਮੰਦਰ ਵਿਚ ਗੁਰੂ ਨਾਨਕ ਦੀ ਚਰਨ ਛਾਪ ਵਾਲਾ ਇੱਕ ਪੱਥਰ ਸੀ। ਇਸ ਦਾ ਪ੍ਰਬੰਧ 'ਭਾਈਆਂ

ਦੇ ਵਾਰਿਸਾਂ ਕੋਲ ਸੀ, ਜਿਨ੍ਹਾਂ ਇਕ ਉਦਾਸੀ ਨੂੰ ਇਹ ਸੇਵਾ ਲਾਈ ਹੋਈ ਸੀ। ਮੇਲੇ ਦੇ ਮੌਕੇ 'ਤੇ ਗ੍ਰੰਥ ਸਾਹਿਬ ਦਾ ਪਾਠ ਹੁੰਦਾ ਸੀ ਅਤੇ ਕੜਾਹ-ਪ੍ਰਸ਼ਾਦ ਵਰਤਾਇਆ ਜਾਂਦਾ ਸੀ। ਹਰ ਸਮੇਂ ਇੱਕ ਦੀਵਾ ਬਲਦਾ ਰਹਿੰਦਾ ਸੀ। ਹਿੰਦੂ ਅਤੇ ਸਿੱਖ ਦੋਵੇਂ ਮੱਥੇ ਟੇਕਣ ਆਉਂਦੇ ਸਨ। ਇਸ ਤਰ੍ਹਾਂ ਨਾਲ ਹਿੰਦੂਆਂ ਅਤੇ ਸਿੱਖਾਂ ਦੇ ਵਿਸ਼ਵਾਸ਼ਾਂ ਅਤੇ ਪ੍ਰਥਾਵਾਂ ਵਿਚ ਕੋਈ ਫਰਕ ਨਹੀਂ ਸੀ।[10]

ਮੁੱਢਲੇ ਪੜਾਅ 'ਤੇ ਨਾਮਧਾਰੀ ਗੁਰੂ ਸਿੱਖਾਂ ਵਿਚ ਵਿਆਪਤ ਅਧਾਰਮਿਕਤਾ ਅਤੇ ਬਹੁ-ਦੇਵਵਾਦ 'ਤੇ ਚਿੰਤਤ ਸਨ। ਉਹ ਨਾਮ-ਸਿਮਰਨ ਦੀ ਅਣਹੋਂਦ ਅਤੇ ਗੁਰਬਾਣੀ, ਵਿਸ਼ੇਸ਼ ਤੌਰ 'ਤੇ ਆਦਿ ਗ੍ਰੰਥ ਵਿਚਲੀ ਗੁਰਬਾਣੀ, ਦਾ ਪਾਠ ਨਾ ਕੀਤੇ ਜਾਣ 'ਤੇ ਵੀ ਚਿੰਤਤ ਸਨ। ਸੰਤ ਨਿਧਾਨ ਸਿੰਘ ਆਲਮ ਨੇ ਸਿੱਖ ਧਰਮ ਦੀ ਸਥਿਤੀ ਠੀਕ ਤਰ੍ਹਾਂ ਨਾਲ ਸਮਝ ਲਈ ਸੀ ਜਦੋਂ ਉਸ ਨੇ ਲਿਖਿਆ :-

> "ਉਹ ਸਿੱਖ, ਜਿਨ੍ਹਾਂ ਦੇ ਪੁਰਖੇ ਸਵੇਰੇ ਸੁਵਖ਼ਤੇ ਜਾਗ ਉਠਦੇ ਸਨ, ਚੰਗੀ ਤਰ੍ਹਾਂ ਨਾਲ ਇਸ਼ਨਾਨ ਕਰਦੇ ਸਨ ਅਤੇ ਗੁਰੂ ਗ੍ਰੰਥ ਦਾ ਪਾਠ ਕੀਤੇ ਬਿਨਾ ਮੂੰਹ ਵਿਚ ਅੰਨ ਦਾ ਦਾਣਾ ਵੀ ਨਹੀਂ ਪਾਉਂਦੇ ਸਨ, ਅੱਜ ਏਨੇ ਪਤਿਤ ਹੋ ਗਏ ਹਨ ਕਿ ਉਨ੍ਹਾਂ ਦਾ ਜੀਵਨ ਹੀ ਪੂਰਨਭਾਂਤ ਬਦਲ ਗਿਆ ਹੈ। ਹੁਣ ਉਹ ਜਪੁਜੀ ਦਾ ਪਾਠ ਨਹੀਂ ਕਰਦੇ ਅਤੇ ਉਨਾਂ ਦਾ ਸੰਪੂਰਨ ਵਤੀਰਾ ਧਰਮ ਪ੍ਰਤੀ ਤਰਿਸਕਾਰ ਅਤੇ ਉਪਹਾਸ ਵਾਲਾ ਵਤੀਰਾ ਹੈ।"[11]

## ਸੰਤ ਖ਼ਾਲਸਾ ਦੀ ਰਚਨਾ

ਸਿੱਖਾਂ ਅੰਦਰ ਨੈਤਿਕ ਅਤੇ ਧਾਰਮਿਕ ਘਾਣ ਦੇ ਇਸ ਦੌਰ ਵਿਚ ਨਾਮਧਾਰੀ ਗੁਰੂ ਰਾਮ ਸਿੰਘ ਨੇ ਉਨ੍ਹਾਂ ਸਿੱਖ ਪਰੰਪਰਾਵਾਂ ਨੂੰ ਮੁੜ ਸੁਰਜੀਤ ਕਰਨ ਬਾਰੇ ਸੋਚਿਆ, ਜਿਨ੍ਹਾਂ ਉੱਪਰ ਉਸ ਸਮੇਂ ਧਾਰਮਿਕ ਬੰਦੇ, ਸਿੱਖ ਗੁਰੂਆਂ ਦੇ ਵਾਰਿਸ (ਬੇਦੀ ਅਤੇ ਸੋਢੀ), ਮਹੰਤ ਅਤੇ ਪੁਜਾਰੀ ਧੋਖੇ ਨਾਲ ਕਬਜ਼ਾ ਕਰੀ ਬੈਠੇ ਸਨ। ਜਿਵੇਂ ਪਹਿਲਾਂ ਵੇਖ ਚੁੱਕੇ ਹਾਂ, ਰਾਮ ਸਿੰਘ ਆਪ-ਪਾਸ ਦੇ ਪਿੰਡਾਂ ਵਿਚ ਇੱਕ ਸਿੱਧੇ-ਸਾਦੇ, ਈਮਾਨਦਾਰ ਅਤੇ ਪਰਮਾਤਮਾ ਤੋਂ ਡਰਦੇ ਵਿਅਕਤੀ ਦੇ ਤੌਰ 'ਤੇ ਜਾਣੇ ਜਾਂਦੇ ਸਨ। ਇਸ ਸਮੇਂ ਤਕ ਉਨ੍ਹਾਂ ਖ਼ਾਲਸਾ ਫੌਜ ਵਿਚਲੇ ਆਪਣੇ ਪੁਰਾਣੇ ਸਾਥੀਆਂ ਦਾ ਇਕ ਨਾਭੀ-ਕੇਂਦਰ ਬਣਾ ਲਿਆ ਸੀ ਅਤੇ ਵੱਡੀ ਗਿੱਣਤੀ ਵਿਚ ਆਪਣੇ ਅਨੁਯਾਈ ਪੈਦਾ ਕਰ ਲਏ ਸਨ। ਸੰਜੋਗਵੱਸ ਸਾਡੇ ਪਾਸ ਉਨ੍ਹਾਂ ਕਾਰਨਾਂ ਅਤੇ ਸਥਿਤੀਆਂ ਦਾ ਵੇਰਵਾ ਦੇਣ ਵਾਲਾ ਕੋਈ ਸਮਕਾਲੀ ਸ੍ਰੋਤ ਉਪਲਬਧ ਨਹੀਂ ਹੈ, ਜਿਨ੍ਹਾਂ ਅਧੀਨ 12 ਅਪ੍ਰੈਲ, 1857 ਨੂੰ ਸੰਤ ਖ਼ਾਲਸਾ ਦੀ ਨੀਂਹ ਰੱਖੀ ਗਈ ਸੀ। ਕੇਵਲ ਸੰਤੋਖ ਸਿੰਘ ਬਾਹੋਵਾਲ ਦੀ ਇਕ ਲਿਖਤ ਹੀ ਹੈ, ਜਿਸ ਵਿਚ ਇਸ ਦੀ ਰਚਨਾ ਦੀ ਤਿਥੀ ਅਤੇ ਸਥਾਨ ਦਾ ਜ਼ਿਕਰ ਹੋਇਆ ਹੈ। ਉਸ ਨੇ ਵੀ ਲਿਖਿਆ ਹੈ ਕਿ ਨਾਮਧਾਰੀ ਗੁਰੂ ਰਾਮ ਸਿੰਘ ਨੇ ਆਪਣੇ ਅਧਿਆਤਮ ਗੁਰੂ ਬਾਬਾ ਬਾਲਕ ਸਿੰਘ ਤੋਂ ਪ੍ਰੇਰਨਾ ਅਤੇ ਮਾਰਗ-ਦਰਸ਼ਨ ਪ੍ਰਾਪਤ ਕੀਤਾ ਸੀ। ਪਰ ਇਸ ਦੇ ਨਾਲ ਹੀ ਇਥੇ ਇਹ ਦੱਸ ਦੇਣਾ ਵੀ ਜ਼ਰੂਰੀ ਹੈ ਕਿ ਸੰਤ ਖ਼ਾਲਸਾ

ਦੀ ਰਚਨਾ ਅਤੇ ਇਸ ਦੀ ਰਹਿਤ ਬਾਬਾ ਬਾਲਕ ਸਿੰਘ ਦੀਆਂ ਸਿੱਖਿਆਵਾਂ ਦੀਆਂ ਪੂਰਕ ਨਹੀਂ ਸਨ। ਜਿਵੇਂ ਪਹਿਲਾਂ ਦੱਸਿਆ ਜਾ ਚੁੱਕਾ ਹੈ, ਬਾਬਾ ਬਾਲਕ ਸਿੰਘ ਦੀਆਂ ਸਿੱਖਿਆਵਾਂ ਦਾ ਧੁਰਾ ਸਹਿਜਧਾਰੀ ਪਰੰਪਰਾਵਾਂ ਸਨ।[12]

ਬਾਬਾ ਬਾਲਕ ਸਿੰਘ ਨੇ ਨਾਮ ਦੇਣਾ ਵੀ ਸ਼ੁਰੂ ਕਰ ਦਿੱਤਾ ਸੀ ਅਤੇ ਉਹ ਦੀਖਿਅਤ ਹੋਣ ਵਾਲੇ ਵਿਅਕਤੀ ਦੇ ਕੰਨ ਵਿਚ ਗੁਰਮੰਤਰ ਬੋਲਦੇ ਹੁੰਦੇ ਸਨ। ਜਿਵੇਂ ਹੋਰ ਸੰਤ-ਬਾਬੇ ਕਰਦੇ ਹੁੰਦੇ ਸਨ, ਉਸੇ ਤਰ੍ਹਾਂ ਨਾਮਧਾਰੀ ਗੁਰੂ ਰਾਮ ਸਿੰਘ ਨੇ ਵੀ ਆਪਣੇ ਸ਼ਰਧਾਲੂਆਂ ਨੂੰ ਖੰਡੇ ਦੀ ਪਾਹੁਲ ਦੇਣੀ ਸ਼ੁਰੂ ਕਰ ਦਿੱਤੀ। ਉਨ੍ਹਾਂ ਆਪਣੇ ਅਨੁਯਾਈਆਂ ਨੂੰ ਆਮ ਪ੍ਰਥਾ ਅਨੁਸਾਰ ਪੰਜ ਕਕਾਰ ਧਾਰਨ ਕਰਨ ਦਾ ਆਦੇਸ਼ ਦਿੱਤਾ ਪਰ ਜਦੋਂ ਅੰਗਰੇਜ਼ ਸਰਕਾਰ ਨੇ ਕਿਰਪਾਨ ਧਾਰਨ ਕਰਨ 'ਤੇ ਪਾਬੰਦੀ ਲਗਾ ਦਿੱਤੀ ਤਾਂ ਉਨ੍ਹਾਂ ਆਪਣੇ ਅਨੁਯਾਈਆਂ ਨੂੰ ਕਿਰਪਾਨ ਦੀ ਥਾਂ 'ਤੇ ਮੋਟੀ ਲਾਠੀ ਫੜਣ ਦੀ ਸਲਾਹ ਦਿੱਤੀ। ਇੱਥੇ ਇਹ ਵੀ ਦੱਸ ਦੇਣਾ ਚਾਹੁੰਦੇ ਹਾਂ ਕਿ ਸਿੱਖ ਸਜਾਉਣ ਦੀ ਰਸਮ ਤਖ਼ਤਾਂ ਅਤੇ ਗੁਰਦਵਾਰਿਆਂ ਦੇ ਠੇਕੇਦਾਰ ਮਹੰਤ ਅਤੇ ਪੁਜਾਰੀ ਹੀ ਅਦਾ ਕਰਦੇ ਸਨ। ਨਾਮਧਾਰੀ ਗੁਰੂ ਨੇ ਨਿਮਨਲਿਖਤ ਵਿਅਕਤੀਆਂ ਨੂੰ ਖੰਡੇ ਦੀ ਪਾਹੁਲ ਦੇ ਕੇ ਭੈਣੀ ਸਾਹਿਬ ਵਿਖੇ ਆਪਣੇ ਸਦਰ ਮੁਕਾਮ ਦੀ ਪ੍ਰਤਿਸ਼ਠਾ ਵਿਚ ਵਾਧਾ ਕਰ ਦਿੱਤਾ :-

1. ਭਾਈ ਕਾਨ੍ਹ ਸਿੰਘ ਨਿਹੰਗ, ਪਿੰਡ ਚੱਕ, ਰਿਆਸਤ ਮਾਲੇਰਕੋਟਲਾ
2. ਭਾਈ ਲਾਭ ਸਿੰਘ, ਅੰਮ੍ਰਿਤਸਰ
3. ਭਾਈ ਨੈਣਾ ਸਿੰਘ ਵਰ੍ਹੀਆ, ਜ਼ਿਲ੍ਹਾ ਅੰਮ੍ਰਿਤਸਰ
4. ਭਾਈ ਆਤਮਾ ਸਿੰਘ, ਪਿੰਡ ਆਲ੍ਹਾ ਮੁਹਾਰ, ਜ਼ਿਲ੍ਹਾ ਸਿਆਲਕੋਟ (ਹੁਣ ਪਾਕਿਸਤਾਨ)
5. ਭਾਈ ਸੁਧ ਸਿੰਘ, ਪਿੰਡ ਦੁਰਗਾਪੁਰ, ਜ਼ਿਲ੍ਹਾ ਜਲੰਧਰ

ਨਾਮਧਾਰੀ ਗੁਰੂ ਨੂੰ ਇਹ ਜੱਸ ਵੀ ਦਿੱਤਾ ਜਾ ਸਕਦਾ ਹੈ ਕਿ ਉਨ੍ਹਾਂ ਖੰਡੇ ਦੀ ਪਾਹੁਲ ਦੇ ਕੇ ਔਰਤਾਂ ਨੂੰ ਵੀ ਆਪਣੇ ਸਿਲਸਿਲੇ ਵਿਚ ਦਾਖ਼ਲ ਕੀਤਾ। ਇਸ ਤੱਥ ਦੀ ਪ੍ਰੋੜ੍ਹਤਾ ਸੰਤੋਖ ਸਿੰਘ ਬਾਹੋਵਾਲ ਅਤੇ ਸਰਕਾਰੀ ਰਿਪੋਰਟਾਂ ਦੋਵੇਂ ਕਰਦੇ ਹਨ। ਇਥੇ ਇਹ ਵੀ ਦੱਸ ਦੇਈਏ ਕਿ ਉੱਨੀਵੀਂ ਸਦੀ ਦੇ ਪੰਜਾਬ ਵਿਚ ਔਰਤਾਂ ਨੂੰ ਅੰਮ੍ਰਿਤ ਛਕਾਉਣ ਦੀ ਰਸਮ ਅਪਵਾਦ ਹੁੰਦੀ ਸੀ। ਪਰ ਜਿਥੋਂ ਤਕ ਨਾਮਧਾਰੀ ਸਿੱਖਾਂ ਦਾ ਸੰਬੰਧ ਹੈ, ਮਰਦਾਂ ਅਤੇ ਔਰਤਾਂ, ਦੋਵਾਂ ਨੂੰ ਖੰਡੇ ਦੀ ਪਾਹੁਲ ਦੇ ਕੇ ਦੀਖਿਅਤ ਕੀਤਾ ਜਾਂਦਾ ਸੀ। ਸਮਕਾਲੀ ਸਰਕਾਰੀ ਰਿਪੋਰਟਾਂ ਵਿਚ ਦਰਜ ਹੈ ਕਿ ਕਾਫੀ ਵੱਡੀ ਗਿਣਤੀ ਵਿਚ ਸਹਿਜਧਾਰੀ ਸਿੱਖ ਨਾਮਧਾਰੀ ਗੁਰੂ ਰਾਮ ਸਿੰਘ ਦੇ ਅਨੁਯਾਈ ਸਨ।[13]

ਅੰਗਰੇਜ਼ ਅਫ਼ਸਰਾਂ ਨੇ 1863 ਵਿਚ ਸੰਤ ਖ਼ਾਲਸਾ, ਇਸ ਦੀ ਆਚਾਰ-ਸੰਹਿਤਾ ਅਤੇ ਇਸ ਦੇ ਕੁਝ ਵਿਸ਼ਵਾਸ਼ਾਂ ਤੇ ਦਸਤੂਰਾਂ ਵੱਲ ਧਿਆਨ ਦਿੱਤਾ। ਇਨ੍ਹਾਂ ਵਿਸ਼ਵਾਸ਼ਾਂ ਅਤੇ ਦਸਤੂਰਾਂ ਦੀ ਗੱਲ ਕਰਦਿਆਂ ਐਮ. ਐਮ. ਆਹਲੂਵਾਲੀਆ ਹਵਾਲਾ ਦਿੰਦਾ ਹੈ ਕਿ—

> "ਉਹ ਸਿੱਖਾਂ ਵਿਚ ਜ਼ਾਤ-ਪਾਤ ਦਾ ਫ਼ਰਕ ਮਿਟਾਉਂਦਾ ਹੈ; ਸਾਰੀਆਂ ਜ਼ਾਤਾਂ ਵਿਚ ਰਲੇ-ਮਿਲੇ ਵਿਆਹਾਂ ਦੀ ਵਕਾਲਤ ਕਰਦਾ ਹੈ; ਵਿਧਵਾ-

ਵਿਆਹ ਦਾ ਆਦੇਸ਼ ਦਿੰਦਾ ਹੈ; ਇਹ ਸਭ ਉਹ ਆਪਣੇ ਹੱਥੀਂ ਕਰਦਾ ਹੈ; ਉਹ ਨਾ ਕਦੀ ਆਪ ਦਾਨ ਲੈਂਦਾ ਹੈ, ਨਾ ਆਪਣੇ ਚੇਲਿਆਂ ਨੂੰ ਦਾਨ ਲੈਣ ਦਿੰਦਾ ਹੈ; ਸ਼ਰਾਬ ਅਤੇ ਨਸ਼ਿਆਂ ਤੋਂ ਪਰ੍ਹਾਂ ਰਹਿਣ ਦਾ ਆਦੇਸ਼ ਦਿੰਦਾ ਹੈ... ਉਹ ਆਪਣੇ ਚੇਲਿਆਂ ਨੂੰ ਸਾਫ ਰਹਿਣ ਅਤੇ ਸੱਚ ਬੋਲਣ ਦੀ ਪ੍ਰੇਰਨਾ ਦਿੰਦਾ ਹੈ ਅਤੇ ਚੰਗੀ ਗੱਲ ਇਹ ਹੈ ਕਿ ਹਰ ਵਿਅਕਤੀ ਕੋਲ ਆਪਣੀ ਡਾਂਗ ਹੁੰਦੀ ਹੈ, ਸਾਰਿਆਂ ਕੋਲ ਹੁੰਦੀ ਹੈ; ਗ੍ਰੰਥ ਉਨ੍ਹਾਂ ਦੀ ਇੱਕੋ-ਇੱਕ ਪ੍ਰਵਾਨਿਤ ਪ੍ਰੇਰਣਾ ਪੁਸਤਕ ਹੈ। ਉਨ੍ਹਾਂ ਦਾ ਭਾਈਚਾਰਾ ਉਨ੍ਹਾਂ ਦੇ ਪਗੜੀ ਬੰਨ੍ਹਣ ਦੇ ਅੰਦਾਜ਼ (ਜਿਹਾ ਛਪਿਆ ਹੈ)—ਸ਼ੀਧਾ ਪੱਗ, ਉਨ੍ਹਾਂ ਦੇ ਜੈਕਾਰੇ, ਗਲ ਵਿਚ ਪਾਈ ਸਫੈਦ ਸੂਫ ਦੀ ਮਾਲਾ ਅਤੇ ਸਾਰੇ ਸਮੁਦਾਇ ਵਲੋਂ ਫੇਰੀ ਜਾਂਦੀ ਮਾਲਾ ਤੋਂ ਪਛਾਣਿਆ ਜਾ ਸਕਦਾ ਹੈ (ਜਿਵੇਂ ਛਪਿਆ ਹੈ)।"[14]

ਗਿਆਨੀ ਗਿਆਨ ਸਿੰਘ ਦੀ ਰਚਨਾ 'ਪੰਥ ਪ੍ਰਕਾਸ਼' ਵੀ ਸੰਤ ਖ਼ਾਲਸੇ ਦੀ ਉਪਰੋਕਤ ਰਹਿਤ ਦੀ ਪੁਸ਼ਟੀ ਕਰਦੀ ਹੈ। ਉਸ ਦੇ ਅਨੁਸਾਰ ਨਾਮਧਾਰੀ ਗੁਰੂ ਰਾਮ ਸਿੰਘ ਨੇ ਸਤਜੁਗ ਆਖੇ ਜਾਣ ਵਾਲੇ ਇਕ ਨਵੇਂ ਯੁਗ ਦਾ ਸੂਤਰਪਾਤ ਕੀਤਾ।[15] ਇੱਕ ਹੋਰ ਸਮਕਾਲੀ ਨਾਮਧਾਰੀ ਵਿਦਵਾਨ ਸੰਤ ਧਿਆਨ ਸਿੰਘ ਵੀ ਪੁਸ਼ਟੀ ਕਰਦਾ ਹੈ ਕਿ ਜੋ ਮਰਿਆਦਾ ਨਾਮਧਾਰੀ ਗੁਰੂ ਰਾਮ ਸਿੰਘ ਨੇ ਜਾਰੀ ਕੀਤੀ ਸੀ, ਉਹ ਉਹੋ ਮਰਿਆਦਾ ਸੀ ਜਿਸ ਨੂੰ ਗੁਰੂ ਗੋਬਿੰਦ ਸਿੰਘ ਨੇ ਆਪ ਨਿਰਧਾਰਤ ਕੀਤਾ ਸੀ। ਆਖਿਆ ਜਾਂਦਾ ਹੈ ਕਿ ਨਾਮਧਾਰੀ ਗੁਰੂ ਰਾਮ ਸਿੰਘ ਨੇ ਆਪਣੇ ਨੇੜੇ ਦੇ ਭਰੋਸੇਮੰਦ ਭਾਈ ਰਾਏ ਸਿੰਘ ਨੂੰ ਹਜ਼ੂਰ ਸਾਹਿਬ, ਨਾਂਦੇੜ, ਵਿਖੇ ਪ੍ਰਚੱਲਤ ਮਰਿਆਦਾ ਰਿਕਾਰਡ ਕਰਨ ਦੀ ਜ਼ਿੰਮੇਵਾਰੀ ਸੌਂਪੀ ਸੀ। ਨਾਮਧਾਰੀ ਗੁਰੂ ਰਾਮ ਸਿੰਘ ਨੇ ਭਾਈ ਰਾਏ ਸਿੰਘ ਨੂੰ ਕੁਝ ਹਿਦਾਇਤਾਂ ਵੀ ਦਿੱਤੀਆਂ ਸਨ ਜਿਨ੍ਹਾਂ ਵਿਚ ਸ਼ਾਮਿਲ ਸੀ ਕਿ ਉਹ ਆਪਣੀ ਨਿੱਜੀ ਵਰਤੋਂ ਲਈ ਕਿਸੇ ਤੋਂ ਭੇਟਾ ਸਵੀਕਾਰ ਨਹੀਂ ਕਰੇਗਾ ਅਤੇ ਬ੍ਰਹਮਚਰਜ ਦੀ ਪਾਲਣਾ ਕਰੇਗਾ। ਭਾਈ ਰਾਏ ਸਿੰਘ ਤਿੰਨ ਮਹੀਨੇ ਤੋਂ ਵੱਧ ਸਮਾਂ ਉਥੇ ਰਿਹਾ। ਅੱਗੋਂ ਇਹ ਵੀ ਆਖਿਆ ਜਾਂਦਾ ਹੈ ਕਿ ਜਦੋਂ ਨਾਮਧਾਰੀ ਗੁਰੂ ਰਾਮ ਸਿੰਘ ਨੂੰ ਇਹ ਮਰਿਆਦਾ ਪ੍ਰਾਪਤ ਹੋਈ ਤਾਂ ਉਨ੍ਹਾਂ ਆਪ ਪਰਿਵਾਰ ਸਹਿਤ ਬਾਬਾ ਜਵਾਹਰ ਸਿੰਘ ਤੋਂ ਪਾਹੁਲ ਲਈ। ਤਾਂ ਵੀ ਇਸ ਮਰਿਆਦਾ ਅਨੁਸਾਰ ਨਾਮਧਾਰੀ ਸਿੱਖਾਂ ਲਈ ਪੰਜ ਕਕਾਰ—ਕੇਸ, ਕੰਘਾ, ਕੱਛ, ਕੜਾ, ਕਿਰਪਾਨ ਧਾਰਨ ਕਰਨਾ ਲਾਜ਼ਮੀ ਹੋ ਗਿਆ। ਕਿਉਂਕਿ ਸਰਕਾਰ ਨੇ ਕਿਰਪਾਨ ਨਾ-ਮਨਜ਼ੂਰ ਕਰ ਦਿੱਤੀ ਸੀ, ਇਸ ਲਈ, ਜਿਵੇਂ ਪਹਿਲਾਂ ਦੱਸ ਆਏ ਹਾਂ, ਇਸ ਦੀ ਥਾਂ 'ਤੇ ਇਕ ਭਾਰੀ ਡਾਂਗ ਰੱਖਣ ਦਾ ਹੁਕਮ ਹੋਇਆ। ਉਹ ਇਕ ਰੋਚਕ ਟਿੱਪਣੀ ਕਰਦਿਆਂ ਆਖਦਾ ਹੈ ਕਿ ਉਨ੍ਹੀਂ ਦਿਨੀਂ ਸਿੱਖ, ਵਿਸ਼ੇਸ਼ ਕਰ ਕੇ ਔਰਤਾਂ, ਕੱਛਾ ਨਹੀਂ ਪਾਉਂਦੀਆਂ ਸਨ ਪਰ ਨਾਮਧਾਰੀ ਗੁਰੂ ਰਾਮ ਸਿੰਘ ਨੇ ਉਨ੍ਹਾਂ ਨੂੰ ਕੱਛਾ ਪਾਉਣ 'ਤੇ ਮਜਬੂਰ ਕਰ ਦਿੱਤਾ। ਇਸ ਮਰਿਆਦਾ ਅਨੁਸਾਰ ਸੰਤ ਖ਼ਾਲਸਾ ਨੂੰ ਸਖ਼ਤ ਅਨੁਸ਼ਾਸਨ-ਸੰਹਿਤਾ ਦੀ ਪਾਲਣਾ ਕਰਨੀ ਪੈਂਦੀ ਸੀ। ਇਸ ਦੇ ਅਨੁਸਾਰ ਉਨ੍ਹਾਂ ਤੋਂ ਆਸ ਕੀਤੀ ਜਾਂਦੀ ਸੀ ਕਿ ਉਹ ਪ੍ਰਭੂ ਨਾਮ ਨਾਲ ਇਕਸੁਰ ਸਾਫ਼-ਸੁਥਰੀ ਜ਼ਿੰਦਗੀ ਜੀਣਗੇ ਅਤੇ

ਨਿਰੰਤਰ ਅਨੁਸ਼ਾਸਿਤ ਆਦਤਾਂ ਅਪਨਾਉਣਗੇ। ਉਦਾਹਰਣ ਲਈ, ਉਨ੍ਹਾਂ ਨੂੰ ਸਵੇਰੇ ਤਿੰਨ ਵਜੇ ਜਾਗਣਾ ਹੁੰਦਾ ਸੀ; ਦਾਤਣ-ਕੁੱਲਾ ਕਰ ਕੇ, ਨਹਾ ਕੇ, ਨਾਮ ਜਾਪਣਾ ਹੁੰਦਾ ਸੀ; ਵਿਸ਼ੇਸ਼ ਤੌਰ 'ਤੇ ਗੁਰੂ ਗੋਬਿੰਦ ਸਿੰਘ ਰਚਿਤ 'ਚੰਡੀ ਦੀ ਵਾਰ' ਦਾ ਪਾਠ ਕਰਨਾ ਹੁੰਦਾ ਸੀ।[16] ਚੰਡੀ ਦੀ ਵਾਰ ਦੇ ਪਾਠ ਦਾ ਮੰਤਵ ਸੰਤ ਖ਼ਾਲਸਾ ਦੇ ਮੈਂਬਰਾਂ ਅੰਦਰ ਖਾੜਕੂ ਭਾਵਨਾ ਦਾ ਸੰਚਾਰ ਕਰਨਾ ਸੀ ਤਾਂ ਜੋ ਉਹ ਜ਼ੁਲਮ ਵਿਰੁੱਧ ਲੜ ਸਕਣ। ਨਾਮਧਾਰੀਆਂ ਅੰਦਰ ਖਾੜਕੂ ਭਾਵਨਾ ਪੈਦਾ ਕਰਨ ਲਈ ਨਾਮਧਾਰੀ ਗੁਰੂ ਨੇ ਚੰਡੀ ਦੇ ਪਾਠ ਦੀ ਇਕ ਵਿਸ਼ੇਸ਼ ਵਿਧੀ ਨਿਰਧਾਰਤ ਕੀਤੀ, ਜਿਸ ਦੇ ਅਧੀਨ ਦੋ-ਤਿੰਨ ਦਿਨ ਚੱਲਣ ਵਾਲੇ ਸਤਿਸੰਗ ਵਿਚ ਇਹ ਪਾਠ ਕੀਤਾ ਜਾਂਦਾ ਸੀ।[17]

ਨਾਮਧਾਰੀ ਗੁਰੂ ਰਾਮ ਸਿੰਘ ਨੇ ਸੰਤ ਖ਼ਾਲਸਾ ਦੇ ਯੁਵਕਾਂ ਦੀ ਸਿਖਲਾਈ ਲਈ ਗਤਕੇ, ਘੋੜਸਵਾਰੀ ਅਤੇ ਹਥਿਆਰਾਂ ਦੇ ਅਭਿਆਸ ਦਾ ਪ੍ਰਬੰਧ ਵੀ ਕੀਤਾ। ਆਪਣੀ ਸਰੀਰਕ ਦਿੱਖ ਵਜੋਂ ਪਹਿਲਾਂ ਤੋਂ ਹੀ ਵਿਲੱਖਣ ਗੁਰੂ ਚਾਹੁੰਦੇ ਸਨ ਕਿ ਸੰਤ ਖ਼ਾਲਸਾ ਮਹਿਸੂਸ ਕਰੇ ਕਿ ਉਹ ਧਾਰਮਿਕ ਵਿਅਕਤੀ ਸਨ ਅਤੇ ਬਾਕੀ ਸਭ ਮਲੇਛ ਸਨ, ਨਾਪਾਕ ਸਨ। ਇਸ ਦੇ ਲਈ ਉਨ੍ਹਾਂ ਇਨ੍ਹਾਂ ਨੂੰ ਸੱਚ ਅਤੇ ਸੁੱਚ ਦੇ ਗੁਣ ਸਿਖਾਏ। ਕਿਸੇ ਨੂੰ ਵੀ ਨਾਮਧਾਰੀ ਬਣਾਉਣ ਤੋਂ ਪਹਿਲਾਂ ਨਾਮਧਾਰੀ ਗੁਰੂ ਨੇ ਇਹ ਸ਼ਰਤ ਰੱਖੀ ਕਿ ਮੇਰੇ ਪਾਸ ਦੀਖਿਆ ਲੈਣ ਉਹੋ ਵਿਅਕਤੀ ਆਵੇ ਜੋ "ਪਹਿਲਾਂ ਮਰਨ ਲਈ ਤਿਆਰ ਹੋਵੇ; ਜੀਣ ਦੀ ਇੱਛਾ ਤਿਆਗੇ; ਧਰਤੀ ਦੀ ਧੂੜ ਬਣੇ; ਫਿਰ ਮੇਰੇ ਪਾਸ ਆਵੇ।" ਨਾਮ-ਦਾਨ ਦੇਣ ਸਮੇਂ ਨਾਮਧਾਰੀ ਗੁਰੂ ਯਕੀਨੀ ਬਣਾਉਂਦੇ ਸਨ ਕਿ ਸਮੂਹ ਬੁਰਾਈਆਂ ਦੇ ਤਿਆਗ ਦੀ ਸਹੁੰ ਚੁੱਕੀ ਜਾਵੇ (ਜਿਵੇਂ ਝੂਠ, ਚੋਰੀ, ਸ਼ਰਾਬਖੋਰੀ, ਤੀਵੀਂਬਾਜ਼ੀ ਆਦਿ)। ਪਰ ਇਸ ਦੇ ਨਾਲ ਹੀ ਇੱਕ ਪੰਚਾਇਤ ਦੀ ਵਿਵਸਥਾ ਵੀ ਸੀ, ਜੋ ਨਿਯਮ ਭੰਗ ਕਰਨ ਵਾਲਿਆਂ ਨੂੰ ਸਜ਼ਾ ਦੇ ਸਕੇ ਜਾਂ ਧਾਰਮਿਕ ਸ਼ੁੱਧਤਾ ਦੇ ਰਾਹ 'ਤੇ ਮੋੜ ਲਿਆ ਸਕੇ।

### ਗੁਰਮਤਿ-ਪ੍ਰਚਾਰ : ਸੰਸਥਾਗਤ ਪ੍ਰਬੰਧ

ਸੰਤ ਖਾਲਸਾ ਦੀ ਰਚਨਾ ਕਰਨ ਮਗਰੋਂ ਨਾਮਧਾਰੀ ਗੁਰੂ ਰਾਮ ਸਿੰਘ ਨੇ ਗੁਰਮਤਿ-ਪ੍ਰਚਾਰ ਦਾ ਬੀੜਾ ਚੁੱਕਿਆ। ਉਨ੍ਹਾਂ ਪਰਮਾਤਮਾ ਦੀ ਉਸਤਤਿ ਜਾਂ ਭਜਨ ਗਾਉਣ ਵਾਲੀ ਸਿੱਖ ਪਰੰਪਰਾ 'ਕੀਰਤਨ' ਦੀ ਮੁੜ ਸੁਰਜੀਤੀ ਕੀਤੀ।[19] ਸਿੱਖ ਗੁਰੂਆਂ ਗੁਰੂ ਨਾਨਕ ਦੇਵ ਤੋਂ ਲੈ ਕੇ ਗੁਰੂ ਅਰਜਨ ਦੇਵ ਦੇ ਕਾਲ ਵਿਚ ਸੰਗਤ ਵਿਚ ਉਪਾਸ਼ਨਾ-ਗਾਇਨ ਸ਼ੁਰੂ ਹੋਇਆ ਸੀ।[20]

ਨਾਮਧਾਰੀ ਗੁਰੂ ਚਾਹੁੰਦੇ ਸਨ ਕਿ ਉਪਾਸ਼ਨਾ-ਗਾਇਨ ਦੁਆਰਾ ਉਨ੍ਹਾਂ ਦੇ ਅਨੁਯਾਈ ਇਲਾਹੀ ਮਸਤੀ ਅਤੇ ਅਲੌਕਿਕ ਅੰਨਦ ਦਾ ਵਿਅਕਤੀਗਤ ਅਨੁਭਵ ਪ੍ਰਾਪਤ ਕਰਨ। ਉਨ੍ਹਾਂ ਦੇ ਕੁਝ ਅਨੁਯਾਈ ਪ੍ਰਭੂ-ਨਾਮ ਦਾ ਗਾਇਨ ਕਰਦੇ-ਕਰਦੇ ਆਪਣੀ ਸੁਧ-ਬੁਧ ਖੋ ਕੇ ਕੂਕਾਂ ਮਾਰਨ ਲਗਦੇ ਸਨ ਅਤੇ ਉਨ੍ਹਾਂ ਦੀਆਂ ਪੱਗਾਂ ਲੱਥ ਜਾਂਦੀਆਂ ਸਨ। ਧਾਰਮਿਕ ਮਸਤੀ ਦੇ ਇਸੇ ਜਨੂੰਨ ਕਾਰਨ ਉਨ੍ਹਾਂ ਨੂੰ 'ਕੂਕੇ' ਆਖਿਆ ਗਿਆ। ਇਹ ਕੂਕੇ ਢੋਲਕੀ-ਛੈਣਿਆਂ ਦੀ ਮਦਦ ਨਾਲ ਚੀਕ-ਚੀਕ ਕੇ ਸ਼ਬਦ ਗਾਉਂਦੇ ਹੁੰਦੇ ਸਨ।[21]

## ਰਾਗੀ, ਢਾਡੀ ਅਤੇ ਪ੍ਰਚਾਰਕ

ਨਾਮਧਾਰੀ ਗੁਰੂ ਰਾਮ ਸਿੰਘ ਨੇ ਪੇਸ਼ਾਵਰ ਗਾਇਕ, ਰਾਗੀ, ਨੌਕਰ ਰੱਖੇ। ਇਸ ਤੋਂ ਇਲਾਵਾ ਉਨ੍ਹਾਂ ਰਾਗੀ-ਜੱਥੇ ਅਤੇ ਢਾਡੀ-ਜੱਥੇ ਵੀ ਬਣਾਏ। ਢਾਡੀ ਉਹ ਸਨ ਜੋ ਢਡ ਨਾਂ ਦੇ ਸਾਜ਼ ਅਤੇ ਸਾਰੰਗੀ 'ਤੇ 'ਵਾਰਾਂ' ਗਾਉਂਦੇ ਸਨ। ਗੁਰੂ ਹਰਿਗੋਬਿੰਦ ਦੇ ਸਮੇਂ (1595-1644) ਤੋਂ ਢਾਡੀ ਸਿੱਖ ਸੰਗਤਾਂ ਸਾਮ੍ਹਣੇ ਬੀਰਤਾ ਪੂਰਨ ਵਾਰਾਂ ਗਾਉਣ ਦੀ ਕਲਾ ਵਿਚ ਫਲੇ-ਫੁੱਲੇ ਸਨ।[22] ਇਸੇ ਤਰ੍ਹਾਂ ਰਾਗੀ ਤਾਰਾਂ ਵਾਲੇ ਸਾਜ਼ਾਂ ਦੀ ਮਦਦ ਨਾਲ ਆਦਿ ਗ੍ਰੰਥ ਵਿਚੋਂ ਸ਼ਬਦ ਗਾਉਂਦੇ ਸਨ।

ਨਾਮਧਾਰੀ ਗੁਰੂ ਰਾਮ ਸਿੰਘ ਨੇ ਇਨ੍ਹਾਂ ਢਾਡੀ ਅਤੇ ਰਾਗੀ ਜੱਥਿਆਂ ਦੀ ਨਿਯੁਕਤੀ ਵੱਖੋ-ਵੱਖ ਇਲਾਕਿਆਂ ਵਿਚ ਕੀਤੀ। ਭਾਈ ਦਿੱਤੂ ਅਤੇ ਭਾਈ ਫਕੀਰਾ ਦਾ ਰਾਗੀ ਜੱਥਾ ਸਿਆਲਕੋਟ ਜ਼ਿਲ੍ਹੇ ਵਿਚ ਨਿਯੁਕਤ ਕੀਤਾ ਗਿਆ। ਭਾਈ ਤਾਰਾ ਸਿੰਘ ਅਤੇ ਭਾਈ ਪਾਲੀ (ਅਟਾਰੀ, ਅੰਮ੍ਰਿਤਸਰ ਵਾਲੇ) ਦਾ ਰਾਗੀ ਜੱਥਾ ਮਾਝੇ ਵਿਚ ਅਤੇ ਭਾਈ ਸੂਬਾ ਸਿੰਘ ਦਾ ਜੱਥਾ ਦੁਆਬੇ ਵਿਚ ਨਿਯੁਕਤ ਕੀਤਾ ਗਿਆ। ਪੰਜਾਬ ਵਿਚ ਜਿਥੇ ਕਿਧਰੇ ਵੀ ਸਿੱਖ ਸੰਗਤ ਜੁੜਦੀ ਸੀ, ਤਲਵੰਡੀ ਮਲਿਆਂ ਦੇ ਭਾਈ ਪਿਸ਼ੌਰਾ ਸਿੰਘ ਅਤੇ ਭਾਈ ਸੰਤ ਸਿੰਘ ਦਾ ਢਾਡੀ ਜੱਥਾ ਸਿੱਖ ਨਾਇਕਾਂ ਦੀ ਬਹਾਦਰੀ ਦੇ ਗੀਤ ਗਾਉਂਦਾ ਹੁੰਦਾ ਸੀ। ਇਨ੍ਹਾਂ ਰਾਗੀਆਂ ਅਤੇ ਢਾਡੀਆਂ ਨੂੰ ਅਨੁਸ਼ਾਸਿਤ ਰੱਖਣ ਲਈ ਨਾਮਧਾਰੀ ਗੁਰੂ ਨੇ ਆਪਣੀ ਸੰਗਤ ਨੂੰ ਆਦੇਸ਼ ਦਿੱਤਾ ਕਿ ਉਹ ਇਨ੍ਹਾਂ ਦੀ ਪ੍ਰਾਹੁਣਚਾਰੀ ਸਾਦਾ ਢੰਗ ਨਾਲ ਕਰਨ। ਗਾਉਣ ਵਾਲੇ ਜੱਥੇ ਨੂੰ ਭੋਜਨ ਤੋਂ ਇਲਾਵਾ ਹੋਰਨਾਂ ਖਰਚਿਆਂ ਲਈ ਇੱਕ ਰੁਪਿਆ ਦਿੱਤਾ ਜਾਂਦਾ ਸੀ।[23] ਉਨ੍ਹਾਂ ਗੁਰਬਾਣੀ ਦੇ ਪਾਠ ਅਤੇ ਉਚਾਰਣ ਅਤੇ ਆਦਿ ਗ੍ਰੰਥ ਦੇ ਪਾਠ ਦਾ ਭੋਗ ਪਾਉਣ ਦੀ ਪਰੰਪਰਾ ਵੀ ਬਹਾਲ ਕੀਤੀ। ਉਦਾਹਰਣ ਲਈ ਬਹੁਤੀਆਂ ਮੌਜੂਦਾ ਧਰਮ-ਸ਼ਾਲਾਵਾਂ ਵਿਚ ਮਹੰਤ ਤੇ ਪੁਜਾਰੀ ਅਤੇ ਭਾਈ ਤੇ ਗ੍ਰੰਥੀ ਨਾ ਸਵੇਰੇ-ਸ਼ਾਮ ਗੁਰਬਾਣੀ ਪੜ੍ਹਦੇ ਸਨ ਅਤੇ ਨਾ ਆਦਿ ਗ੍ਰੰਥ ਦਾ ਭੋਗ ਪਾਉਂਦੇ ਸਨ। ਉਨ੍ਹਾਂ ਨੂੰ ਇਹ ਵੇਖ ਕੇ ਬੜੀ ਤਕਲੀਫ਼ ਹੋਈ ਕਿ ਸਿੱਖਾਂ ਦੇ ਧਰਮ ਗ੍ਰੰਥ ਅਲਮਾਰੀਆਂ ਵਿਚ ਰੱਖੇ ਪਏ ਸਨ। ਉਨ੍ਹਾਂ ਆਦਿ ਗ੍ਰੰਥ ਦੀਆਂ ਪ੍ਰਤੀਆਂ ਛਪਵਾਈਆਂ ਅਤੇ ਆਪਣੇ ਅਨੁਯਾਈਆਂ ਨੂੰ ਧਰਮ ਗ੍ਰੰਥ ਉਪਲਬਧ ਕਰਾਇਆ।

## ਧਰਮਸ਼ਾਲਾਵਾਂ ਦੀ ਸਥਾਪਨਾ

ਨਾਮਧਾਰੀ ਗੁਰੂ ਨੇ ਧਰਮਸ਼ਾਲਾਵਾਂ ਸਥਾਪਿਤ ਕਰਨ ਦਾ ਨਿਸ਼ਚਾ ਕੀਤਾ। ਉੱਨੀਵੀਂ ਸਦੀ ਦੇ ਅੰਤ ਤਕ ਸਿੱਖਾਂ ਦੇ ਮੰਦਰਾਂ ਨੂੰ ਧਰਮਸ਼ਾਲਾ ਆਖਿਆ ਜਾਂਦਾ ਸੀ। ਨਾਮਧਾਰੀ ਸਿੱਖਾਂ ਦੁਆਰਾ ਧਰਮਸ਼ਾਲਾਵਾਂ ਬਣਾਉਣ ਦਾ ਕਾਰਨ ਇਹ ਸੀ ਕਿ ਸਥਾਨਕ ਸਿੱਖ ਆਪਣੇ ਤੌਰ 'ਤੇ ਜਾਂ ਸਥਾਨਕ ਅਫ਼ਸਰਾਂ ਅਤੇ ਸਿੱਖ ਪਤਵੰਤਿਆਂ ਦੇ ਆਦੇਸ਼ 'ਤੇ ਨਾਮਧਾਰੀ ਸਿੱਖਾਂ ਨੂੰ ਧਰਮਸ਼ਾਲਾ ਵਿਚ ਵੜਣ ਨਹੀਂ ਦਿੰਦੇ ਸਨ। ਜਿਵੇਂ ਪਹਿਲਾਂ ਵੇਖ ਆਏ ਹਾਂ, ਪੁਜਾਰੀ ਵਰਗ ਅਤੇ ਸਿੱਖ ਪਤਵੰਤੇ ਰਾਜਨੀਤਿਕ ਅਤੇ ਧਾਰਮਿਕ ਕਾਰਨਾਂ ਕਰ ਕੇ ਨਾਮਧਾਰੀ ਸਿੱਖਾਂ ਦੇ ਵਿਰੋਧੀ ਸਨ। ਇਸ ਤੋਂ ਛੁੱਟ ਲੰਬੜਦਾਰ, ਪੰਚਾਇਤਾਂ ਅਤੇ ਜ਼ੈਲਦਾਰ ਆਪਣੇ ਪਿੰਡ ਵਿਚ ਨਾਮਧਾਰੀ ਸਿੱਖਾਂ ਦਾ

ਮਜ਼ਾਕ ਉਡਾਉਂਦੇ ਸਨ ਅਤੇ ਉਨ੍ਹਾਂ ਦੀ ਬੇਇੱਜ਼ਤੀ ਕਰਦੇ ਸਨ। ਨਾਮਧਾਰੀ ਸਿੱਖਾਂ ਨੂੰ ਆਪਣੀ ਸੰਗਤ ਇਕੱਠੀ ਕਰਨ ਜਾਂ ਸਰ੍ਹੇ-ਆਮ ਬਾਣੀ ਪੜ੍ਹਣ ਦੀ ਆਗਿਆ ਨਹੀਂ ਸੀ। ਜੋ ਕੋਈ ਅਖੰਡ ਪਾਠ ਰੱਖਣ ਦਾ ਹੌਸਲਾ ਕਰਦਾ ਸੀ, ਉਸ ਨੂੰ ਜੁਰਮਾਨਾ ਲਾਇਆ ਜਾਂਦਾ ਸੀ ਅਤੇ ਛੇ-ਸੱਤ ਸਾਲਾਂ ਲਈ ਜੇਲ੍ਹ ਵਿਚ ਡੱਕ ਦਿੱਤਾ ਜਾਂਦਾ ਸੀ।[24] ਜਦੋਂ ਅਤੇ ਜਿਥੇ ਵੀ ਇਸ ਵਿਰੋਧ ਨੂੰ ਠੱਲ੍ਹ ਪਈ, ਨਾਮਧਾਰੀ ਸਿੱਖਾਂ ਨੇ ਆਪਣੀਆਂ ਧਰਮਸ਼ਾਲਾਵਾਂ ਬਣਾਉਣ ਦੀ ਸੋਚ ਲਈ। ਨਾਮਧਾਰੀ ਵਿਦਵਾਨ ਦਾਅਵਾ ਕਰਦੇ ਹਨ ਕਿ ਨਾਮਧਾਰੀ ਗੁਰੂ ਰਾਮ ਸਿੰਘ ਨੇ ਆਪ ਕਈ ਪੁਰਾਣੀਆਂ, ਢੱਠੀਆਂ ਪਈਆਂ ਧਰਮਸ਼ਾਲਾਵਾਂ ਦੀ ਮੁਰੰਮਤ ਕਰਾਈ ਅਤੇ ਕੁਝ ਨਵੀਆਂ ਧਰਮਸ਼ਾਲਾਵਾਂ ਸਥਾਪਿਤ ਕੀਤੀਆਂ। ਉਨ੍ਹਾਂ ਪੁਰਾਣੀਆਂ ਬੀੜਾਂ (ਆਦਿ ਗ੍ਰੰਥ) ਵੀ ਤਲਾਸ਼ ਕੀਤੀਆਂ ਅਤੇ ਧਰਮਸ਼ਾਲਾਵਾਂ ਵਿਚ ਉਨ੍ਹਾਂ ਦਾ ਪ੍ਰਕਾਸ਼ ਕੀਤਾ। ਉਨ੍ਹਾਂ ਲਾਹੌਰ ਵਿਖੇ ਬੂਟਾ ਸਿੰਘ ਦੇ ਛਾਪੇਖਾਨੇ ਤੋਂ ਆਦਿ ਗ੍ਰੰਥ ਦੀਆਂ ਪ੍ਰਤੀਆਂ ਤਿਆਰ ਕਰਵਾਈਆਂ। ਇਹ ਪ੍ਰਤੀਆਂ ਗੁਰਮੁਖੀ ਅੱਖਰਾਂ ਵਿਚ ਪਹਿਲਾਂ ਪੱਥਰ ਦੀ ਛਪਾਈ ਦੁਆਰਾ ਅਤੇ ਫਿਰ ਛਪਾਈ ਮਸ਼ੀਨ 'ਤੇ ਪ੍ਰਕਾਸ਼ਿਤ ਕੀਤੀਆਂ ਗਈਆਂ।[25]

## ਦੌਰੇ

ਸੰਤ ਖ਼ਾਲਸਾ ਦੀ ਰਚਨਾ ਤੋਂ ਲੈ ਕੇ ਨਾਮਧਾਰੀ ਗੁਰੂ ਰਾਮ ਸਿੰਘ ਨੇ ਪੰਜਾਬ ਦੇ ਵੱਖੋ-ਵੱਖ ਭਾਗਾਂ ਵਿਚ ਪਿੰਡਾਂ ਅਤੇ ਸ਼ਹਿਰਾਂ ਦੇ ਵਿਆਪਕ ਦੌਰੇ ਕੀਤੇ। ਉਨ੍ਹਾਂ ਵਲੋਂ ਕੀਤੇ ਜਾਣ ਵਾਲੇ ਇਨ੍ਹਾਂ ਦੌਰਿਆਂ ਦੇ ਵਿਵਿਧ ਮੰਤਵ ਸਨ : ਉਹ ਸਿੱਧੇ ਲੋਕਾਂ ਤਕ ਪੁੱਜਣਾ ਚਾਹੁੰਦੇ ਸਨ, ਲੋਕਾ ਦੀਆਂ ਸਮੱਸਿਆਵਾਂ ਅਤੇ ਆਕਾਂਖਿਆਵਾਂ ਸਮਝਣੀਆਂ ਚਾਹੁੰਦੇ ਸਨ ਅਤੇ ਸਮਾਜ ਸੁਧਾਰ ਦੇ ਕਾਰਜ ਕਰਮਾਂ ਦਾ ਪ੍ਰਚਾਰ ਕਰਨਾ ਚਾਹੁੰਦੇ ਸਨ। ਇਨ੍ਹਾਂ ਦੌਰਿਆਂ ਵਿਚ 100 ਤੋਂ ਲੈ ਕੇ 500 ਤਕ ਸ਼ਰਧਾਲੂ ਉਨ੍ਹਾਂ ਦੇ ਨਾਲ ਜਾਂਦੇ ਸਨ। ਇਨ੍ਹਾਂ ਵਿਚ ਰਾਗੀ, ਗ੍ਰੰਥੀ ਅਤੇ ਪ੍ਰਚਾਰਕ ਵੀ ਹੁੰਦੇ ਸਨ। ਜਿੱਥੇ ਕਿਤੇ ਵੀ ਉਹ ਗਏ, ਸਥਾਨਕ ਨਾਮਧਾਰੀ ਸੰਗਤਾਂ ਨੇ ਧਾਰਮਿਕ ਇੱਕਠ ਦੇ ਪ੍ਰਬੰਧ ਕੀਤੇ। ਇਸ ਨੂੰ 'ਦੀਵਾਨ' ਅਤੇ 'ਹੋਲਾ' ਆਖਿਆ ਗਿਆ। ਉਹ ਆਪ ਧਾਰਮਿਕ ਪ੍ਰਵਚਨ ਦਿੰਦੇ ਸਨ ਅਤੇ ਰਾਗੀ ਤੇ ਗ੍ਰੰਥੀ ਗੁਰਬਾਣੀ ਦਾ ਪਾਠ ਅਤੇ ਕੀਰਤਨ ਕਰਦੇ ਸਨ।

ਕਿਉਂਕਿ ਉਹ ਵੱਡੀ ਗਿਣਤੀ ਵਿਚ ਸ੍ਰੋਤਿਆਂ ਨੂੰ ਸੰਬੋਧਨ ਕਰਨਾ ਚਾਹੁੰਦੇ ਸਨ, ਇਸ ਲਈ ਉਨ੍ਹਾਂ ਕੁਝ ਇਤਿਹਾਸਕ ਧਰਮ ਅਸਥਾਨਾਂ 'ਤੇ ਲੱਗਣ ਵਾਲੇ ਸਾਧਾਰਨ ਉਤਸਵਾਂ ਅਤੇ ਮੇਲਿਆਂ ਦੇ ਵਿਸ਼ੇਸ਼ ਅਵਸਰ ਚੁਣੇ। ਭਾਵੇਂ ਉਨ੍ਹਾਂ ਦੇ ਸਮੂਹ ਦੌਰਿਆਂ ਦੀ ਸੂਚੀ ਤਿਆਰ ਕਰਨੀ ਤਾਂ ਔਖੀ ਹੈ ਪਰ ਉਨ੍ਹਾਂ ਵੱਲੋਂ ਕੁਝ ਧਾਰਮਿਕ ਅਸਥਾਨਾਂ ਦੀਆਂ ਯਾਤਰਾਵਾਂ ਬਾਰੇ ਲਿਖਤ ਵਿਚ ਉਪਲਬਧ ਹੈ। ਨਾਮਧਾਰੀ ਗੁਰੂ ਨੇ ਅਪ੍ਰੈਲ 1861 ਵਿਚ ਹਰਦੁਆਰ ਦੀ ਯਾਤਰਾ ਉਸ ਸਮੇਂ ਕੀਤੀ ਜਦੋਂ ਉਥੇ ਅਰਧ ਕੁੰਭ ਚਲ ਰਿਹਾ ਸੀ। ਇਸ ਤੀਰਥ ਅਸਥਾਨ 'ਤੇ ਪੁੱਜਣ ਤੋਂ ਪਹਿਲਾਂ ਨਾਮਧਾਰੀ ਗੁਰੂ ਵੱਖੋ-ਵੱਖ ਪਿੰਡਾਂ ਅਤੇ ਸ਼ਹਿਰਾਂ ਵਿਚ ਰੁਕੇ ਅਤੇ ਆਪਣੀਆਂ ਅਲੌਕਿਕ ਸ਼ਕਤੀਆਂ ਦਾ ਪ੍ਰਦਰਸ਼ਨ ਕੀਤਾ। ਉਨ੍ਹਾਂ ਉਦਾਸੀ ਅਤੇ ਨਿਰਮਲੇ ਸੰਤਾਂ ਦਾ ਦੋਰੁਖ਼ਾਪਨ ਬੇਨਕਾਬ ਕੀਤਾ ਅਤੇ ਲੋੜਵੰਦਾਂ ਨੂੰ ਭੋਜਨ ਅਤੇ

ਕੱਪੜੇ ਵੰਡੇ। ਨਾਮਧਾਰੀ ਸਾਹਿਤ ਉਨ੍ਹਾਂ ਵੱਲੋਂ ਅਲੌਕਿਕ ਸ਼ਕਤੀਆਂ ਅਤੇ ਚਮਤਕਾਰ ਪ੍ਰਦਰਸ਼ਨ ਦੇ ਜ਼ਿਕਰ ਨਾਲ ਭਰਿਆ ਪਿਆ ਹੈ। ਇਸ ਪ੍ਰਕਾਰ ਦੇ ਪ੍ਰਦਰਸ਼ਨ ਦੀਆਂ ਕੁਝ ਘਟਨਾਵਾਂ ਹੀ ਇਥੇ ਦਰਜ ਕਰ ਰਹੇ ਹਾਂ। ਪਿੰਡ ਖੰਨਾ ਵਿਖੇ ਉਨ੍ਹਾਂ ਹਵਨ ਕੀਤਾ, ਆਪਣੇ ਖ਼ਤਾਵਾਰ ਅਨੁਯਾਈਆਂ ਨੂੰ ਸੋਧਿਆ ਅਤੇ ਗਊ-ਹੱਤਿਆ ਬੰਦ ਹੋਣ ਅਤੇ ਫਰੰਗੀ ਰਾਜ ਦੇ ਖਾਤਮੇ ਦੀ ਭਵਿੱਖਬਾਣੀ ਕੀਤੀ। ਅੰਬਾਲਾ ਵਿਖੇ ਉਨ੍ਹਾਂ ਆਪਣੇ ਸ਼ਰਧਾਲੂਆਂ ਨੂੰ ਦੱਸਿਆ ਕਿ ਪੁਰਾਣੇ ਸਮਿਆਂ ਵਾਲਾ ਘੋੜ-ਵਪਾਰ ਬੰਦ ਹੋ ਜਾਵੇਗਾ। ਆਖਿਆ ਜਾਂਦਾ ਹੈ ਕਿ ਉਨ੍ਹਾਂ ਕੁਰੂਕਸ਼ੇਤਰ ਵਿਖੇ ਕਈ ਲੋਕਾਂ ਨੂੰ ਪ੍ਰੇਤ-ਆਤਮਾਵਾਂ ਤੋਂ ਮੁਕਤੀ ਦਿਵਾਈ। ਹਰਦੁਆਰ ਵਿਖੇ ਉਨ੍ਹਾਂ ਕਈ ਵਾਰੀ ਨਿਰਮਲੇ ਸੰਤਾਂ ਨਾਲ ਟੱਕਰ ਲਈ ਜੋ ਆਦਿ ਗ੍ਰੰਥ ਨੂੰ ਜ਼ਰੂਰੀ ਸਤਿਕਾਰ ਦੇਣਾ ਅਤੇ ਸਿੱਖ ਧਰਮ ਦਾ ਪ੍ਰਚਾਰ ਕਰਨਾ ਭੁੱਲੀ ਬੈਠੇ ਸਨ। ਇਹ ਵੀ ਲਿਖਿਆ ਹੋਇਆ ਹੈ ਕਿ ਨਾਮਧਾਰੀ ਗੁਰੂ ਦੇ ਨਾਲ ਉਨ੍ਹਾਂ ਦੇ ਘਰ ਦੀਆਂ ਔਰਤਾਂ ਸਹਿਤ, ਔਰਤਾਂ ਵੀ ਗਈਆਂ ਸਨ। ਉਨ੍ਹਾਂ ਇਨ੍ਹਾਂ ਔਰਤਾਂ ਨੂੰ ਦੋਰੁਖੇਪਨ ਜਾਂ ਮੱਕਾਰੀ ਦਾ ਤਿਆਗ ਕਰਕੇ ਅਕਾਲ ਪੁਰਖ ਦੇ ਭਾਣੇ ਅਨੁਸਾਰ ਜਿਊਣਾ ਸਿਖਾਇਆ। ਇਸੇ ਤਰ੍ਹਾਂ ਨਾਲ ਉਨ੍ਹਾਂ ਸਾਧਾਂ ਨੂੰ ਸੱਚ ਦਾ ਰਾਹ ਵਿਖਾਇਆ।[26]

1862 ਵਿਚ ਨਾਮਧਾਰੀ ਗੁਰੂ ਨੇ ਦਿਵਾਲੀ ਦੇ ਮੌਕੇ 'ਤੇ ਸਿੱਖਾਂ ਦੇ ਤੀਰਥ ਅਸਥਾਨ ਅੰਮ੍ਰਿਤਸਰ ਦੀ ਯਾਤਰਾ ਕੀਤੀ, ਜਿਥੇ ਹਰਿਮੰਦਰ ਸਾਹਿਬ ਵਿਖੇ ਇਸ ਦਿਨ ਦਾ ਉਤਸਵ ਹੁੰਦਾ ਹੈ। ਆਪਣੇ ਧਰਮਾਂ ਅਤੇ ਜ਼ਾਤਾਂ ਤੋਂ ਪਰਵ੍ਹਾਰੇ ਹੋ ਕੇ ਹਜ਼ਾਰਾਂ ਲੋਕ ਹਰਿਮੰਦਰ ਸਾਹਿਬ ਮੱਥਾ ਟੇਕਣ ਆਉਂਦੇ ਸਨ। ਦੁਆਬੇ ਵਿਚ ਦੀ ਹੁੰਦੇ ਹੋਏ ਨਾਮਧਾਰੀ ਗੁਰੂ ਅੰਮ੍ਰਿਤਸਰ ਪੁੱਜੇ ਅਤੇ ਕਈ ਮਰਦਾਂ-ਔਰਤਾਂ ਨੂੰ ਗੁਰਮੰਤਰ ਦਿੱਤਾ ਅਤੇ ਅੰਮ੍ਰਿਤ ਵੰਡਿਆ। ਉਨ੍ਹਾਂ ਦੇ ਸੈਂਕੜੇ ਸ਼ਰਧਾਲੂਆਂ ਨੇ ਆਪਣੇ ਅਧਿਆਤਮਕ ਗੁਰੂ ਦਾ ਪ੍ਰਵਚਨ ਸੁਣਿਆ। ਪਰ ਨਾਮਧਾਰੀ ਸਿੱਖਾਂ ਦੇ ਅਜਿਹੇ ਦੀਵਾਨ ਸਜਣ 'ਤੇ ਦਰਬਾਰ ਸਾਹਿਬ ਦੇ ਮਹੰਤਾਂ ਅਤੇ ਪੁਜਾਰੀਆਂ ਦੇ ਮਨਾਂ ਵਿਚ ਸ਼ੰਕੇ ਉਤਪੰਨ ਹੋ ਗਏ ਕਿਉਂ ਜੋ ਉਹ ਸਮਝਦੇ ਸਨ ਕਿ ਬਿਨਾ ਕਿਸੇ ਰਹੁ-ਰੀਤ ਤੋਂ ਨਾਮ-ਸਿਮਰਨ ਦਾ ਪ੍ਰਚਾਰ ਉਨ੍ਹਾਂ ਦੀ ਪ੍ਰਤਿਸ਼ਠਾ ਨੂੰ ਢਾਹ ਲਾਵੇਗਾ, ਜਿਸ ਦੇ ਸਿੱਟੇ ਵਜੋਂ ਉਨ੍ਹਾਂ ਦੇ ਦਰਾਂ 'ਤੇ ਚੜ੍ਹਣ ਵਾਲੇ ਚੜ੍ਹਾਵੇ ਘੱਟ ਹੋ ਜਾਣਗੇ। ਪਰ ਅਕਾਲ ਬੁੰਗੇ ਦੇ ਪੁਜਾਰੀਆਂ ਅਤੇ ਨਾਮਧਾਰੀ ਗੁਰੂ ਵਿਚਕਾਰ ਕੋਈ ਗੰਭੀਰ ਟਕਰਾਉ ਨਹੀਂ ਹੋਇਆ। ਇਥੇ ਇਹ ਵੀ ਦੱਸਿਆ ਜਾ ਸਕਦਾ ਹੈ ਕਿ ਨਾਮਧਾਰੀ ਗੁਰੂ ਦੀ ਇਸ ਫੇਰੀ ਵੱਲ ਪੁਲਿਸ ਨੇ ਕੋਈ ਧਿਆਨ ਨਹੀਂ ਦਿੱਤਾ।

ਨਿਧਾਨ ਸਿੰਘ ਆਲਮ ਅਨੁਸਾਰ ਸਤਿਗੁਰੂ ਰਾਮ ਸਿੰਘ ਨੇ ਅੰਮ੍ਰਿਤਸਰ ਤੋਂ ਗੁਰੂ ਨਾਨਕ ਦੇਵ ਦੇ ਜਨਮ-ਅਸਥਾਨ ਨਨਕਾਣਾ ਸਾਹਿਬ ਵੱਲ ਚਾਲੇ ਪਾਏ। ਉਸ ਨੇ ਨਾਮਧਾਰੀ ਗੁਰੂ ਦਾ ਸੰਗਤ ਨੂੰ ਦਿੱਤਾ ਉਪਦੇਸ਼ ਦਰਜ ਨਹੀਂ ਕੀਤਾ ਹੈ। ਕੇਵਲ ਏਨਾ ਹੀ ਲਿਖਿਆ ਹੈ ਕਿ ਸਤਿਗੁਰੂ ਨੇ ਸੰਗਤ ਨੂੰ ਪ੍ਰਵਚਨ ਦਿੱਤਾ। ਨਨਕਾਣਾ ਸਾਹਿਬ ਤੋਂ ਉਹ ਵਜ਼ੀਰਾਬਾਦ ਵੱਲ ਤੁਰ ਪਏ, ਜਿਥੇ ਉਨ੍ਹਾਂ ਨੂੰ ਗੰਗਾ ਫੁੱਲ ਪਾਉਣ ਜਾ ਰਹੀ ਹਜ਼ਰੋ ਦੀ ਸੰਗਤ ਪਾਸੋਂ ਬਾਬਾ ਬਾਲਕ ਸਿੰਘ ਦੇ ਚੜ੍ਹਾਈ ਕਰ ਜਾਣ ਦਾ ਸਮਾਚਾਰ ਮਿਲਿਆ। ਬਾਹੋਵਾਲ ਦੇ ਬਖਾਨ ਅਨੁਸਾਰ ਬਾਬੇ ਦੇ ਫੁੱਲ ਹਰਿਮੰਦਰ ਸਾਹਿਬ ਮੱਥਾ ਟਿਕਾਉਣ ਲਈ ਇਕ ਜਲੂਸ

ਦੀ ਸ਼ਕਲ ਵਿਚ ਅੰਮ੍ਰਿਤਸਰ ਲਿਆਂਦੇ ਗਏ ।[27]

## ਮੁਕਤਸਰ ਦੀ ਯਾਤਰਾ

1862 ਵਿਚ ਨਾਮਧਾਰੀ ਗੁਰੂ ਨੇ ਚਾਲ੍ਹੀ ਮੁਕਤਿਆਂ ਦੀ ਯਾਦਗਾਰ ਦੇ ਪਵਿੱਤਰ ਅਸਥਾਨ ਮੁਕਤਸਰ ਦੇ ਦਰਸ਼ਨ ਕਰਨ ਦੀ ਯੋਜਨਾ ਬਣਾਈ । ਮੁਕਤਸਰ ਨੂੰ ਇਹ ਨਾਂ ਉਸ ਪਵਿੱਤਰ ਸਰੋਵਰ ਤੋਂ ਪ੍ਰਾਪਤ ਹੋਇਆ ਸੀ, ਜਿਸ ਨੂੰ 'ਖਿਦਰਾਣੇ ਦੀ ਢਾਬ' ਆਖਿਆ ਜਾਂਦਾ ਸੀ । ਮਗਰੋਂ ਇੱਥੇ 29 ਦਸੰਬਰ 1805 ਨੂੰ ਯਾਦਗਾਰੀ ਬਣਾਉਣ ਲਈ ਪੰਜ ਗੁਰਦਵਾਰੇ ਬਣਾਏ ਗਏ । "ਇਨ੍ਹਾਂ ਲਈ ਜਗ੍ਹਾ ਦੀ ਨਿਸ਼ਾਨਦੇਹੀ ਮੁਕਤਸਰ ਤੋਂ 18 ਕਿਲੋਮੀਟਰ ਪੂਰਬ ਹਰੀਕੇ ਕਲਾਂ ਦੇ ਅਠ੍ਹਾਰਵੀਂ ਸਦੀ ਦੇ ਨਿਰਮਲੇ ਸੰਤ ਭਾਈ ਲੰਗਰ ਸਿੰਘ ਨੇ ਕੀਤੀ ਸੀ ।"[28] ਟਿੱਬੀ ਸਾਹਿਬ ਪਹਿਲਾਂ ਅਠ੍ਹਾਰਵੀਂ ਸਦੀ ਵਿਚ ਇਕ ਸਾਧਰਨ ਜਿਹੀ ਇਮਾਰਤ ਦੇ ਤੌਰ 'ਤੇ ਬਣਾਇਆ ਗਿਆ ਸੀ, ਜਿਸ ਦਾ 1845 ਵਿਚ ਮਾਨੀਸਿੰਘਵਾਲਾ ਦੇ ਸੋਢੀ ਮਾਨ ਸਿੰਘ ਨੇ ਪੁਨਰ-ਨਿਰਮਾਣ ਕੀਤਾ ਸੀ । ਮੱਧ ਉੱਨ੍ਹੀਵੀਂ ਸਦੀ ਵਿਚ ਇਥੇ ਮਾਘੀ ਦੇ ਦਿਹਾੜੇ 'ਤੇ (ਮੱਧ ਜਨਵਰੀ) ਵੱਡਾ ਸਾਲਾਨਾ ਉਤਸਵ ਕੀਤਾ ਗਿਆ । ਇਸ ਦੇ ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰਨ ਲਈ ਹਜ਼ਾਰਾਂ ਸ਼ਰਧਾਲੂ ਹੁੰਮ-ਹੁੰਮਾ ਕੇ ਆਏ । ਧਾਰਮਿਕ ਦੀਵਾਨ ਵੀ ਸਜੇ, ਜਿਨ੍ਹਾਂ ਦਾ ਆਯੋਜਨ ਸ਼ਾਇਦ ਉਨ੍ਹਾਂ ਮਹੰਤਾਂ ਅਤੇ ਪੁਜਾਰੀਆਂ ਨੇ ਕੀਤਾ ਸੀ, ਜੋ ਇਨ੍ਹਾਂ ਧਾਮਾਂ 'ਤੇ ਕਬਜ਼ਾ ਕਰੀ ਬੈਠੇ ਸਨ ।

ਸਾਧਾਰਨ ਢੰਗ ਨਾਲ ਥਾਂ-ਥਾਂ 'ਤੇ ਦੀਵਾਨ ਸਜਾਉਂਦਾ ਨਾਮਧਾਰੀ ਗੁਰੂ ਦਾ ਜੱਥਾ ਅਖੀਰ ਫ਼ਰੀਦਕੋਟ ਪੁੱਜਾ । ਨਾਮਧਾਰੀ ਰਿਵਾਇਤ ਅਨੁਸਾਰ ਫ਼ਰੀਦਕੋਟ ਦੇ ਰਾਜੇ ਨੇ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਚੇਲਿਆਂ ਦੀਆਂ ਗਤੀਵਿਧੀਆਂ ਬਾਰੇ ਜਾਣਕਾਰੀ ਇਕੱਤਰ ਕਰਨ ਲਈ ਆਪਣਾ ਇੱਕ ਜਾਸੂਸ ਜੱਥੇ ਵਿਚ ਸ਼ਾਮਿਲ ਕਰ ਦਿੱਤਾ । ਦੁਰਭਾਗਵੱਸ ਇਹ ਜਾਸੂਸ ਅਨੁਯਾਈਆਂ ਦੇ ਪੈਸੇ ਚੋਰੀ ਕਰਨ ਲੱਗ ਪਿਆ । ਚੋਰੀ ਕਰਦਾ ਫੜਿਆ ਗਿਆ ਅਤੇ ਉਸ ਦੀ ਵਾਹਵਾ ਚੰਡ ਕੀਤੀ ਗਈ । ਪਵਿੱਤਰ ਧਾਮ 'ਤੇ ਪੁੱਜ ਕੇ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਚੇਲਿਆਂ ਨੇ ਠਹਿਰਣ ਅਤੇ ਲੰਗਰ ਲਈ ਕੁਝ ਕਮਰੇ ਲੈ ਲਏ । ਇਸ ਦੌਰਾਨ ਮੁਕਤਸਰ ਦੇ ਗੁਰਦਵਾਰੇ ਦੀ ਵਲਗਣ ਵਿੱਚ ਨੌਜਵਾਨਾਂ ਦਾ ਇਕ ਗੁੱਟ ਅਨੈਤਿਕ ਕਾਰਵਾਈਆਂ ਕਰਨ ਲੱਗਾ ਅਤੇ ਗੰਦੇ ਲੋਕ-ਗੀਤ ਗਾਉਣ ਲੱਗਾ । ਜਦੋਂ ਨਾਮਧਾਰੀ ਅਨੁਯਾਈਆਂ ਨੇ ਇਨ੍ਹਾਂ ਨੌਜਵਾਨਾਂ ਨੂੰ ਇਹ ਕਾਰਵਾਈਆਂ ਬੰਦ ਕਰਨ ਅਤੇ ਇਸ ਪਵਿੱਤਰ ਅਸਥਾਨ ਦੀ ਪ੍ਰਤਿਸ਼ਠਾ ਬਣਾ ਕੇ ਰੱਖਣ ਲਈ ਆਖਿਆ ਤਾਂ ਦੋਵਾਂ ਵਿਚਕਾਰ ਝਗੜਾ ਹੋ ਗਿਆ । ਸਭ ਤੋਂ ਮਾੜੀ ਗੱਲ ਇਹ ਵਾਪਰੀ ਕਿ ਮਹੰਤਾਂ ਅਤੇ ਪੁਜਾਰੀਆਂ ਨੇ ਨਾਮਧਾਰੀ ਗੁਰੂ ਵੱਲੋਂ ਅਰਦਾਸ ਕਰਨ ਤੋਂ ਨਾਂਹ ਕਰ ਦਿੱਤੀ ਕਿਉਂਕਿ ਉਹ ਚਾਹੁੰਦੇ ਸਨ ਪਹਿਲਾਂ ਗੁਰੂ ਆਪਣੀਆਂ ਭੁੱਲਾਂ-ਚੁੱਕਾਂ ਲਈ ਖਿਮਾਂ ਮੰਗੇ ਅਤੇ ਤਨਖ਼ਾਹ ਲੁਆਵੇ । ਪੁਜਾਰੀਆਂ ਨੇ ਅੱਗੋਂ ਆਖਿਆ ਕਿ ਜੇਕਰ ਗੁਰੂ ਪੱਕਾ ਸਰੋਵਰ ਬਣਾਉਣ ਵਿਚ ਯੋਗਦਾਨ ਦੇਣ ਲਈ ਤਿਆਰ ਹੋਵੇ ਤਾਂ ਉਹ ਉਸ ਦੀ ਤਨਖ਼ਾਹ ਮਾਫ਼ ਕਰ ਦੇਣਗੇ । ਗਿਆਨੀ ਗਿਆਨ ਸਿੰਘ ਅਨੁਸਾਰ ਪੁਜਾਰੀਆਂ ਨੇ ਨਾਮਧਾਰੀ ਅਨੁਯਾਈਆਂ ਵੱਲੋਂ ਧਾਰਮਿਕ ਮਸਤੀ ਦੀ ਹਾਲਤ

ਵਿਚ ਆਪਣੀਆਂ ਪੱਗਾਂ ਲਾਹ ਕੇ ਸੁੱਟਣ ਦੀ ਕਾਰਜ-ਪ੍ਰਣਾਲੀ 'ਤੇ ਵੀ ਕਿੰਤੂ ਕੀਤਾ। ਨਾਮਧਾਰੀ ਗੁਰੂ ਨੇ ਤਨਖ਼ਾਹ ਲੁਆਉਣ ਤੋਂ ਇਨਕਾਰ ਕਰ ਦਿੱਤਾ ਅਤੇ ਆਪ ਹੀ ਅਰਦਾਸ ਕਰ ਲਈ।[29]

ਨਾਮਧਾਰੀ ਅਨੁਯਾਈਆਂ ਅਤੇ ਕਾਨੂੰਨ-ਵਿਵਸਥਾ ਬਣਾਈ ਰੱਖਣ ਲਈ ਮੁਕਤਸਰ ਆਈ ਪੁਲਿਸ ਵਿਚਕਾਰ ਟਕਰਾਉ ਹੋ ਗਿਆ। ਕਿਉਂਕਿ ਨਾਮਧਾਰੀ ਕਾਫੀ ਵੱਡੀ ਗਿਣਤੀ ਵਿਚ ਸਨ ਅਤੇ ਉਨ੍ਹਾਂ ਕੋਲ ਡਾਂਗਾਂ ਵੀ ਸਨ, ਇਸ ਲਈ ਅੰਗਰੇਜ਼ ਅਫਸਰਾਂ ਨੇ ਉਨ੍ਹਾਂ ਵਿਰੁੱਧ ਕੋਈ ਕਾਰਵਾਈ ਨਾ ਕੀਤੀ। ਪਰ ਅੰਗਰੇਜ਼ ਅਫ਼ਸਰ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਅਨੁਯਾਈਆਂ ਦੀਆਂ ਗਤੀਵਿਧੀਆਂ ਪ੍ਰਤੀ ਸ਼ੰਕਾਲੂ ਹੋ ਗਏ।

1860 ਤੋਂ 1863 ਵਿਚਕਾਰ ਨਾਮਧਾਰੀ ਗੁਰੂ ਨੇ ਕੁਝ ਵਿਅਕਤੀਆਂ ਦਾ ਧਰਮ-ਪ੍ਰੀਵਰਤਨ ਕੀਤਾ, ਜਿੰਨ੍ਹਾਂ ਨੂੰ ਮਗਰੋਂ ਨਾਮਧਾਰੀ ਸਮਾਜ ਦੀ ਪ੍ਰਸ਼ਾਸਨਿਕ ਦਰਜਾਬੰਦੀ ਵਿਚ ਮਹੱਤਵਪੂਰਨ ਪਦ ਪ੍ਰਾਪਤ ਹੋਏ। ਅਜਿਹਾ ਹੀ ਇੱਕ ਸ਼ਰਧਾਲੂ ਬਿਸ਼ਨਪੁਰਾ ਪਿੰਡ ਦਾ ਜਾਗੀਰਦਾਰ ਮੰਗਲ ਸਿੰਘ ਸੀ। ਸਰਦਾਰ ਮੰਗਲ ਸਿੰਘ ਪਟਿਆਲਾ ਰਿਆਸਤ ਦੇ ਮਹਾਰਾਜਾ ਨਰਿੰਦਰ ਸਿੰਘ ਦਾ ਨੇੜੇ ਦਾ ਰਿਸ਼ਤੇਦਾਰ ਸੀ (ਮਹਾਰਾਜੇ ਦੀ ਭੈਣ ਮੰਗਲ ਸਿੰਘ ਨੂੰ ਵਿਆਹੀ ਹੋਈ ਸੀ)। ਇਸ ਸਰਦਾਰ ਨੇ ਇੱਕ ਚਿੱਟੀ ਘੋੜੀ ਭੇਟਾ ਕੀਤੀ। ਮੰਗਲ ਸਿੰਘ ਦਾ ਨਾਮਧਾਰੀ ਬਣਨਾ ਇਸ ਤੱਥ ਵੱਲ ਇਸ਼ਾਰਾ ਕਰਦਾ ਹੈ ਕਿ ਜ਼ਿਮੀਂਦਾਰ ਕੁਲੀਨ ਵਰਗ ਨਾਮਧਾਰੀ ਮਿਸ਼ਨ ਪ੍ਰਤੀ ਆਕਰਸ਼ਿਤ ਹੋਣ ਲੱਗਾ ਸੀ। ਜਿਵੇਂ ਪਹਿਲਾਂ ਦੱਸਿਆ ਗਿਆ ਹੈ, ਨਾਮਧਾਰੀ ਗੁਰੂ ਦਾ ਨਿਰਮਲੇ ਅਤੇ ਉਦਾਸੀ ਸੰਤਾਂ ਨਾਲ ਟਾਕਰਾ ਹੋਇਆ ਅਤੇ ਉਨ੍ਹਾਂ ਇਨ੍ਹਾਂ ਨੂੰ ਗੁਰਮਤਿ ਦਾ ਅਸਲੀ ਰਾਹ ਵਿਖਾਇਆ। ਬਾਬਾ ਜਵਾਹਰ ਸਿੰਘ ਅਜਿਹਾ ਹੀ ਇਕ ਨਿਰਮਲਾ ਸੰਤ ਸੀ। ਉਹ ਤਰੱਕੀ ਕਰ ਕੇ ਸੂਬਾ ਬਣਿਆ ਅਤੇ "ਰਾਮ ਸਿੰਘ ਨੇੜੇ ਆਪਣੇ ਰੁਤਬੇ ਅਤੇ ਆਪਣੀ ਨਿੱਜੀ ਸੱਚੀ-ਸੁੱਚੀ ਪ੍ਰਤਿਸ਼ਠਾ ਕਾਰਨ ਅੰਗਰੇਜ਼ ਸਰਕਾਰ ਦੁਆਰਾ ਗ੍ਰਿਫ਼ਤਾਰ ਕੀਤਾ ਗਿਆ।"[30] ਸਾਧੂਆਂ ਦੇ ਧੜੇ ਵਿਚੋਂ ਨਿੱਕਲ ਕੇ ਨਾਮਧਾਰੀ ਬਣਨ ਵਾਲਾ ਇਕ ਹੋਰ ਵਿਅਕਤੀ ਸੂਬਾ ਸਾਹਿਬ ਸਿੰਘ ਜੀ, ਜੋ ਨਾਮਧਾਰੀ ਗੁਰੂ ਦੇ ਪ੍ਰਵਚਨਾਂ ਤੋਂ ਪ੍ਰਭਾਵਿਤ ਸੀ। ਸਾਹਿਬ ਸਿੰਘ ਅੰਮ੍ਰਿਤਸਰ ਜ਼ਿਲ੍ਹੇ ਦੇ ਭੈਂਗਾਲੀਪੁਰ ਪਿੰਡ ਦਾ ਰਹਿਣ ਵਾਲਾ ਸੀ। ਉਸ ਨੇ ਮਾਝੇ ਦੇ ਇਲਾਕੇ ਵਿਚ ਨਾਮਧਾਰੀ ਮਿਸ਼ਨ ਦਾ ਸੁਨੇਹਾ ਪੁਚਾਉਣ ਲਈ ਮਹੱਤਵਪੂਰਨ ਭੂਮਿਕਾ ਅਦਾ ਕੀਤੀ। ਉਹ ਡਾਕ-ਪ੍ਰਬੰਧ ਦਾ ਇੰਚਾਰਜ ਸੀ। ਮਗਰੋਂ ਉਸ ਨੂੰ ਨੈਪਾਲ ਨਾਲ ਇਸ ਸਥਾਨਕ ਰਾਜ ਦਾ ਸੰਪਰਕ ਸਾਧਣ ਦੀ ਮੁਹਿੰਮ 'ਤੇ ਨੈਪਾਲ ਭੇਜਿਆ ਗਿਆ। ਇਹ ਨਿਰਮਲੇ ਅਤੇ ਉਦਾਸੀ ਹੀ ਸਨ, ਜੋ ਸਿੰਘ ਸਜੇ ਅਤੇ ਜਿਨ੍ਹਾਂ ਸਿੱਖ ਧਰਮ ਦੇ ਪ੍ਰਚਾਰ ਦੀ ਪਰੰਪਰਾਤਮਕ ਭੂਮਿਕਾ ਅਪਣਾਈ।

ਸਿੱਖਾਂ ਦੀ ਬੜੀ ਵੱਡੀ ਗਿਣਤੀ ਅਫ਼ੀਮ, ਸ਼ਰਾਬ ਅਤੇ ਤੰਬਾਕੂ ਦੀ ਆਦੀ ਸੀ। ਮਾਲਵਾ, ਮਾਝਾ ਅਤੇ ਦੁਆਬਾ ਤਿੰਨਾਂ ਇਲਾਕਿਆਂ ਵਿਚ ਹੁੱਕਾ ਤੰਬਾਕੂ ਸੇਵਨ ਦਾ ਲੋਕਪ੍ਰਿਯ ਸਾਧਨ ਸੀ। ਮਲਵੱਈ ਸਿੱਖ ਤੰਬਾਕੂ ਅਤੇ ਪੋਸਤ ਦੇ ਵਧੇਰੇ ਆਦੀ ਸਨ। ਨਾਮਧਾਰੀ ਸਾਹਿਤ ਵਿਚ ਇਕ ਅਜਿਹੇ ਹੀ ਨਸ਼ੇੜੀ ਦੀ ਕਹਾਣੀ ਉਪਲਬਧ ਹੈ, ਜਿਸ ਦਾ

ਨਸ਼ਾ ਨਾਮਧਾਰੀ ਗੁਰੂ ਰਾਮ ਸਿੰਘ ਨੇ ਛੁਡਾਇਆ ਸੀ। ਉਸ ਨੂੰ ਅੰਮ੍ਰਿਤ-ਪਾਨ ਕਰਾ ਕੇ ਧੌਂਕਾਰ ਸਿੰਘ ਨਾਂ ਦਿੱਤਾ ਗਿਆ ਸੀ। ਮਗਰੋਂ ਉਹ ਇਕ ਬਹਾਦਰ ਨਾਮਧਾਰੀ ਸਿੱਖ ਵਜੋਂ ਉਭਰਿਆ ਅਤੇ ਜਾਣਿਆ ਗਿਆ। ਉਸ ਨੂੰ ਵੀ 1872 ਵਿਚ ਨਾਮਧਾਰੀ ਗੁਰੂ ਦੇ ਨਾਲ ਦੇਸ਼-ਨਿਕਾਲਾ ਦੇ ਕੇ ਰੰਗੂਨ ਭੇਜਿਆ ਗਿਆ ਸੀ ਪਰ ਮਗਰੋਂ ਉਸ ਦੀ ਕੋਈ ਖ਼ਬਰ-ਸਾਰ ਨਹੀਂ ਮਿਲੀ ਸੀ।[31] ਨਾਮਧਾਰੀ ਸਾਹਿਤ ਵਿਚ ਕਿੰਨੇ ਹੀ ਅਜਿਹੇ ਕਿੱਸੇ ਉਪਲਬਧ ਹਨ, ਜਿਨ੍ਹਾਂ ਤੋਂ ਗਿਆਤ ਹੁੰਦਾ ਹੈ ਕਿ ਤੰਬਾਕੂ ਪੀਣ ਵਾਲਿਆਂ ਪ੍ਰਤੀ ਨਾਮਧਾਰੀ ਗੁਰੂ ਦਾ ਰਵੱਈਆ ਆਕ੍ਰਾਮਕ ਸੀ। ਅਜਿਹਾ ਹੀ ਕਿੱਸਾ ਜਲੰਧਰ ਜ਼ਿਲ੍ਹੇ ਦੇ ਮੁਠੱਡਾ ਪਿੰਡ ਦੇ ਬ੍ਰਾਹਮਣਾਂ ਅਤੇ ਕੁਝ ਹੋਰ ਲੋਕਾਂ ਬਾਰੇ ਹੈ, ਜੋ ਹੁੱਕੇ ਦੇ ਪਾਣੀ ਤੋਂ ਬਣਿਆ ਪ੍ਰਸ਼ਾਦ ਚੜ੍ਹਾਉਂਦੇ ਸਨ। ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਚੇਲਿਆਂ ਨੇ ਇਨ੍ਹਾਂ ਸ਼ਰਾਰਤੀ ਲੋਕਾਂ ਦੀ ਝੰਡ ਕਰ ਕੇ ਇਨ੍ਹਾਂ ਨੂੰ ਸ਼ਬਦ ਸਿਖਾਇਆ। ਅਨੇਕਾਂ ਮੌਕਿਆਂ 'ਤੇ ਨਾਮਧਾਰੀ ਗੁਰੂ ਨੇ ਆਪਣੀ ਸਲੋਤਰ (ਲਾਠੀ) ਨਾਲ ਹੁੱਕੇ ਤੋੜੇ। ਇਸ ਦੇ ਨਾਲ ਹੀ ਉਨ੍ਹਾਂ ਅਨੇਕਾਂ ਵਿਅਕਤੀਆਂ ਪਾਸੋਂ ਨਸ਼ੇ ਛੁਡਾਏ ਅਤੇ ਉਨ੍ਹਾਂ ਨੂੰ ਗੁਰਸਿੱਖ ਬਣਨ 'ਤੇ ਪ੍ਰੇਰਿਤ ਕੀਤਾ। ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ ਕਿ "ਨਾਮਧਾਰੀ ਗੁਰੂ ਨੇ ਸਤਿਜੁਗ ਨਾਂ ਦੇ ਇਕ ਨਵੇਂ ਯੁਗ ਦਾ ਸੂਤਰ-ਪਾਤ ਕੀਤਾ।"[32]

1863 ਦਾ ਵਰ੍ਹਾ ਨਾਮਧਾਰੀ ਗੁਰੂ ਦੇ ਜੀਵਨ ਦਾ ਬਹੁਤ ਮਹੱਤਵਪੂਰਨ ਵਰ੍ਹਾ ਸੀ। ਇਸ ਵਰ੍ਹੇ ਦੌਰਾਨ ਉਨ੍ਹਾਂ ਨਾ ਕੇਵਲ ਸਮਾਜਿਕ ਬੁਰਾਈਆਂ ਅਤੇ ਪਤਿਤਾਂ ਨੂੰ ਬੇ-ਨਕਾਬ ਹੀ ਕੀਤਾ ਸਗੋਂ ਆਮ ਸਿੱਖਾਂ ਨੂੰ ਦਰਪੇਸ਼ ਸਮਾਜਿਕ ਸਮੱਸਿਆਵਾਂ ਦੇ ਹੱਲ ਲਈ ਵੀ ਅੱਗੇ ਆਏ। ਸਿੱਖ ਵੀ ਆਪਣੇ ਜਿਹੇ ਹਿੰਦੂਆਂ ਅਤੇ ਮੁਸਲਮਾਨਾਂ ਵਾਂਗ ਸਮਾਜਿਕ ਬੁਰਾਈਆਂ ਦੇ ਜਾਲ ਵਿਚ ਫਸੇ ਹੋਏ ਸਨ। ਅਤਿਅੰਤ ਗ਼ੈਰ-ਇਨਸਾਨੀ ਪਰ ਵਿਸ਼ਾਲ ਪੱਧਰ 'ਤੇ ਪ੍ਰਚਲਤ ਸਮਾਜਿਕ ਬੁਰਾਈਆਂ ਸਨ—ਕੁੜੀ ਦੀ ਹੱਤਿਆ, ਬਾਲ-ਵਿਆਹ, ਦਹੇਜ-ਪ੍ਰਥਾ, ਵੱਟਾ-ਸੱਟਾ ਅਤੇ ਆਮ ਆਦਮੀ ਦਾ ਖ਼ੂਨ ਚੂਸ ਰਹੀਆਂ ਬ੍ਰਾਹਮਣਵਾਦੀ ਰੂੜ੍ਹੀਆਂ। ਰੰਡੀਬਾਜ਼ੀ ਅਤੇ ਲੌਂਡੇਬਾਜ਼ੀ ਵੀ ਸਮਾਜਿਕ ਨੈਤਿਕਤਾ ਦੇ ਤਾਣੇ-ਬਾਣੇ ਲਈ ਗੰਭੀਰ ਖ਼ਤਰਾ ਬਣੀਆਂ ਹੋਈਆਂ ਸਨ। ਇਸ ਤੋਂ ਇਲਾਵਾ ਕਿਸਾਨ ਵੱਡੇ ਪੈਮਾਨੇ 'ਤੇ ਕਰਜ਼ੇ ਦੇ ਬੋਝ ਹੇਠਾਂ ਦੱਬੇ ਹੋਏ ਸਨ। ਇਹ ਇੱਕ ਵਿਰੋਧਾਭਾਸ ਹੈ ਕਿ ਜਿੱਥੇ ਇਕ ਪਾਸੇ ਬਸਤੀਵਾਦੀ ਕਾਨੂੰਨ ਅਤੇ ਇਸ ਦਾ ਢਾਂਚਾ ਸਮਾਜਿਕ ਸੁਧਾਰਾਂ ਦਾ ਕੰਮ ਸੁਖਾਲਾ ਕਰ ਰਿਹਾ ਸੀ, ਉਥੇ ਦੂਜੇ ਪਾਸੇ ਰੰਡੀਬਾਜ਼ੀ ਅਤੇ ਫਿਜ਼ੂਲਖਰਚੀ ਜਿਹੀਆਂ ਸਮਾਜਿਕ ਬੁਰਾਈਆਂ ਜ਼ੋਰ ਫੜ ਰਹੀਆਂ ਸਨ।

ਕਿਉਂਕਿ ਇਨ੍ਹਾਂ ਬੁਰਾਈਆਂ ਦਾ ਪ੍ਰਮੁੱਖ ਸ਼ਿਕਾਰ ਔਰਤ ਸੀ, ਇਸ ਲਈ ਨਾਮਧਾਰੀ ਗੁਰੂ ਨੇ ਔਰਤ ਨੂੰ ਇਨ੍ਹਾਂ ਬੁਰਾਈਆਂ ਦੇ ਦੂਰ-ਚੱਕਰ ਵਿਚੋਂ ਬਾਹਰ ਕੱਢਣ ਦਾ ਨਿਸ਼ਚਾ ਕੀਤਾ। ਉਨ੍ਹਾਂ ਦੇ ਇਸ ਨਿਸ਼ਚੇ ਨੇ ਕ੍ਰਿਆਤਮਕ ਰੂਪ ਉਸ ਸਮੇਂ ਧਾਰਨ ਕੀਤਾ ਜਦੋਂ ਉਨ੍ਹਾਂ ਮਰਦਾਂ ਵਾਂਗ ਹੀ ਔਰਤਾਂ ਨੂੰ ਅੰਮ੍ਰਿਤਪਾਨ ਕਰਾਉਣਾ ਸ਼ੁਰੂ ਕਰ ਦਿੱਤਾ। ਸਦੀਆਂ ਤੋਂ ਖ਼ਾਲਸਾ ਪੰਥ ਦੇ ਪੁਰਖਾਂ ਨੂੰ ਖੰਡੇ ਦੀ ਪਾਹੁਲ ਦਾ ਅਧਿਕਾਰ ਪ੍ਰਾਪਤ ਸੀ। ਨਾਮਧਾਰੀ ਗੁਰੂ ਨੇ ਇਸ ਪੁਰਖਵਾਦੀ ਪਰੰਪਰਾ ਨੂੰ ਭੰਗ ਕੀਤਾ ਅਤੇ ਔਰਤਾਂ ਨੂੰ ਸੰਤ ਖ਼ਾਲਸਾ ਅੰਦਰ ਪ੍ਰਵੇਸ਼ ਪ੍ਰਦਾਨ

ਕੀਤਾ। ਨਾਮਧਾਰੀ ਬਿਰਤਾਂਤ ਅਨੁਸਾਰ ਸਿਆਹਰ ਪਿੰਡ ਵਿਖੇ ਨਾਮਧਾਰੀ ਸਿੱਖਾਂ ਦੀਆਂ ਔਰਤਾਂ ਨੂੰ 1 ਜੂਨ, 1863 ਦੇ ਦਿਨ, ਬਾਬਾ ਬੇਲਾ ਸਿੰਘ ਦੀ ਹਵੇਲੀ ਵਿੱਚ ਸਜੇ ਦੀਵਾਨ ਵਿਚ ਅੰਮ੍ਰਿਤਪਾਨ ਕਰਾਇਆ ਗਿਆ। ਦੱਸਿਆ ਗਿਆ ਹੈ ਕਿ ਲਗਭਗ 25 ਔਰਤਾਂ ਨੂੰ ਅੰਮ੍ਰਿਤਪਾਨ ਕਰਾਇਆ ਗਿਆ ਸੀ। ਨਾਮਧਾਰੀ ਪੁਰਖ ਸਿੱਖਾਂ ਵਾਂਗ ਹੀ ਇਹ ਔਰਤਾਂ ਪੰਜ ਕਕਾਰ ਧਾਰਨ ਕਰਦੀਆਂ ਸਨ ਅਤੇ ਸਫ਼ੈਦ ਵਸਤਰ ਪਹਿਨਦੀਆਂ ਸਨ।[33]

ਪਰ ਨਾਮਧਾਰੀ ਗੁਰੂ ਵਲੋਂ ਚੁੱਕਿਆ ਗਿਆ ਇਕ ਵਧੇਰੇ ਕ੍ਰਾਂਤੀਕਾਰੀ ਕਦਮ 'ਅਨੰਦ-ਰੀਤ' ਜਾਰੀ ਕਰਨੀ ਸੀ। ਇਸ ਰੀਤ ਦਾ ਵਿਧਾਨ ਇਹ ਸੀ—ਇਹ ਰੀਤ ਆਸਾ ਦੀ ਵਾਰ ਨਾਲ ਸ਼ੁਰੂ ਹੁੰਦੀ ਸੀ, ਰਤਾ ਫ਼ਾਸਲੇ 'ਤੇ ਆਦਿ ਗ੍ਰੰਥ ਬਿਰਾਜਮਾਨ ਕੀਤਾ ਜਾਂਦਾ ਸੀ, ਵੇਦੀ ਬਣਾਈ ਜਾਂਦੀ ਸੀ, ਹਵਨ ਕੀਤਾ ਜਾਂਦਾ ਸੀ, ਪੰਜ ਸਿੰਘ ਪੋਥੀਆਂ ਵਿਚੋਂ ਗੁਰਬਾਣੀ ਪੜ੍ਹਦੇ ਸਨ, ਦੋ ਸਿੰਘ ਆਹੂਤੀਆਂ ਪਾਉਂਦੇ ਸਨ, ਅੰਮ੍ਰਿਤ ਤਿਆਰ ਕਰ ਕੇ ਲਾੜੇ-ਲਾੜੀ ਨੂੰ ਛਕਾਇਆ ਜਾਂਦਾ ਸੀ ਅਤੇ ਜੋੜੇ ਵਲੋਂ ਹਵਨ ਦੀਆਂ ਭੁਆਂਟਣੀਆਂ ਲੈਣ ਸਮੇਂ ਗ੍ਰੰਥ ਸਾਹਿਬ ਵਿਚੋਂ ਲਾਵਾਂ ਪੜ੍ਹੀਆਂ ਜਾਂਦੀਆਂ ਸਨ। ਅੰਤ ਵਿਚ ਅਨੰਦ ਸਾਹਿਬ ਦੇ ਪਾਠ ਅਤੇ ਅਰਦਾਸ ਉਪਰੰਤ ਕੜਾਹ-ਪ੍ਰਸ਼ਾਦ ਵਰਤਾਇਆ ਜਾਂਦਾ ਸੀ। ਇਹ ਇੱਕ ਇਤਿਹਾਸਕ ਦਿਨ ਸੀ, ਜਦੋਂ ਵਿਆਹ ਸੰਬੰਧੀ ਪੁਰਾਤਨ ਵੈਦਿਕ ਰੀਤਾਂ ਤਿਆਗ ਕੇ, ਜੂਨ 1863 ਵਿਚ ਖੋਟੇ ਪਿੰਡ ਵਿਖੇ ਕੁਝ ਵਿਆਹ ਅਨੰਦ ਰੀਤ ਅਨੁਸਾਰ ਸੰਪੰਨ ਕੀਤੇ ਗਏ। ਇਸ ਮੌਕੇ 'ਤੇ ਨਾ ਦਾਜ ਦੇਣ ਦੀ ਆਗਿਆ ਸੀ, ਨਾ ਦਾਅਵਤ ਕਰਨ ਦੀ। ਨਾਮਧਾਰੀ ਸਾਹਿਤ ਅਨੁਸਾਰ ਛੇ ਜੋੜਿਆਂ ਦੇ ਵਿਆਹ ਸੰਪੰਨ ਕੀਤੇ ਗਏ ਸਨ। ਇਨ੍ਹਾਂ ਵਿਆਹਾਂ ਦਾ ਇਕ ਹੋਰ ਮਹੱਤਵਪੂਰਨ ਪੱਖ ਇਹ ਸੀ ਕਿ ਮੁੰਡੇ ਅਤੇ ਕੁੜੀਆਂ ਵੱਖੋ-ਵੱਖ ਜ਼ਾਤਾਂ ਦੇ ਸਨ। ਉਦਾਹਰਣ ਵੱਜੋਂ, ਤਰਖਾਣਾਂ ਦੀ ਇੱਕ ਕੁੜੀ ਅਰੋੜਾ ਜ਼ਾਤ ਦੇ ਪਰਿਵਾਰ ਵਿਚ ਵਿਆਹੀ ਗਈ ਸੀ।[34] ਸਥਾਨਕ ਲੋਕਾਂ ਲਈ ਬਿਨਾਂ ਧੂਮ-ਧੜੱਕੇ ਤੋਂ, ਵਿਸ਼ੇਸ਼ ਕਰ ਕੇ ਬਿਨਾ ਦਾਜ-ਦਹੇਜ ਤੋਂ, ਇਹ ਵਿਆਹ ਇਕ ਨਵੀਂ ਚੀਜ਼ ਸਨ। ਆਖਿਆ ਜਾਂਦਾ ਹੈ ਕਿ ਜਿਸ ਥਾਂ 'ਤੇ ਅਨੰਦ ਵਿਆਹ ਹੋ ਰਹੇ ਸਨ, ਉਥੇ ਸਾਰਾ ਪਿੰਡ ਢੁੱਕ ਆਇਆ ਸੀ। ਪਰ ਤਾਂ ਵੀ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਸ਼ਰਧਾਲੂਆਂ ਨੂੰ ਬ੍ਰਾਹਮਣਾਂ, ਸ਼ਿਲਪਕਾਰਾਂ ਅਤੇ ਵਿਚੋਲਿਆਂ ਦੇ ਵਿਰੋਧ ਦਾ ਸਾਮ੍ਹਣਾ ਕਰਨਾ ਪਿਆ ਕਿਉਂਕਿ ਉਨ੍ਹਾਂ ਦੀ ਆਮਦਨ ਦਾ ਸ੍ਰੋਤ ਬੰਦ ਹੋ ਗਿਆ ਸੀ। ਖੋਟੇ ਪਿੰਡ ਦੇ ਬ੍ਰਾਹਮਣ ਏਨੇ ਦੁਖੀ ਹੋਏ ਕਿ ਉਨ੍ਹਾਂ ਆਤਮ-ਦਾਹ ਦੀ ਧਮਕੀ ਦੇ ਦਿੱਤੀ। ਜਦੋਂ ਨਾਮਧਾਰੀ ਗੁਰੂ ਨੇ ਉਨ੍ਹਾਂ ਦੇ ਦਬਾਉ ਸਾਮ੍ਹਣੇ ਝੁਕਣ ਤੋਂ ਇਨਕਾਰ ਕਰ ਦਿੱਤਾ ਤਾਂ ਉਨ੍ਹਾਂ ਬਾਘਾ ਪੁਰਾਣਾ ਪੁਲਿਸ ਥਾਣੇ ਜਾ ਕੇ ਉਨ੍ਹਾਂ ਵਿਰੁੱਧ ਇਕ ਝੂਠੀ ਰਪਟ ਲਿਖਾਈ ਕਿ ਖੋਟੇ ਪਿੰਡ ਵਿਚ ਪੰਜ ਸੌ ਨਾਮਧਾਰੀ ਸ਼ਰਧਾਲੂਆਂ ਦਾ ਇਕੱਠ ਹੋਇਆ ਸੀ ਅਤੇ ਉਹ ਅੰਗਰੇਜ਼ਾਂ ਵਿਰੁੱਧ ਪ੍ਰਚਾਰ ਕਰ ਰਹੇ ਸਨ। ਸਿੱਟੇ ਵੱਜੋਂ ਫਿਰੋਜ਼ਪੁਰ ਦਾ ਡਿਪਟੀ ਕਮਿਸ਼ਨਰ ਖੋਟੇ ਪਿੰਡ ਗਿਆ ਅਤੇ ਮਾਮਲੇ ਸੰਬੰਧੀ ਪੁੱਛ-ਪੜਤਾਲ ਕੀਤੀ। ਨਾਮਧਾਰੀਆਂ ਨੂੰ ਆਪਣਾ ਦੀਵਾਨ ਭੰਗ ਕਰਨ 'ਤੇ ਮਜਬੂਰ ਕਰਕੇ ਆਪੋ-ਆਪਣੇ ਪਿੰਡ ਰਵਾਨਾ ਕਰ ਦਿੱਤਾ ਗਿਆ।

ਵਿਆਹ ਦਾ ਢੰਗ ਸੁਧਾਰਨ ਦੇ ਕਾਰਜ-ਕਰਮ ਦੀ ਸ਼ਲਾਘਾ ਇਸ ਸੰਦਰਭ ਵਿਚ ਹੀ

ਕੀਤੀ ਜਾ ਸਕਦੀ ਹੈ ਕਿ ਪੰਜਾਬ ਅੰਦਰ ਉੱਨੀਵੀਂ ਸਦੀ ਦੇ ਮੱਧ ਵਿਚ ਕਿੰਨੀਆਂ ਹੀ ਅਜਿਹੀਆਂ ਰਸਮਾਂ, ਰੀਤਾਂ ਅਤੇ ਪ੍ਰਥਾਵਾਂ ਜਾਰੀ ਸਨ, ਜਿਨ੍ਹਾਂ ਕਾਰਨ ਔਰਤਾਂ ਨੂੰ ਦੁਖਦਾਈ ਜੀਵਨ ਬਿਤਾਉਣਾ ਪੈਂਦਾ ਸੀ । ਧੀਆਂ ਵੇਚਣੀਆਂ ਤੇ ਤੀਵੀਆਂ ਬਦਲਣੀਆਂ ਪੇਂਡੂ ਪੰਜਾਬੀ ਸਮਾਜ ਦਾ ਪ੍ਰਵਾਨਿਤ ਸੁਭਾਉ ਬਣ ਗਿਆ ਸੀ । ਇਹ ਦੋਵੇਂ ਪ੍ਰਥਾਵਾਂ ਉਸ ਡੂੰਘੇ ਸਮਾਜਿਕ-ਆਰਥਿਕ ਵਿਕਾਰ ਦੀਆਂ ਲਖਾਇਕ ਸਨ, ਜਿਸ ਵਿਚ ਲੋਕ ਗ੍ਰਸਤ ਸਨ । ਪੁਰਖਾਂ ਲਈ ਵਿਆਹ ਇੱਕ ਮਹਿੰਗਾ ਸੌਦਾ ਸੀ, ਜੋ ਕਿਰਸਾਨੀ ਸਮਾਜ ਦੇ ਵੱਡੇ ਭਾਗ ਅਰਥਾਤ ਗ਼ਰੀਬ ਕਿਸਾਨਾਂ ਦੀ ਪਹੁੰਚ ਤੋਂ ਪਰ੍ਹਾਂ ਦੀ ਵਸਤੂ ਸੀ । 19 ਵੀਂ ਸਦੀ ਦੇ ਅੰਤ ਵਿਚ ਇੱਕ ਲਾੜੀ ਦੀ ਕੀਮਤ 50 ਰੁਪਏ ਤੋਂ ਲੈ ਕੇ 500-600 ਰੁਪਏ ਦੇ ਵਿਚਕਾਰ ਹੁੰਦੀ ਸੀ । ਸ਼ੁਰੂ 20 ਵੀਂ ਸਦੀ ਵਿਚ ਇਹ ਕੀਮਤ ਵਧ ਕੇ 2000 ਤੋਂ 4000 ਰੁਪਏ ਹੋ ਗਈ ਸੀ ।[36]

ਜਿਵੇਂ ਡਿਸਟ੍ਰਿਕਟ ਗਜ਼ੇਟੀਅਰਾਂ ਵਿਚ ਦਰਜ ਹੈ, ਕੁੜੀਆਂ ਦੀ ਘਾਟ ਕਾਰਨ ਵਧ ਰਹੀ ਵਿਆਹ ਦੀ ਕੀਮਤ ਅਤੇ ਜ਼ਮੀਨਾਂ ਦੇ ਵਿਖੰਡਨ ਦੇ ਡਰ ਕਾਰਨ ਜੱਟ ਅਤੇ ਰਾਜਪੂਤ ਪਰਿਵਾਰਾਂ ਵਿਚ ਇਕ-ਦੋ ਆਦਮੀ ਛੜੇ ਰੱਖਣ ਦੀ ਪ੍ਰਥਾ ਤੁਰ ਪਈ ਸੀ । ਇਸ ਦੇ ਕਾਰਨ ਪਤਨੀ ਦਾ ਦੋ-ਤਿੰਨ ਭਰਾਵਾਂ ਦੁਆਰਾ ਉਪਭੋਗ ਕਰਨ ਦਾ ਰਿਵਾਜ ਵੀ ਆਰੰਭ ਹੋ ਗਿਆ ਸੀ । ਇਸ ਤੋਂ ਛੁੱਟ ਕੁੜੀਆਂ ਦੀ ਘਾਟ ਅਤੇ ਮਹਿੰਗੇ ਵਿਆਹਾਂ ਕਾਰਨ ਧੀਆਂ-ਭਤੀਜੀਆਂ ਦਾ ਵੱਟਾ-ਸੱਟਾ ਵੀ ਬੜ੍ਹਾਵਾ ਪ੍ਰਾਪਤ ਕਰ ਰਿਹਾ ਸੀ । ਕਿਉਂਕਿ ਔਰਤਾਂ ਦਾ ਕੰਮ ਪੁੱਤਰ ਜੰਮਣ, ਘਰ ਸੰਭਾਲਣ ਅਤੇ ਖੇਤੀ ਵਿਚ ਹੱਥ ਵਟਾਉਣ ਤਕ ਸੀਮਿਤ ਸੀ, ਇਸ ਲਈ ਅਜਿਹੀਆਂ ਅਨੈਤਿਕ ਪ੍ਰਥਾਵਾਂ ਦਾ ਜਾਰੀ ਰਹਿਣਾ ਬਣਦਾ ਹੀ ਸੀ ।[37] ਦੂਜੇ ਪਾਸੇ ਧੀ ਦੇ ਜੰਮਣ ਨੂੰ ਬਦਸ਼ਗਨੀ ਸਮਝਿਆ ਜਾਂਦਾ ਸੀ । ਇਹ ਪ੍ਰਥਾ ਖੱਤਰੀ, ਅਰੋੜਾ, ਬੇਦੀ, ਸੋਢੀ ਜਿਹੀਆਂ ਸਿੱਖਾਂ ਦੀਆਂ ਉੱਚੀਆਂ ਜ਼ਾਤਾਂ ਵਿਚ ਵੀ ਪ੍ਰਚੱਲਤ ਸੀ । ਜੋ ਕੁੜੀਆਂ ਮਰਨੋਂ ਬਚ ਜਾਂਦੀਆਂ ਸਨ, ਉਨ੍ਹਾਂ ਨੂੰ ਨਾ ਠੀਕ ਢੰਗ ਨਾਲ ਪਾਲਿਆ-ਪੋਸਿਆ ਜਾਂਦਾ ਸੀ ਅਤੇ ਨਾ ਪੜ੍ਹਾਇਆ ਜਾਂਦਾ ਸੀ । ਆਮ ਤੌਰ 'ਤੇ ਉਨ੍ਹਾਂ ਨੂੰ ਮਾਨਸਿਕ ਅਤੇ ਸਰੀਰਕ ਤਸੀਹੇ ਦਿੱਤੇ ਜਾਂਦੇ ਸਨ ਅਤੇ ਮੁਟਿਆਰ ਹੋਣ ਤੋਂ ਪਹਿਲਾਂ ਹੀ ਵਿਆਹ ਦਿੱਤਾ ਜਾਂਦਾ ਸੀ ।

ਇਸ ਸਮੱਸਿਆ ਦੀ ਗੰਭੀਰਤਾ ਨੂੰ ਵੇਖਦਿਆਂ ਨਾਮਧਾਰੀ ਗੁਰੂ ਨੇ ਆਪਣੇ ਅਨੁਯਾਈਆਂ ਨੂੰ ਕੁੜੀਆਂ ਦੀ ਹੱਤਿਆ ਕਰਨ ਅਤੇ ਵਿਆਹ ਲਈ ਉਨ੍ਹਾਂ ਨੂੰ ਵੇਚਣਾ ਬੰਦ ਕਰਨ ਦਾ ਆਦੇਸ਼ ਦਿੱਤਾ । ਉਨ੍ਹਾਂ ਨੇੜੇ ਇਹ ਦੋ ਕਰਮ ਗਊ-ਹੱਤਿਆ ਨਾਲੋਂ ਵੀ ਵੱਡਾ ਪਾਪ ਸਨ । ਉਨ੍ਹਾਂ ਆਪਣੇ ਅਨੁਯਾਈਆਂ ਨੂੰ ਦੱਸਿਆ ਕਿ ਧੀਆਂ ਤਾਂ ਨਿੱਘ ਅਤੇ ਪਿਆਰ ਦਾ ਸੋਮਾਂ ਹੁੰਦੀਆਂ ਹਨ । ਉਨ੍ਹਾਂ ਇਕ ਗੱਲ ਹੋਰ ਸਮਝਾਈ ਕਿ ਪਤਨੀਆਂ ਦੀ ਅਦਲਾ-ਬਦਲੀ ਜਾਂ ਧੀਆਂ ਵੇਚਣ ਦਾ ਖ਼ਮਿਆਜ਼ਾ ਧੀਆਂ ਨੂੰ ਦੁੱਖ ਭੋਗ ਕੇ ਅਦਾ ਕਰਨਾ ਪੈਂਦਾ ਹੈ । ਪਰਿਵਾਰ ਅੰਦਰ ਧੀਆਂ ਦੀ ਸ਼ਾਂਤੀ ਅਤੇ ਇੱਜ਼ਤ ਦਾ ਭੋਗ ਪੈ ਜਾਂਦਾ ਹੈ । ਕਈ ਵਾਰੀ ਵਿਆਹ ਲਈ ਵੇਚੀਆਂ ਕੁੜੀਆਂ ਨੂੰ ਉਨ੍ਹਾਂ ਦੇ ਸਹੁਰੇ ਆਰਥਿਕ ਲਾਭ ਲਈ ਅੱਗੇ ਵੇਚ ਦਿੰਦੇ ਸਨ । ਅਜਿਹੀਆਂ ਪ੍ਰਥਾਵਾਂ ਤੋਂ ਅਨੈਤਿਕਤਾ ਨੂੰ ਬੜ੍ਹਾਵਾ ਮਿਲਦਾ ਸੀ । ਇਸ ਦੇ ਸਿੱਟੇ ਵੱਜੋਂ

ਮਾਪਿਆਂ ਨੂੰ ਨਮੋਸ਼ੀ ਝੱਲਣੀ ਪੈਂਦੀ ਸੀ, ਜਿਸ ਨਾਲ ਉਨ੍ਹਾਂ ਦਾ ਸਮਾਜਿਕ ਜੀਵਨ ਤਬਾਹ ਹੋ ਜਾਂਦਾ ਸੀ।[38] ਇਸ ਤੋਂ ਛੁੱਟ ਨਾਮਧਾਰੀ ਗੁਰੂ ਨੇ ਆਪਣੇ ਅਨੁਯਾਈਆਂ ਨੂੰ ਉਨ੍ਹਾਂ ਲੋਕਾਂ ਦਾ ਬਾਈਕਾਟ ਕਰਨ ਦਾ ਆਦੇਸ਼ ਦਿੱਤਾ, ਜੋ ਅਜਿਹੀਆਂ ਪ੍ਰਥਾਵਾਂ ਵਿਚ ਲਿਪਤ ਸਨ। ਉਨ੍ਹਾਂ ਆਪਣੇ ਅਨੁਯਾਈਆਂ ਨੂੰ ਆਖਿਆ ਕਿ ਉਹ ਅਜਿਹੇ ਵਿਅਕਤੀਆਂ ਨੂੰ ਧਾਰਮਿਕ ਦੀਵਾਨਾਂ ਵਿਚ ਸ਼ਾਮਿਲ ਨਾ ਹੋਣ ਦੇਣ ਅਤੇ ਉਨ੍ਹਾਂ ਹੱਥੋਂ ਕੁਝ ਵੀ ਸਵੀਕਾਰ ਨਾ ਕਰਨ। ਇਨ੍ਹਾਂ ਪ੍ਰਥਾਵਾਂ ਦੀ ਜੜ੍ਹ ਉਖਾੜਣ ਲਈ ਨਾਮਧਾਰੀ ਗੁਰੂ ਨੇ ਨਿਮਨਲਿਖਤ ਉਪਾਉ ਪੇਸ਼ ਕੀਤਾ—ਕੁੜੀਆਂ ਨੂੰ ਲਿਖਣ-ਪੜ੍ਹਣ ਦਾ ਹੁਨਰ ਸਿਖਾਇਆ ਜਾਵੇ; ਉਨ੍ਹਾਂ ਨੂੰ ਗੁਰਬਾਣੀ ਵਿਚ ਨਿਪੁੰਨਤਾ ਦਿੱਤੀ ਜਾਵੇ, ਜੋ ਉਨ੍ਹਾਂ ਨੂੰ ਅਧਿਆਤਮਿਕ ਸ਼ਕਤੀ ਬਖ਼ਸ਼ੇਗੀ। ਅੱਗੋਂ ਉਨ੍ਹਾਂ ਇਹ ਸਲਾਹ ਵੀ ਦਿੱਤੀ ਕਿ ਕੁੜੀ ਦੇ ਜਵਾਨ ਹੁੰਦਿਆਂ ਹੀ ਉਸ ਦਾ ਵਿਆਹ ਕਰ ਕੇ ਸਹੁਰੇ ਘਰ ਭੇਜ ਦਿੱਤਾ ਜਾਵੇ। ਨਾਮਧਾਰੀ ਗੁਰੂ ਨੂੰ ਗਿਆਤ ਸੀ ਕਿ ਉਮਰ ਵੱਡੀ ਹੋ ਜਾਣ 'ਤੇ ਵਿਆਹ ਦੀ ਸੰਭਾਵਨਾ ਘੱਟ ਹੋ ਜਾਂਦੀ ਸੀ। ਨਿਰਧਾਰਤ ਉਮਰੋਂ ਟੱਪੀ ਧੀ ਜਿੰਨਾ ਲੰਮਾ ਸਮਾਂ ਮਾਪਿਆਂ ਦੇ ਘਰ ਰਹਿੰਦੀ ਸੀ, ਉਨ੍ਹਾਂ ਲਈ ਓਨਾ ਹੀ ਵੱਡਾ ਨਮੋਸ਼ੀ ਦਾ ਸ੍ਰੋਤ ਬਣਦੀ ਸੀ।[39]

ਨਾਮਧਾਰੀ ਗੁਰੂ ਵੇਸਵਾ-ਗਮਨ ਅਤੇ ਸਮਲੈਂਗਿਕ ਸੰਭੋਗ ਦੀ ਬਿਮਾਰੀ 'ਤੇ ਵੀ ਬੇਹੱਦ ਚਿੰਤਤ ਸਨ, ਜਿਸ ਅੰਦਰ ਖ਼ਾਲਸੇ ਦੇ ਠੇਕੇਦਾਰ ਲਿਪਤ ਸਨ। ਉਹ ਜਾਣਦੇ ਸਨ ਕਿ ਮਹਾਰਾਜਾ ਰਣਜੀਤ ਸਿੰਘ, ਉਸ ਦੇ ਉੱਤਰਾਧਿਕਾਰੀਆਂ ਅਤੇ ਦਰਬਾਰੀਆਂ ਨੇ ਨੈਤਿਕ ਅਤੇ ਸਦਾਚਾਰਕ ਮੁੱਲਾਂ ਦਾ ਪੱਲਾ ਨਹੀਂ ਸੀ ਛੱਡਿਆ, ਜਿਸ ਕਾਰਨ 18ਵੀਂ ਸਦੀ ਦੌਰਾਨ ਵਿਰੋਧੀ ਵੀ ਖ਼ਾਲਸੇ ਦੀ ਸ਼ਲਾਘਾ ਕਰਦੇ ਸਨ। ਉਹ ਇਹ ਵੀ ਜਾਣਦੇ ਸਨ ਕਿ ਲਾਹੌਰ ਦੀ ਸਲਤਨਤ ਦੀ ਨਾਗਰਿਕ ਪ੍ਰਭੁਤਾ ਨੂੰ ਹਾਸ਼ੀਏ 'ਤੇ ਲਿਜਾਣ ਵਾਲੀ ਖ਼ਾਲਸਾ ਫੌਜ ਨੇ ਹੀ ਬਦ-ਅਮਨੀ ਫੈਲਾਈ ਸੀ। ਨਾਲੇ ਉਹ ਆਪ ਇਸ ਨੈਤਿਕ ਭ੍ਰਿਸ਼ਟਾਚਾਰ ਅਤੇ ਭਰਾਮਾਰੀਆਂ ਦੇ ਗਵਾਹ ਸਨ। ਉਨ੍ਹਾਂ ਲਈ ਇਹ ਵੇਖਣਾ ਦੁਖਦਾਈ ਸੀ ਕਿ ਖ਼ਾਲਸਾ ਰਾਜ ਦੇ ਅਖੌਤੀ ਠੇਕੇਦਾਰਾਂ ਨੇ ਨੌਰੰਗਾਬਾਦ ਦੇ ਭਾਈ ਬੀਰ ਸਿੰਘ ਜਿਹੇ ਸਤਿਕਾਰਤ ਆਗੂ ਨੂੰ ਮਾਰ-ਮੁਕਾਉਣ ਵਿਚ ਵੀ ਸੰਕੋਚ ਨਹੀਂ ਕੀਤਾ ਸੀ। ਨਾਮਧਾਰੀ ਗੁਰੂ ਰਾਮ ਸਿੰਘ ਦੇ ਮਨ ਵਿਚ ਭਾਈ ਬੀਰ ਸਿੰਘ ਪ੍ਰਤੀ ਅਤਿਅੰਤ ਸਤਿਕਾਰ ਸੀ। ਜਿਵੇਂ ਆਰੰਭ ਵਿਚ ਆਖ ਆਏ ਹਾਂ, ਇਹ ਖ਼ਾਲਸਾ ਫੌਜ ਅਤੇ ਡੋਗਰਾ ਭਰਾਵਾਂ ਦੀ ਅਰਾਜਕਤਾ ਹੀ ਸੀ, ਜਿਸ ਨੇ ਇਸ ਰਾਜ ਦੇ ਢਹਿ-ਢੇਰੀ ਹੋਣ ਦੀ ਪ੍ਰਕਿਰਿਆ ਤੀਬਰ ਕਰ ਦਿੱਤੀ ਸੀ। ਇਹੋ ਉਹ ਨਿਰਾਸ਼ਾਜਨਕ ਸਥਿਤੀ ਸੀ, ਜਿਸ ਨੇ ਰਾਮ ਸਿੰਘ ਨੂੰ ਖ਼ਾਲਸਾ ਰਾਜ ਦੀ ਸੇਵਾ ਤਿਆਗਣ 'ਤੇ ਮਜਬੂਰ ਕੀਤਾ ਸੀ। ਖ਼ਾਲਸਾ ਰਾਜ ਉੱਪਰ ਅੰਗਰੇਜ਼ਾਂ ਦਾ ਕਬਜ਼ਾ ਹੋ ਜਾਣ ਮਗਰੋਂ ਇਸ ਰਾਜ ਦੇ ਕੁਝ ਅਜਿਹੇ ਪੁਰਾਣੇ ਖੁੰਢ ਵੀ ਸਨ, ਜਿਨ੍ਹਾਂ ਅੰਗਰੇਜ਼ਾਂ ਦੀ ਹਕੂਮਤ ਕਬੂਲ ਕਰਨ ਤੋਂ ਇਨਕਾਰ ਕੀਤਾ ਅਤੇ ਆਜ਼ਾਦੀ ਦੀ ਸ਼ਮ੍ਹਾਂ ਰੋਸ਼ਨ ਰੱਖੀ। ਉਨ੍ਹਾਂ ਵਿਚ ਭਾਈ ਬੀਰ ਸਿੰਘ ਦਾ ਚੇਲਾ ਭਾਈ ਮਹਾਰਾਜ ਸਿੰਘ ਵੀ ਸ਼ਾਮਿਲ ਸੀ। ਪਰ ਤਾਂ ਵੀ ਸਿੱਖ ਸਰਦਾਰਾਂ, ਮਹੰਤਾਂ ਅਤੇ ਪੁਜਾਰੀਆਂ ਨੇ, ਜਿਨ੍ਹਾਂ ਦੇ ਸੁਆਰਥੀ ਹਿਤ ਅੰਗਰੇਜ਼ਾਂ ਦੇ ਰਾਜ ਨਾਲ ਪਰਸਪਰ

ਵਿਆਪੀ ਸਨ, ਖ਼ਾਲਸਾ ਰਾਜ ਦੇ ਸਮਰਥਕਾਂ ਦਾ ਵਿਰੋਧ ਕੀਤਾ ਅਤੇ ਉਨ੍ਹਾਂ ਦਾ ਤਰਿਸਕਾਰ ਕੀਤਾ।

ਅੰਗਰੇਜ਼ਾਂ ਦੇ ਰਾਜ ਅਧੀਨ ਨੈਤਿਕ ਪਤਨ ਦੀ ਇਸ ਬਵਾ ਨੇ ਖ਼ਤਰਨਾਕ ਸੂਰਤ ਇਖ਼ਤਿਆਰ ਕਰ ਲਈ ਕਿਉਂਕਿ ਕੁਝ ਸਿਵਲ ਅਤੇ ਫੌਜੀ ਯੋਰਪੀ ਕਰਮਚਾਰੀ ਕੁਆਰੇ ਸਨ ਅਤੇ ਜੋ ਵਿਆਹੇ ਹੋਏ ਵੀ ਸਨ, ਉਹ ਇੰਗਲੈਂਡ ਤੋਂ ਆਪਣੇ ਬੀਵੀ-ਬੱਚੇ ਆਪਣੀ ਨਿਯੁਕਤੀ ਦੀ ਥਾਂ 'ਤੇ ਨਹੀਂ ਲੈ ਕੇ ਆਏ ਸਨ। ਇਨ੍ਹਾਂ ਕਰਮਚਾਰੀਆਂ ਦੀ ਕਾਮੁਕ ਪਿਆਸ ਨੌਕਰਾਂ, ਨੌਕਰਾਣੀਆਂ ਅਤੇ ਵੇਸਵਾਵਾਂ ਨੇ ਬੁਝਾਈ। ਸਿਵਲ ਅਫ਼ਸਰਾਂ ਦੇ ਮੁਕਾਬਲੇ ਫੌਜੀ ਅਮਲਾ ਜ਼ਿਆਦਾ ਆਚਰਣਹੀਨ ਸੀ। ਮੁੱਢ ਉੱਨੀਵੀਂ ਸਦੀ ਦੇ ਦਸਤਾਵੇਜ਼ਾਂ ਅਨੁਸਾਰ ਲੁਧਿਆਣਾ, ਉਥੇ ਤੈਨਾਤ ਸਾਰੀਆਂ ਅੰਗਰੇਜ਼ ਰੈਜਮੈਂਟਾ ਨੂੰ ਔਰਤਾਂ ਸਪਲਾਈ ਕਰਨ ਲਈ ਮਸ਼ਹੂਰ ਸੀ। ਕੁਲ ਆਬਾਦੀ ਵੀਹ ਹਜ਼ਾਰ ਤੋਂ ਉੱਤੇ ਨਹੀਂ ਸੀ, ਜਿਸ ਵਿਚ ਤਿੰਨ ਹਜ਼ਾਰ ਵੇਸਵਾਵਾਂ ਸਨ। ਭਾਵ ਅੱਧੀ ਮਹਿਲਾ ਆਬਾਦੀ ਇਹ ਧੰਦਾ ਕਰ ਰਹੀ ਸੀ। ਇਨ੍ਹਾਂ ਵਿਚੋਂ ਬਹੁਤ ਸਾਰੀਆਂ ਕੁੜੀਆਂ ਨਾਲ ਲਗਦੇ ਪਹਾੜੀ ਇਲਾਕੇ ਤੋਂ ਚੋਰੀ ਕਰਕੇ ਲਿਆਈਆਂ ਜਾਂਦੀਆਂ ਸਨ। ਲੁਧਿਆਣੇ ਜ਼ਿਲ੍ਹੇ ਦੀਆਂ ਕੁੜੀਆਂ ਦਾ ਵੱਟਾ-ਸੱਟਾ ਵੀ ਕੀਤਾ ਜਾਂਦਾ ਸੀ।[40]

ਆਪਣੇ ਇਕ ਅਨੁਯਾਈ ਦੇ ਅਤਿਭੋਗ 'ਤੇ ਨਾਮਧਾਰੀ ਗੁਰੂ ਨੇ ਉਸ ਨੂੰ ਫਿਟਕਾਰ ਵੀ ਪਾਈ ਸੀ। ਉਨ੍ਹਾਂ ਉਸ ਨੂੰ ਝਾੜਦਿਆਂ ਉਸ ਤੋਂ ਪੁੱਛਿਆ ਕਿ ਤੈਨੂੰ ਵਿਆਹੇ-ਵਰ੍ਹੇ ਨੂੰ ਵੇਸਵਾ ਕੋਲ ਜਾਣ ਦੀ ਕੀ ਮਜਬੂਰੀ ਸੀ ? ਫਿਰ ਨਾਮਧਾਰੀ ਗੁਰੂ ਨੇ ਉਸ ਨੂੰ ਅਜਿਹੇ ਅਤਿਭੋਗ ਦੇ ਖ਼ਤਰਿਆਂ ਤੋਂ ਆਗਾਹ ਕੀਤਾ ਕਿ ਪੈਸੇ ਅਤੇ ਇੱਜ਼ਤ ਦੀ ਹਾਨੀ ਤੋਂ ਇਲਾਵਾ ਇਨ੍ਹਾਂ ਵੇਸਵਾਵਾਂ ਕੋਲ ਆਉਣ ਵਾਲੇ ਬਹੁਤੇ ਵਿਅਕਤੀ ਮੁਸਲਮਾਨ ਹੁੰਦੇ ਹਨ, ਇਸ ਲਈ ਇਹ ਸੰਭਾਵਨਾ ਬਣੀ ਰਹਿੰਦੀ ਹੈ ਕਿ ਇਨ੍ਹਾਂ ਲੋਕਾਂ ਨਾਲ ਮੇਲ-ਜੋਲ ਸਿੱਖਾਂ ਨੂੰ ਅਖੀਰ ਮੁਸਲਮਾਨ ਬਣਾ ਸਕਦਾ ਹੈ। ਨਾਮਧਾਰੀ ਗੁਰੂ ਦਾ ਵਿਸ਼ਵਾਸ਼ ਸੀ ਕਿ ਹੋਛੀ ਜ਼ਾਤ ਦੀਆਂ ਮੁਸਲਮਾਨ ਔਰਤਾਂ ਨਾਲ ਮੇਲ-ਜੋਲ ਕਿਸੇ ਵੀ ਵਿਅਕਤੀ ਦਾ ਧਰਮ ਗੁਆ ਸਕਦਾ ਹੈ। ਉਨ੍ਹਾਂ ਕਿੰਨੇ ਹੀ ਹਿੰਦੂਆਂ ਨਾਲ ਇੰਜ ਵਾਪਰਦਾ ਵੇਖਿਆ ਸੀ।[41]

ਸਭ ਤੋਂ ਤਰਸਯੋਗ ਸਥਿਤੀ ਵਿਧਵਾ ਦੀ ਸੀ, ਜਿਸ ਨੂੰ ਨਾ ਪੇਕੇ ਸਵੀਕਰ ਕਰਦੇ ਸਨ, ਨਾ ਸਹੁਰੇ। ਉਸ ਦੀ ਹਾਜ਼ਰੀ ਤਕ ਨੂੰ ਬਦਸ਼ਗਨੀ ਸਮਝਿਆ ਜਾਂਦਾ ਸੀ। ਹਾਲਾਂਕਿ 'ਕਰੇਵਾ' ਜਾਂ 'ਚਾਦਰ ਪਾਉਣ' ਦੀ ਪ੍ਰਥਾ ਇਨ੍ਹਾਂ ਵਿਚੋਂ ਕੁਝ ਨੂੰ ਮੁੜ ਵਸੇਬੇ ਦਾ ਮੌਕਾ ਦੇ ਦਿੰਦੀ ਸੀ ਪਰ ਕਿਉਂਕਿ ਬੁਨਿਆਦੀ ਤੌਰ 'ਤੇ ਇਸ ਪ੍ਰਥਾ ਵਿਚ ਪੈਸੇ ਦਾ ਲੈਣ-ਦੇਣ ਹੀ ਪ੍ਰੇਰਕ ਤੱਤਵ ਸੀ, ਇਸ ਲਈ ਉਨ੍ਹਾਂ ਨੂੰ ਪਰਿਵਾਰ ਜਾਂ ਸਮਾਜ ਵਿਚ ਆਦਰ ਪੂਰਨ ਥਾਂ ਪ੍ਰਾਪਤ ਨਹੀਂ ਹੁੰਦੀ ਸੀ। ਉਦਾਹਰਣ ਵਜੋਂ ਕਿਰਸਾਨੀ ਸਮਾਜ ਵਿਚ ਮਰਨ ਵਾਲੇ ਪਤੀ ਦਾ ਭਰਾ ਉਸ ਦੀ ਵਿਧਵਾ ਨਾਲ ਵਿਆਹ ਕਰ ਲੈਂਦਾ ਸੀ ਤਾਂ ਜੋ ਪਰਿਵਾਰ ਦੀ ਜ਼ਮੀਨ ਦੀ ਵੰਡੀ ਨਾ ਪਵੇ। ਪ੍ਰਥਾ ਅਨੁਸਾਰ ਜੇਕਰ ਵਿਧਵਾ ਕੋਲ ਪਹਿਲੇ ਪਤੀ ਦੇ ਪੁੱਤਰ ਹੁੰਦੇ ਸਨ ਤਾਂ ਉਹ ਪਰਿਵਾਰ ਦੀ ਜ਼ਮੀਨ ਵਿਚੋਂ ਆਪਣਾ ਹਿੱਸਾ ਮੰਗ ਸਕਦੀ ਸੀ। ਪਰ ਤਾਂ ਵੀ ਵਿਧਵਾਵਾਂ ਦਾ ਤ੍ਰਿਸਕਾਰ ਕੀਤਾ ਜਾਂਦਾ ਸੀ ਅਤੇ ਸਮਾਜਿਕ ਉਤਸਵਾਂ 'ਤੇ ਉਨ੍ਹਾਂ ਨੂੰ ਬਣਦਾ ਸਨਮਾਨ ਨਹੀਂ

ਦਿੱਤਾ ਜਾਂਦਾ ਸੀ। ਜੋ ਵੀ ਸੀ, ਵਿਧਵਾ ਦੀ ਹੈਸੀਅਤ ਆਮ ਤੌਰ 'ਤੇ ਉਸ ਦੇ ਪੇਕਿਆਂ ਤੋਂ ਮਿਲਣ ਵਾਲੀ ਸਹਾਇਤਾ ਨਿਰਧਾਰਤ ਕਰਦੀ ਸੀ। ਇਸ ਸਮੱਸਿਆ ਪ੍ਰਤੀ ਨਾਮਧਾਰੀ ਗੁਰੂ ਦਾ ਰੁਖ਼ ਉਦਾਰਤਾ ਵਾਲਾ ਸੀ। ਉਨ੍ਹਾਂ ਸਿਰਫ ਇਹ ਆਖਿਆ ਸੀ ਕਿ ਜੇਕਰ ਕੂਕੇ ਦੀ ਵਿਧਵਾ ਚਾਹੇ ਤਾਂ ਉਹ ਮੁੜ ਕਿਸੇ ਹੋਰ ਕੂਕੇ ਨਾਲ ਵਿਆਹ ਕਰ ਸਕਦੀ ਸੀ।

ਲੋਕਾਂ ਦੀਆਂ ਸਮਾਜਿਕ, ਆਰਥਿਕ ਸਮੱਸਿਆਵਾਂ ਨੂੰ ਵੇਖਦਿਆਂ ਨਾਮਧਾਰੀ ਗੁਰੂ ਨੇ ਵਿਆਹ ਸਮੇਂ ਲਾੜਾ-ਲਾੜੀ ਦੇ ਗਠਜੋੜ ਦਾ ਖਰਚਾ ਸਵਾ ਰੁਪੱਈਆ ਅਤੇ ਕੜਾਹ-ਪ੍ਰਸ਼ਾਦ ਦਾ ਖਰਚਾ ਢਾਈ ਰੁਪਏ ਨਿਰਧਾਰਤ ਕਰ ਦਿੱਤਾ। ਉਨ੍ਹਾਂ ਆਪਣੇ ਸ਼ਰਧਾਲੂਆਂ ਨੂੰ ਵਿਆਹ ਉੱਪਰ ਤੇਰ੍ਹਾਂ ਰੁਪਏ ਤੋਂ ਵੱਧ ਖਰਚਾ ਕਰਨ ਦੀ ਮਨਾਹੀ ਕਰ ਦਿੱਤੀ। ਉਨ੍ਹਾਂ ਵਿਆਹ ਨੂੰ ਆਪਣੇ ਅਨੁਯਾਈਆਂ ਲਈ ਅਵੱਸ਼ਕ ਵੀ ਕਰਾਰ ਦੇ ਦਿੱਤਾ।

ਨਾਮਧਾਰੀ ਗੁਰੂ ਦੀ ਦ੍ਰਿਸ਼ਟੀ ਵਿਚ ਵਿਆਹ ਕੇਵਲ ਕਾਮ-ਤ੍ਰਿਪਤੀ ਦਾ ਸਾਧਨ ਨਹੀਂ ਸੀ ਸਗੋਂ ਸਮਾਜਿਕ ਵਿਵਸਥਾ ਜਾਰੀ ਰੱਖਣ ਲਈ ਸੰਤਾਨ ਉਤਪੰਨ ਕਰਨ ਵਾਲੀ ਇੱਕ ਸੰਸਥਾ ਸੀ। ਛੜੇ ਰਹਿਣ ਦੀ ਪ੍ਰਥਾ ਨਾਲ ਨਾ ਕੇਵਲ ਸੰਤਾਨ ਪੈਦਾ ਕਰਨ ਦੇ ਸਮਾਜਿਕ ਫ਼ਰਜ਼ ਦੀ ਉਲੰਘਣਾ ਹੁੰਦੀ ਸੀ ਸਗੋਂ ਇਸ ਦੇ ਨਾਲ ਅਨੈਤਿਕਤਾ ਵੀ ਵਿਆਪਤ ਹੁੰਦੀ ਸੀ। ਉਨ੍ਹਾਂ ਸਮਿਆਂ ਵਿਚ ਕੁਝ ਤਾਂ ਢੁੱਕਵੀਆਂ ਕੁੜੀਆਂ ਦੀ ਘਾਟ ਹੋਣ ਕਾਰਨ ਅਤੇ ਕੁਝ ਵਿਆਹਾਂ ਦੇ ਬਹੁਤ ਮਹਿੰਗੇ ਹੋਣ ਕਾਰਨ ਵੱਡੀ ਗਿਣਤੀ ਵਿਚ ਨੌਜਵਾਨ ਮੁੰਡੇ ਕੁਆਰੇ ਰਹਿ ਜਾਂਦੇ ਸਨ। ਪਹਿਲੀ ਸਮੱਸਿਆ ਲਈ ਮਰਦਾਂ ਦੇ ਮੁਕਾਬਲੇ ਔਰਤਾਂ ਦੀ ਘੱਟ ਗਿਣਤੀ ਜ਼ਿੰਮੇਵਾਰ ਸੀ। ਕਿਰਸਾਨੀ ਵਰਗਾਂ ਵਿਚ ਆਪਣੀਆਂ ਜ਼ਮੀਨਾਂ ਬਚਾ ਕੇ ਰੱਖਣਾ ਉਨ੍ਹਾਂ ਦੀ ਬੁਨਿਆਦੀ ਸੋਚ ਸੀ, ਇਸ ਲਈ ਉਹ ਆਪਣੇ ਪਰਿਵਾਰ ਦੇ ਸਾਰੇ ਮਰਦਾਂ ਨੂੰ ਵਿਆਹ ਕਰਾਉਣ ਦੀ ਆਗਿਆ ਨਹੀਂ ਦਿੰਦੇ ਸਨ। ਨਾਮਧਾਰੀ ਗੁਰੂ ਰਾਮ ਸਿੰਘ ਨੇ ਛੜੇ ਰਹਿਣ ਦੀ ਪ੍ਰਥਾ ਦਾ ਖੰਡਨ ਕੀਤਾ। ਉਨ੍ਹਾਂ ਦੀ ਖਰਚਾ ਰਹਿਤ ਸਾਦਾ ਅਨੰਦ ਰੀਤ ਨੇ ਮਰਦਾਂ ਅਤੇ ਔਰਤਾਂ ਵਿਚਕਾਰ ਜਾਇਜ਼ ਸੰਬੰਧਾਂ ਦਾ ਰਾਹ ਮੋਕਲਾ ਕਰ ਦਿੱਤਾ।

ਇਸ ਤੋਂ ਇਲਾਵਾ ਉਨ੍ਹਾਂ ਇਸ ਗੱਲ ਦੀ ਵਕਾਲਤ ਕੀਤੀ ਕਿ ਮਾਪੇ ਆਪਣੇ ਬੱਚਿਆਂ ਨੂੰ ਪੜ੍ਹਨਾ-ਲਿਖਣਾ ਸਿਖਾਉਣ। ਉਨ੍ਹਾਂ ਵੱਲੋਂ ਆਪਣੇ ਨੇੜੇ ਦੇ ਸਾਥੀਆਂ ਨੂੰ ਲਿਖੀਆਂ ਚਿੱਠੀਆਂ ਤੋਂ ਪਤਾ ਲੱਗਦਾ ਹੈ ਕਿ ਉਹ ਚਾਹੁੰਦੇ ਸਨ ਕਿ ਬੱਚੇ ਗੁਰਮੁਖੀ ਲਿਪੀ ਤੋਂ ਜਾਣੂ ਹੋ ਜਾਣ ਤਾਂ ਜੋ ਉਹ ਆਪ ਗੁਰਬਾਣੀ ਪੜ੍ਹ ਸਕਣ। ਉਨ੍ਹਾਂ ਇਸ 'ਤੇ ਵੀ ਜ਼ੋਰ ਦਿੱਤਾ ਕਿ ਮੁੰਡਿਆਂ ਵਾਂਗ ਹੀ ਕੁੜੀਆਂ ਨੂੰ ਵੀ ਸਮਾਨ ਅਵਸਰ ਪ੍ਰਦਾਨ ਕੀਤੇ ਜਾਣ। ਸਤਿਗੁਰੂ ਰਾਮ ਸਿੰਘ ਆਪਣੇ ਅਣਪੜ੍ਹ ਸ਼ਰਧਾਲੂਆਂ ਨੂੰ ਆਖਦੇ ਹੁੰਦੇ ਸਨ ਕਿ ਜਿਵੇਂ ਇੱਕ ਪੱਥਰ ਰੋਜ਼ਾਨਾ ਜਮ੍ਹਾਂ ਕਰਨ ਨਾਲ ਵੱਡਾ ਢੇਰ ਬਣ ਸਕਦਾ ਹੈ, ਉਸੇ ਤਰ੍ਹਾਂ ਇਕ ਅੱਖਰ ਰੋਜ਼ ਸਿੱਖਣ ਨਾਲ ਕੋਈ ਵੀ ਵਿਅਕਤੀ ਸਾਖਰ ਬਣ ਸਕਦਾ ਹੈ।[42]

## ਤੁਰਤ ਸਰਕਾਰੀ ਪ੍ਰਤੀਕਿਰਿਆ : ਨਾਮਧਾਰੀ ਗੁਰੂ ਦੀ ਘਰ ਵਿਚ ਨਜ਼ਰਬੰਦੀ

ਉਪਰੋਕਤ ਵਿਆਪਕ ਸੁਧਾਰ ਸ਼ੁਰੂ ਹੋਏ ਵੇਖ ਕੇ ਅੰਗਰੇਜ਼ ਸਰਕਾਰ ਨੇ 1863 ਵਿਚ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਸ਼ਰਧਾਲੂਆਂ ਦੀਆਂ ਗਤੀਵਿਧੀਆਂ ਦੇ ਸੁਭਾਉ ਅਤੇ ਸਮਰਥਾ 'ਤੇ ਨਜ਼ਰ ਰੱਖਣ ਲਈ ਆਪਣਾ ਖੁਫ਼ੀਆ ਅਮਲਾ ਤੈਨਾਤ ਕਰ ਦਿੱਤਾ। ਸਰਕਾਰ ਨੇ ਹਰ

ਜ਼ਿਲ੍ਹੇ ਦੇ ਪੁਲਿਸ ਸੁਪਰਡੈਂਟ ਅਤੇ ਡਿਪਟੀ ਕਮਿਸ਼ਨਰ ਨੂੰ ਵੀ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਸ਼ਰਧਾਲੂਆਂ ਦੀਆਂ ਗਤੀਵਿਧੀਆਂ ਬਾਰੇ ਵਿਸਤ੍ਰਿਤ ਰਿਪੋਰਟ ਤਿਆਰ ਕਰਨ ਲਈ ਆਖਿਆ। ਧਾਰਮਿਕ ਦੀਵਾਨਾਂ ਵਿਚ ਦਿੱਤੇ ਉਨ੍ਹਾਂ ਦੇ ਪ੍ਰਵਚਨਾਂ ਅਤੇ ਭਾਸ਼ਨਾਂ 'ਤੇ ਵੀ ਨਜ਼ਰ ਰੱਖੀ ਜਾਂਦੀ ਸੀ ਅਤੇ ਲੋਕਾਂ ਦੇ ਪ੍ਰਤੀਕਰਮ 'ਤੇ ਵੀ। 15 ਅਪ੍ਰੈਲ, 1863 ਨੂੰ ਸਿਆਲਕੋਟ ਦੇ ਡਿਪਟੀ ਕਮਿਸ਼ਨਰ ਮੈਕਨਬ ਨੂੰ ਨਾਮਧਾਰੀ ਗੁਰੂ ਦੀਆਂ ਅਸਾਧਾਰਨ ਗਤੀਵਿਧੀਆਂ ਬਾਰੇ ਇੱਕ ਖ਼ੁਫ਼ੀਆ ਰਿਪੋਰਟ ਮਿਲੀ। ਰਿਪੋਰਟ ਵਿਚ ਲਿਖਿਆ ਸੀ ਕਿ "ਜ਼ਿਲ੍ਹੇ ਅੰਦਰ ਇਹ ਅਫ਼ਵਾਹ ਚਲ ਰਹੀ ਹੈ ਕਿ ਆਪਣੇ ਆਪ ਨੂੰ 'ਭਾਈ' ਆਖਣ ਵਾਲਾ ਲੁਧਿਆਣੇ ਦਾ ਇੱਕ ਬਜ਼ੁਰਗ ਸਿੱਖ 200 ਆਦਮੀਆਂ ਨੂੰ ਨਾਲ ਲੈ ਕੇ ਦੇਸ਼ ਦਾ ਦੌਰਾ ਕਰ ਰਿਹਾ ਹੈ, ਜਿਨ੍ਹਾਂ ਨੂੰ ਉਹ ਰਾਤ ਸਮੇਂ ਬੰਦੂਕਾਂ ਦੀ ਥਾਂ 'ਤੇ ਲਾਠੀਆਂ ਦਾ ਅਭਿਆਸ ਕਰਾਉਂਦਾ ਹੈ। ਉਸ ਦਾ ਦਾਅਵਾ ਹੈ ਕਿ ਉਸ ਦੇ 500 ਅਨੁਯਾਈ ਹਨ ਅਤੇ ਉਹ ਕਿਸੇ ਦਾ ਹੁਕਮ ਨਹੀਂ ਮੰਨਦਾ। ਉਨ੍ਹਾਂ ਦਾ ਇਰਾਦਾ (ਯਥਾ ਪ੍ਰਕਾਸ਼ਿਤ) ਆਪਣੇ ਜੱਥੇ ਵਿਚ ਸ਼ਾਮਿਲ ਕਈ ਸਾਰੀਆਂ ਔਰਤਾਂ ਨਾਲ ਲੈ ਕੇ ਅੰਮ੍ਰਿਤਸਰ ਦੇ ਵਿਸਾਖੀ ਮੇਲੇ 'ਤੇ ਜਾਣ ਦਾ ਹੈ। ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਮੇਜਰ ਮਰਸਰ ਨੇ ਵੀ ਰਿਪੋਰਟ ਭੇਜੀ ਕਿ ਨਾਮਧਾਰੀ ਗੁਰੂ ਦੇ ਅਨੁਯਾਈ ਹੱਟੇ-ਕੱਟੇ ਨੌਜਵਾਨ ਹਨ ਅਤੇ ਹਰੇਕ ਪਾਸ ਇੱਕ ਮਜ਼ਬੂਤ ਲਾਠੀ ਹੈ ਪਰ ਕਮਿਸ਼ਨਰ ਨੇ ਨਾਮਧਾਰੀ ਗੁਰੂ ਅਤੇ ਉਸ ਦੇ ਚੇਲਿਆਂ ਦੀਆਂ ਗਤੀਵਿਧੀਆਂ ਅਤੇ ਉਨ੍ਹਾਂ ਦੇ ਭਾਸ਼ਨਾਂ ਵਿਚ ਰਾਜਧ੍ਰੋਹ ਜਿਹੀ ਕਿਸੇ ਗੱਲ ਦੇ ਹੋਣ ਦੀ ਪੁਸ਼ਟੀ ਨਹੀਂ ਕੀਤੀ। ਦੂਜੇ ਪਾਸੇ ਫ਼ਿਰੋਜ਼ਪੁਰ ਦੇ ਜ਼ਿਲ੍ਹਾ ਪੁਲਿਸ ਸੁਪਰਡੈਂਟ ਨੇ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਚੇਲਿਆਂ ਦੀਆਂ ਗਤੀ-ਵਿਧੀਆਂ ਬਾਰੇ ਵਿਚ ਚਿੰਤਾਜਨਕ ਰਿਪੋਰਟ ਭੇਜੀ :-

> 4 ਜੂਨ, 1863 ਨੂੰ ਫ਼ਿਰੋਜ਼ਪੁਰ ਦੇ ਖੋਟਾ (ਖੋਟੇ) ਪਿੰਡ ਦੇ ਚੌਕੀਦਾਰ ਨੇ ਥਾਣਾ ਬਾਘਾ ਪੁਰਾਣਾ ਆ ਕੇ ਖ਼ਬਰ ਦਿੱਤੀ ਕਿ ਰਾਮ ਸਿੰਘ ਦੋ-ਤਿੰਨ ਦਿਨਾਂ ਤੋਂ ਆਪਣੇ ਚਾਰ-ਪੰਜ ਸੌ ਸ਼ਰਧਾਲੂਆਂ ਸਹਿਤ ਪਿੰਡ ਵਿਚ ਠਹਿਰਿਆ ਹੋਇਆ ਹੈ ਅਤੇ ਇਹ ਲੋਕ ਅਸਾਧਾਰਨ ਢੰਗ ਨਾਲ ਵਿਵਹਾਰ ਕਰ ਰਹੇ ਹਨ। ਉਹ ਆਖਦੇ ਹਨ ਕਿ ਛੇਤੀ ਹੀ ਦੇਸ਼ ਉਨ੍ਹਾਂ ਦਾ ਹੋ ਜਾਣਾ ਹੈ ਅਤੇ ਬਹੁਤ ਜਲਦੀ 1,25,000 ਹਥਿਆਰਬੰਦ ਵਿਅਕਤੀ ਉਨ੍ਹਾਂ ਦੀ ਪਿੱਠ 'ਤੇ ਹੋਣ ਵਾਲੇ ਹਨ। ਉਹ ਕਿਸਾਨ ਤੋਂ ਉਸ ਦੀ ਪੈਦਾਵਾਰ ਦਾ ਕੇਵਲ ਪੰਜਵਾਂ ਹਿੱਸਾ ਹੀ ਲੈਣਗੇ ਅਤੇ ਉਹ ਬਹੁਤ ਹੀ ਅਸਾਧਾਰਨ ਢੰਗ ਨਾਲ ਵਰਤਾਉ (ਯਥਾ ਪ੍ਰਕਾਸ਼ਿਤ) ਕਰ ਰਹੇ ਹਨ।
>
> ਇੱਕ ਪੁਲਿਸ ਸਾਰਜੈਂਟ ਤੁਰੰਤ ਮੌਕੇ 'ਤੇ ਹਾਜ਼ਿਰ (ਯਥਾ ਪ੍ਰਕਾਸ਼ਿਤ) ਹੋਇਆ ਅਤੇ ਉਸ ਨੇ ਚੌਕੀਦਾਰ ਦੇ ਬਿਆਨ ਨੂੰ ਕਾਫੀ ਦਰੁਸਤ ਪਾਇਆ। ਉਨ੍ਹਾਂ ਦੇ ਨਾਲ ਸਮੂਹ ਕਾਰਵਾਈਆਂ ਵਿਚ ਭਾਗ ਲੈ ਰਹੀਆਂ ਕਈ ਔਰਤਾਂ ਵੀ ਸਨ। ਉਸ ਦੇ ਪਹੁੰਚਣ 'ਤੇ ਸਭਾ ਹੌਲੀ-ਹੌਲੀ ਬਰਖ਼ਾਸਤ ਹੋ ਗਈ। ਮਗਰੋਂ 6 ਜੂਨ ਨੂੰ ਜਦੋਂ ਅਸਿਸਟੈਂਟ ਸੁਪਰਡੈਂਟ ਪੁਲਿਸ ਨੇ

> ਖੋਟਾ ਵਿਖੇ ਰਾਮ ਸਿੰਘ ਬਾਰੇ ਉਸ ਪਿੰਡ ਦੇ ਅਤੇ ਨਾਲ ਦੇ ਪਿੰਡਾਂ ਦੇ ਲੰਬੜਦਾਰਾਂ ਤੋਂ ਪੁੱਛ-ਗਿੱਛ ਕੀਤੀ ਤਾਂ ਉਸ ਨੂੰ ਪਤਾ ਲੱਗਾ ਕਿ ਉਹ ਰਾਜ-ਧ੍ਰੋਹ ਦੀਆਂ ਗੱਲਾਂ ਕਰਦੇ ਰਹੇ ਸਨ।"

ਜਲੰਧਰ ਦੇ ਡਿਪਟੀ ਕਮਿਸ਼ਨਰ ਕੈਪਟਨ ਐਲਫਿਨਸਟੋਨ ਨੇ ਆਪਣੀ ਰਿਪੋਰਟ ਵਿਚ ਕੇਵਲ ਨਾਮਧਾਰੀ ਗੁਰੂ ਰਾਮ ਸਿੰਘ ਦੇ ਸਿਧਾਂਤਾਂ ਦੇ ਪ੍ਰਮੁਖ ਪੱਖਾਂ ਬਾਰੇ ਹੀ ਲਿਖਿਆ। ਉਸ ਦੀ ਰਿਪੋਰਟ ਦਾ ਸਾਰ ਗੁਰੂ ਵਲੋਂ ਕੀਤੇ ਜਾ ਰਹੇ ਸਮਾਜ-ਸੁਧਾਰ ਸਨ। ਇਸ ਤੋਂ ਛੁੱਟ ਡਿਪਟੀ ਕਮਿਸ਼ਨਰ ਨੇ ਉਨ੍ਹਾਂ ਦੇ ਦੀਵਾਨਾਂ ਵਿਚ ਮਰਦਾਂ ਅਤੇ ਔਰਤਾਂ ਦੇ ਮੇਲ-ਜੋਲ ਵੱਲ ਇਸ਼ਾਰਾ ਕੀਤਾ ਕਿ ਉਹ ਰਲ ਕੇ ਗੱਜਦੇ ਹਨ। ਉਸ ਨੇ ਇਹ ਵੀ ਰੇਖਾਂਕਿਤ ਕੀਤਾ ਕਿ ਹਜ਼ਾਰਾਂ ਔਰਤਾਂ ਅਤੇ ਨੌਜਵਾਨ ਲੜਕੀਆਂ ਉਸ ਦੇ ਸੰਪ੍ਰਦਾਇ ਵਿਚ ਸ਼ਾਮਿਲ ਹੋ ਚੁੱਕੀਆਂ ਸਨ। ਜਲੰਧਰ ਦੇ ਛਾਉਣੀ ਮੈਜਿਸਟ੍ਰੇਟ ਕੈਪਟਨ ਮਿੱਲਰ ਨੇ ਆਪਣੇ ਸੂਹੀਏ ਗੰਡਾ ਸਿੰਘ ਰਾਹੀਂ ਇੱਕ ਖ਼ੁਫੀਆ ਰਿਪੋਰਟ ਤਿਆਰ ਕੀਤੀ। ਗੰਡਾ ਸਿੰਘ ਸਦਰ ਮੁਕਾਮ ਭੈਣੀ ਸਾਹਿਬ ਗਿਆ ਅਤੇ ਨਾਮਧਾਰੀ ਗੁਰੂ ਰਾਮ ਸਿੰਘ ਦੇ ਕਰੀਬੀ ਸਾਥੀ ਸਾਹਿਬ ਸਿੰਘ ਨੂੰ ਮਿਲਿਆ। ਗੰਡਾ ਸਿੰਘ ਨੇ ਨਾਮਧਾਰੀ ਗੁਰੂ ਨੂੰ ਮਿਲਣ ਦੀ ਇੱਛਾ ਵੀ ਪ੍ਰਗਟਾਈ, ਪਰ ਉਹ ਉਥੇ ਨਹੀਂ ਸਨ। ਪਰ ਸਾਹਿਬ ਸਿੰਘ ਉਹ ਦੋ ਕਾਗਜ਼ ਹਥਿਆਉਣ ਵਿਚ ਕਾਮਯਾਬ ਹੋ ਗਿਆ, ਜੋ ਨਾਮਧਾਰੀ ਗੁਰੂ ਨੂੰ ਭੇਜੇ ਜਾਣੇ ਸਨ। ਇਕ ਕਾਗਜ਼ 'ਤੇ ਇਹ ਲਿਖਿਆ ਹੋਇਆ ਸੀ :-

> ਹੱਲ ਨੂੰ. 1, 'ਗੁਰੂ ਗੋਬਿੰਦ ਸਿੰਘ ਦੀ ਸਾਖੀ'—ਮੈਂ ਗੁਰੂ ਗੋਬਿੰਦ ਸਿੰਘ ਇਕ ਤਰਖਾਣ ਦੇ ਘਰ ਜਨਮ ਧਾਰਨ ਕਰਾਂਗਾ ਅਤੇ ਰਾਮ ਸਿੰਘ ਦੇ ਨਾਂ ਤੋਂ ਜਾਣਿਆ ਜਾਵਾਂਗਾ। ਮੇਰਾ ਘਰ ਜਮਨਾ ਅਤੇ ਸਤਲੁਜ ਦਰਿਆਵਾ ਦੇ ਵਿਚਕਾਰ ਹੋਵੇਗਾ। ਮੈਂ ਆਪਣੇ ਧਰਮ ਦਾ ਐਲਾਨ ਕਰਾਂਗਾ। ਮੈਂ ਫਰੰਗੀਆਂ (ਯਥਾ ਪ੍ਰਕਾਸ਼ਿਤ) ਨੂੰ ਸ਼ਿਕਸਤ ਦੇ ਕੇ ਤਾਜ ਆਪਣੇ ਸਿਰ ਧਰਾਂਗਾ ਅਤੇ ਸ਼ੰਖ ਵਜਾ ਦੇਵਾਂਗਾ। 1921 (1864) ਵਿਚ ਸੰਗੀਤਕਾਰ ਮੇਰੀ ਉਸਤਤਿ ਕਰਨਗੇ। ਮੈਂ ਤਰਖਾਣ, ਸਿੰਘਾਸਨ 'ਤੇ ਬੈਠਾਂਗਾ। ਜਦੋਂ ਮੇਰੇ ਕੋਲ ਸਵਾ ਲੱਖ ਸਿੱਖ ਹੋ ਜਾਣਗੇ, ਮੈਂ ਫਰੰਗੀਆਂ (ਯਥਾ ਪ੍ਰਕਾਸ਼ਿਤ) ਦੇ ਸਿਰ ਲਾਹ ਦੇਵਾਂਗਾ। ਯੁੱਧ ਵਿਚ ਮੈਨੂੰ ਕੋਈ ਨਹੀਂ ਹਰਾ ਸਕੇਗਾ ਅਤੇ ਮੈਂ 'ਅਕਾਲ-ਅਕਾਲ' ਪੁਕਾਰਾਂਗਾ। ਈਸਾਈ ਜਦੋਂ ਸਵਾ ਲੱਖ ਖ਼ਾਲਸਿਆਂ ਦੀ ਹੁੰਕਾਰ ਸੁਣਨਗੇ ਤਾਂ ਆਪਣੀਆਂ ਤੀਵੀਂਆਂ ਛੱਡ ਕੇ ਇਸ ਦੇਸ਼ ਵਿੱਚੋਂ ਦੌੜ ਜਾਣਗੇ। ਜਮਨਾ ਦੇ ਕੰਢਿਆਂ 'ਤੇ ਭਾਰੀ ਯੁੱਧ ਹੋਵੇਗਾ, ਰਾਵੀ ਦੇ ਪਾਣੀ ਵਾਂਗ ਲਹੂ ਵਗੇਗਾ ਅਤੇ ਇੱਕ ਵੀ ਫਰੰਗੀ (ਯਥਾ ਪ੍ਰਕਾਸ਼ਿਤ) ਜ਼ਿੰਦਾ ਨਹੀਂ ਛੱਡਿਆ ਜਾਵੇਗਾ। 1922 (1865) ਵਿਚ ਦੇਸ਼ ਅੰਦਰ ਬਗ਼ਾਵਤ ਦੀ ਲਹਿਰ ਉਠੇਗੀ। ਖ਼ਾਲਸਾ ਰਾਜ ਕਰੇਗਾ, ਰਾਜਾ ਅਤੇ ਕਿਸਾਨ ਸੁਖ-ਸ਼ਾਂਤੀ ਨਾਲ ਰਹਿਣਗੇ ਅਤੇ ਕੋਈ

ਕਿਸੇ ਨੂੰ ਨਹੀਂ ਸਤਾਵੇਗਾ।

ਰਾਮ ਸਿੰਘ ਦਾ ਰਾਜ ਦਿਨੋ-ਦਿਨ ਫੈਲਦਾ ਜਾਵੇਗਾ। ਮੇਰੇ ਭਰਾਵੋ, ਇਹ ਝੂਠ ਨਹੀਂ ਧੁਰੋਂ ਲਿਖਿਆ ਆਇਆ ਹੈ। 1865 ਵਿਚ ਸਾਰੇ ਦੇਸ਼ 'ਤੇ ਰਾਮ ਸਿੰਘ ਦਾ ਰਾਜ ਹੋਵੇਗਾ। ਮੇਰੇ ਅਨੁਯਾਈ ਵਾਹਿਗੁਰੂ (ਯਥਾ ਪ੍ਰਕਾਸ਼ਿਤ) ਦੀ ਪੂਜਾ ਕਰਨਗੇ। ਇਹੋ ਉਸ ਦਾ ਭਾਣਾ ਹੈ ਕਿ ਇੰਜ ਹੀ ਹੋਵੇਗਾ।

ਹੱਲ ਨੂੰ. 2. ਨਾਲ ਭੇਜੀ ਜਾਂਦੀ ਸਾਖੀ ਸਾਰੇ ਸਿੱਖਾਂ ਨੂੰ ਪੜ੍ਹ ਕੇ ਸੁਣਾਉ (ਯਥਾ ਪ੍ਰਕਾਸ਼ਿਤ)। ਇਹ ਇਥੋਂ ਦੇ ਸਿੱਖਾਂ ਦੀ ਬੇਨਤੀ ਹੈ। ਆਪਣੀ ਰਾਜੀ-ਖ਼ੁਸ਼ੀ ਭੇਜੋ। ਅਸੀਂ ਤੁਹਾਨੂੰ ਇਥੇ ਵੇਖਣ ਦੇ ਇੱਛੁਕ ਹਾਂ। ਤੁਸੀਂ ਬੜੇ ਸਮੇਂ ਤੋਂ ਗ਼ੈਰ-ਹਾਜ਼ਿਰ ਹੋ। ਛੇਤੀ ਨਾਲ ਇੱਧਰ ਆਵੋ। ਅਸੀਂ ਬਹੁਤਾ ਚਿਰ ਤੁਹਾਡੇ ਤੋਂ ਪਰ੍ਹਾਂ ਨਹੀਂ ਰਹਿ ਸਕਦੇ।[45]

ਨਾਮਧਾਰੀ ਵਿਦਵਾਨ ਨਿਧਾਨ ਸਿੰਘ ਆਲਮ ਨੇ ਇਨ੍ਹਾਂ ਚਿੱਠੀਆਂ ਦਾ ਪ੍ਰੀਖਣ ਕੀਤਾ ਅਤੇ ਇਸ ਸਿੱਟੇ ਤੇ ਪੁੱਜਾ ਕਿ ਇਹ ਚਿੱਠੀਆਂ ਫਰਜ਼ੀ ਹਨ। ਉਸ ਦੀ ਦਲੀਲ ਇਹ ਹੈ ਕਿ 'ਅਹਿੰਸਾ ਦੇ ਅਵਤਾਰ' ਸਤਿਗੁਰ ਰਾਮ ਸਿੰਘ ਅਜਿਹੀ ਚਿੱਠੀ ਨਹੀਂ ਲਿਖ ਸਕਦੇ ਸਨ। ਉਸ ਨੇ ਗੰਡਾ ਸਿੰਘ ਦੀ ਪ੍ਰਤੀਤ 'ਤੇ ਵੀ ਸਵਾਲ ਉਠਾਇਆ ਹੈ। ਸਾਹਿਬ ਸਿੰਘ ਅਜਿਹਾ ਮੂਰਖ ਨਹੀਂ ਸੀ ਕਿ ਅਜਿਹੀ ਗੁਪਤ ਚਿੱਠੀ ਗੰਡਾ ਸਿੰਘ ਜਿਹੇ ਕਿਸੇ ਅਜਨਬੀ ਦੇ ਹੱਥ ਦੇ ਦਿੰਦਾ। ਆਲਮ ਨੂੰ ਪੂਰਾ ਵਿਸ਼ਵਾਸ਼ ਹੈ ਕਿ ਇਹ ਚਿੱਠੀਆਂ ਨਕਲੀ ਹਨ।[46] ਇਸ ਤੱਥ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਸਰਕਾਰੀ ਰਿਪੋਰਟਾਂ ਅਤੇ ਅਜਿਹੀਆਂ ਚਿੱਠੀਆਂ ਸੰਦੇਹਪੂਰਨ ਹਨ, ਇਸ ਲਈ ਕਿ ਨਾਮਧਾਰੀ ਗੁਰੂ ਦੀਆਂ ਸਮਾਜਿਕ-ਧਾਰਮਿਕ ਗਤੀਵਿਧੀਆਂ ਅਤੇ ਲੋਕਾਂ ਵਿਚ ਜਾਗ੍ਰਤੀ ਲਿਆਉਣ ਦੀਆਂ ਉਨ੍ਹਾਂ ਦੀਆਂ ਨਿਰੰਤਰ ਕੋਸ਼ਿਸ਼ਾਂ ਤੋਂ ਅੰਗਰੇਜ਼ ਕੁਝ ਵੀ ਕੁਦਰਤ ਭਰੋਸੇ ਨਹੀਂ ਛੱਡਣਾ ਚਾਹੁੰਦੇ ਸਨ। ਉਨ੍ਹਾਂ ਪੰਜਾਬ ਅੰਦਰ ਆਪਣਾ ਰਾਜ ਪੱਕੇ ਪੈਰੀਂ ਕਰਨ ਲਈ ਹਰ ਸੰਭਵ ਪ੍ਰਸ਼ਾਸਨਿਕ ਅਤੇ ਸਮਾਜਿਕ-ਆਰਥਿਕ ਤਰੀਕਾ ਅਪਣਾਇਆ।[47] ਪਰ ਤਾਂ ਵੀ ਇਨ੍ਹਾਂ ਰਿਪੋਰਟਾਂ ਨੂੰ ਫਰਜ਼ੀ ਅਤੇ ਖ਼ਬਰੀਆਂ ਦੀ ਕਾਲਪਨਿਕ ਰਚਨਾ ਆਖ ਕੇ ਰੱਦ ਕਰਨਾ ਫਰੰਗੀ ਰਾਜ ਨੂੰ ਖ਼ਾਲਸਾ ਰਾਜ ਵਿਚ ਤਬਦੀਲ ਕਰਨ ਦੇ ਇੱਛੁਕ ਨਾਮਧਾਰੀ ਗੁਰੂ ਦੇ ਅੰਤਮ ਟੀਚੇ ਤੋਂ ਇਨਕਾਰੀ ਹੋਣਾ ਹੈ। ਨਾਮਧਾਰੀ ਗੁਰੂ ਆਪਣਾ ਅੰਤਮ ਉਦੇਸ਼ ਅਤੇ ਕਾਰਜਨੀਤੀ ਗੁਪਤ ਰੱਖਣੀ ਚਾਹੁੰਦੇ ਸਨ। ਸਗੋਂ ਉਨ੍ਹਾਂ ਅੰਗਰੇਜ਼ ਅਫ਼ਸਰਾਂ ਨਾਲ ਸਹਿਯੋਗ ਕੀਤਾ ਅਤੇ ਉਨ੍ਹਾਂ ਨੂੰ ਭਰੋਸਾ ਦਿਵਾਇਆ ਕਿ ਉਨ੍ਹਾਂ ਦਾ ਕਾਰਜ-ਕਰਮ ਸਮਾਜ ਸੁਧਾਰ ਵੱਲ ਨਿਰਦੇਸ਼ਿਤ ਹੈ।

ਅਸਲ ਵਿੱਚ ਸਰਕਾਰ ਦੀਵਾਲੀ ਮੌਕੇ ਅੰਮ੍ਰਿਤਸਰ ਵਿਖੇ ਪ੍ਰਸਤਾਵਿਤ ਨਾਮਧਾਰੀ ਸ਼ਰਧਾਲੂਆਂ ਦੇ ਇੱਕਠ ਨੂੰ ਲੈ ਕੇ ਚਿੰਤਤ ਸੀ। ਅੰਮ੍ਰਿਤਸਰ ਦੇ ਜ਼ਿਲ੍ਹਾ ਸੁਪਰਡੈਂਟ ਪੁਲਿਸ ਕੈਪਟਨ ਮੈਨਜ਼ਾਈਜ਼ ਦੀ ਰਿਪੋਰਟ ਸੀ ਕਿ ਨਾਮਧਾਰੀ ਸ਼ਰਧਾਲੂਆਂ ਨੇ ਆਪਣੇ ਗੁਰੂ ਨੂੰ ਗੁਰੂ ਗੋਬਿੰਦ ਸਿੰਘ ਦੇ ਅਵਤਾਰ ਦੇ ਰੂਪ ਵਿਚ ਵੇਖਣਾ ਸ਼ੁਰੂ ਕਰ ਦਿੱਤਾ ਸੀ।

ਅੰਮ੍ਰਿਤਸਰ ਸ਼ਹਿਰ ਦੀ ਪੁਲਿਸ ਨੇ ਨਾਮਧਾਰੀ ਗੁਰੂ ਦੇ ਇਕ ਅਨੁਯਾਈ ਨਰੈਣ ਸਿੰਘ ਤੋਂ ਇਕ ਜਾਣਕਾਰੀ ਉਗਲਵਾਈ ਸੀ ਕਿ ਗੁਰੂ ਆਪਣੀਆਂ ਸਾਰੀਆਂ ਯੋਜਨਾਵਾਂ ਸਿਰੇ ਚਾੜ੍ਹਣਗੇ ਅਤੇ—

ਸ਼ਹਿਰ ਅੰਦਰ ਬਗ਼ਾਵਤ ਹੋਵੇਗੀ। ਪੰਜਾਬ ਵਿਚ ਉਨ੍ਹਾਂ ਦੇ 40 ਹਜ਼ਾਰ ਅਨੁਯਾਈ ਸਨ, ਹੱਟੇ-ਕੱਟੇ, ਉਠ ਖਲੋਣ ਲਈ ਤਿਆਰ-ਬਰ-ਤਿਆਰ। ਗੁਰੂ ਨੇ ਐਲਾਨ ਕੀਤਾ ਹੈ ਕਿ ਉਹ ਸਮਾਂ ਆਉਣ 'ਤੇ ਉਨ੍ਹਾਂ ਨੂੰ ਹਥਿਆਰ, ਇਥੋਂ ਤਕ ਕਿ ਤੋਪਾਂ ਦੇਣ ਦੇ ਯੋਗ ਸਨ। ਉਸ ਨੇ ਸਵੀਕਾਰ ਕੀਤਾ ਕਿ ਅੰਮ੍ਰਿਤਸਰ ਵਿਖੇ ਤਾਂ ਨਹੀਂ, ਇਥੇ ਉਹ ਪਛਾਣੇ ਜਾ ਸਕਦੇ ਹਨ, ਉਹ ਆਪਣੇ ਅਨੁਯਾਈਆਂ ਨੂੰ ਅਭਿਆਸ ਵੀ ਕਰਾਉਂਦੇ ਸਨ। ਸਾਰੇ ਪੰਜਾਬ ਵਿਚ ਉਨ੍ਹਾਂ ਦਾ ਆਪਣਾ ਡਾਕ ਪ੍ਰਬੰਧ ਸੀ ਅਤੇ ਉਨ੍ਹਾਂ ਕਦੀ ਸਰਕਾਰੀ ਡਾਕਖ਼ਾਨੇ ਤੋਂ ਕੰਮ ਨਹੀਂ ਲਿਆ ਸੀ।

ਪਰ ਤਾਂ ਵੀ ਸਰਕਾਰ ਕੋਈ ਅਜਿਹਾ ਠੋਸ ਸਬੂਤ ਇਕੱਠਾ ਨਾ ਕਰ ਸਕੀ ਜਿਸ ਦੇ ਆਧਾਰ 'ਤੇ ਨਾਮਧਾਰੀ ਗੁਰੂ ਨੂੰ ਗ੍ਰਿਫ਼ਤਾਰ ਕੀਤਾ ਜਾ ਸਕਦਾ ਜਾਂ ਬੇਦਖ਼ਲ ਕਰ ਕੇ ਪੰਜਾਬ ਤੋਂ ਬਾਹਰ ਭੇਜਿਆ ਜਾ ਸਕਦਾ ਸੀ। ਸਰਕਾਰ ਨੂੰ ਪੱਕਾ ਪਤਾ ਨਹੀਂ ਸੀ ਕਿ ਜੇਕਰ ਨਾਮਧਾਰੀ ਗੁਰੂ ਵਿਰੁੱਧ ਕੋਈ ਕਾਰਵਾਈ ਕੀਤੀ ਗਈ ਤਾਂ ਲੋਕਾਂ ਦੀ ਪ੍ਰਤੀਕਿਰਿਆ ਕੀ ਹੋਵੇਗੀ। ਇਸ ਦੇ ਨਾਲ ਹੀ ਸਰਕਾਰ ਲੋਕਾਂ ਵਿਚ ਵਧ ਰਹੀ ਨਾਮਧਾਰੀ ਗੁਰੂ ਦੀ ਲੋਕਪ੍ਰਿਯਤਾ ਬਾਰੇ ਵੀ ਜਾਣਦੀ ਸੀ। ਉਨ੍ਹਾਂ ਦੇ ਆਜ਼ਾਦ ਤੁਰੇ ਫਿਰਨ 'ਤੇ ਰੋਕ ਲਗਾਉਣ ਲਈ ਸਰਕਾਰ ਨੇ ਹੁਕਮ ਜਾਰੀ ਕੀਤਾ ਕਿ ਉਨ੍ਹਾਂ ਨੂੰ ਉਨ੍ਹਾਂ ਦੇ ਜੱਦੀ ਪਿੰਡ ਭੈਣੀ ਸਾਹਿਬ ਤੋਂ ਬਾਹਰ ਨਾ ਜਾਣ ਦਿੱਤਾ ਜਾਵੇ।

ਨਾ ਨਾਮਧਾਰੀ ਗੁਰੂ ਨੇ ਸਰਕਾਰ ਦੇ ਫੈਸਲੇ ਦਾ ਵਿਰੋਧ ਕੀਤਾ ਅਤੇ ਨਾ ਉਨ੍ਹਾਂ ਦੇ ਸ਼ਰਧਾਲੂਆਂ ਨੇ ਹੀ ਕੋਈ ਆਕ੍ਰਾਮਕ ਰੁਖ਼ ਅਪਣਾਇਆ। ਸਗੋਂ ਉਨ੍ਹਾਂ ਆਪਣੀਆਂ ਗਤੀ-ਵਿਧੀਆਂ ਦੀ ਰਫ਼ਤਾਰ ਧੀਮੀ ਕਰ ਲਈ ਅਤੇ ਇੰਜ ਪ੍ਰਗਟ ਕੀਤਾ ਜਿਵੇਂ ਉਹ ਸ਼ਾਂਤੀਪ੍ਰਿਯ ਸ਼ਰਧਾਲੂ ਸਨ। ਆਖਿਆ ਜਾਂਦਾ ਹੈ ਕਿ ਖ਼ੁਫੀਆ ਤੌਰ 'ਤੇ ਉਨ੍ਹਾਂ ਆਪਣੀਆਂ ਗਤੀਵਿਧੀਆਂ ਜਾਰੀ ਰੱਖੀਆਂ। ਨਾਮਧਾਰੀ ਗੁਰੂ ਨੇ ਆਪ ਸਥਿਤੀ 'ਤੇ ਵਿਚਾਰ ਕੀਤੀ ਅਤੇ ਆਪਣੇ ਸ਼ਰਧਾਲੂਆਂ ਨਾਲ ਸੰਵਾਦ ਬਣਾਈ ਰੱਖਣ ਦੀ ਫੌਰੀ ਲੋੜ ਮਹਿਸੂਸ ਕੀਤੀ। ਆਪਣੇ ਸ਼ਰਧਾਲੂਆਂ ਨੂੰ ਭੇਜੇ ਜਾਣ ਵਾਲੇ ਸੁਨੇਹਿਆਂ ਜਾਂ ਸੰਪਰਕਾਂ ਨੂੰ ਗੁਪਤ ਰੱਖਣ ਦਾ ਮਹੱਤਵ ਉਨ੍ਹਾਂ ਨੂੰ ਗਿਆਤ ਸੀ। ਇਹੋ ਕਾਰਨ ਸੀ ਕਿ ਉਨ੍ਹਾਂ ਡਾਕ ਦੇ ਉਸ ਪਰੰਪਰਾਤਮਕ ਢੰਗ ਦੀ ਵਰਤੋਂ ਕੀਤੀ, ਜੋ ਅੰਗਰੇਜ਼ਾਂ ਦੇ ਰਾਜ ਤੋਂ ਪਹਿਲਾਂ ਪ੍ਰਚਲਤ ਸੀ। ਸਰਕਾਰੀ ਰਿਪੋਰਟ ਅਨੁਸਾਰ ਕੂਕਿਆਂ ਦੇ ਡਾਕ ਪ੍ਰਬੰਧ ਦਾ ਵੇਰਵਾ ਨਿਮਨਲਿਖਤ ਸੀ :-

> ਕੂਕਿਆਂ, ਕਈ ਵਾਰੀ ਇਨ੍ਹਾਂ ਨੂੰ ਸੰਤ ਖ਼ਾਲਸਾ ਵੀ ਆਖਿਆ ਜਾਂਦਾ ਹੈ, ਦਾ ਆਪਣਾ ਨਿਜੀ ਡਾਕ ਪ੍ਰਬੰਧ ਕਾਬਲੇ-ਤਾਰੀਫ਼ ਢੰਗ ਨਾਲ ਨਿਯੋਜਿਤ ਜਾਪਦਾ ਹੈ। ਗੁਪਤ ਚਿੱਠੀਆਂ ਉਸੇ ਤਰ੍ਹਾਂ ਲਿਜਾਈਆਂ ਜਾਂਦੀਆਂ ਹਨ ਜਿਸ ਤਰ੍ਹਾਂ ਪੁਰਾਤਨ ਸਮਿਆਂ ਵਿਚ ਸਕਾਟਲੈਂਡ ਦਾ ਇਕ ਪਹਾੜੀ ਕਬੀਲਾ ਖ਼ੂਨੀ ਸੂਲੀ ਲੈ ਕੇ ਜਾਂਦਾ ਹੁੰਦਾ ਸੀ। ਇੱਕ

> ਕੂਕਾ ਦੂਜੇ ਕੂਕੇ ਵੱਲੋਂ ਡਾਕ ਲੈ ਕੇ ਉਸ ਦੇ ਪਿੰਡ ਪੁੱਜਦਿਆਂ ਹੀ ਜੋ ਵੀ ਕਰ ਰਿਹਾ ਹੋਵੇ, ਵਿਚਾਲੇ ਛੱਡ ਦਿੰਦਾ ਹੈ; ਰੋਟੀ ਵੀ ਖਾ ਰਿਹਾ ਹੋਵੇ ਤਾਂ ਅਗਲੀ ਗਰਾਹੀ ਮੂੰਹ ਵਿਚ ਨਹੀਂ ਪਾਉਂਦਾ। ਉਹ ਕੋਈ ਸਵਾਲ ਨਹੀਂ ਕਰਦਾ। ਸੁਨੇਹਾ ਲੈ ਕੇ ਦੌੜ ਪੈਂਦਾ ਹੈ ਅਤੇ ਅਗਲੇ ਕੂਕੇ ਤਕ ਜਾਂ ਉਸ ਦੇ ਟਿਕਾਣੇ 'ਤੇ ਪੁਚਾ ਦਿੰਦਾ ਹੈ। ਮਹੱਤਵਪੂਰਨ ਸੰਵਾਦ ਲਿਖ ਕੇ ਨਹੀਂ, ਜ਼ਬਾਨੀ ਭੇਜੇ ਜਾਂਦੇ ਹਨ। ਮੇਜਰ ਪਰਕਿਨਜ਼ ਦਾ ਆਖਣਾ ਹੈ (ਯਥਾ ਪ੍ਰਕਾਸ਼ਿਤ) ਕਿ ਸੁਨੇਹੇ ਲਿਜਾਣ ਲਈ ਜੀ. ਟੀ. ਰੋਡ ਤੋਂ ਬਚਣ ਵਾਸਤੇ ਵੱਡੇ ਫੇਰ-ਘੇਰ ਪਾਏ ਜਾਂਦੇ ਹਨ। ਇਸ ਵਿਚ ਕੋਈ ਸੰਦੇਹ ਨਹੀਂ ਹੋ ਸਕਦਾ ਕਿ ਭਾਵੇਂ ਇਹ ਮਸ਼ੀਨਰੀ ਧਾਰਮਿਕ ਸੁਧਾਰ ਦੇ ਕੰਮ ਲਈ ਬਣਾਈ ਗਈ ਹੈ ਪਰ ਜੁਗਤੀ ਅਤੇ ਬੇਅਸੂਲੇ ਲੋਕਾਂ ਲਈ ਇਹ ਰਾਜਨੀਤਿਕ ਸ਼ਕਤੀ ਦਾ ਇੰਜਣ ਬਣਾਈ ਜਾ ਸਕਦੀ ਹੈ। ਮੇਜਰ ਪਰਕਿਨਜ਼ ਤਕ ਖ਼ਬਰਾਂ ਪੁੱਜੀਆਂ ਹਨ ਕਿ ਕੂਕੇ ਖੁੱਲ੍ਹਮ-ਖੁਲ੍ਹਾ ਆਖਦੇ ਹਨ ਕਿ ਕਿਸੇ ਸਮੇਂ, ਜਦੋਂ ਇਸ ਸਾਰੀ ਧਰਤੀ 'ਤੇ ਨਵੇਂ ਧਰਮ ਦਾ ਪ੍ਰਕਾਸ਼ ਹੋਵੇਗਾ ਤਾਂ ਉਹ ਇਸ ਦੇਸ਼ ਦੇ ਮਾਲਿਕ ਹੋਣਗੇ।[49]

ਇਸ ਤੋਂ ਇਲਾਵਾ ਨਾਮਧਾਰੀ ਗੁਰੂ ਨੇ ਸੂਬਿਆਂ ਅਤੇ ਹੋਰਨਾ ਵਿਸ਼ਵਾਸ਼ਪਾਤਰਾਂ ਨੂੰ ਅੰਮ੍ਰਿਤ ਸੰਚਾਰ ਕਰਨ ਦਾ ਅਧਿਕਾਰ ਦੇ ਦਿੱਤਾ ਸੀ ਤਾਂ ਜੋ ਪ੍ਰਚਾਰ ਦੀ ਪ੍ਰਕਿਰਿਆ ਅਤੇ ਨਾਮਧਾਰੀ ਮਿਸ਼ਨ ਵਿਚ ਲੋਕਾਂ ਦੀ ਆਮਦ ਜਾਰੀ ਰੱਖੀ ਜਾ ਸਕੇ।

### ਕੂਕਿਆਂ ਵੱਲੋਂ ਨਿਡਰਤਾ ਦਾ ਦਾਅਵਾ

ਕੁਝ ਸਮੇਂ ਮਗਰੋਂ ਨਾਮਧਾਰੀ ਗੁਰੂ ਦੇ ਅਨੁਯਾਈਆਂ ਨੇ ਕਬਰਾਂ ਅਤੇ ਮਜ਼ਾਰ ਢਾਹੁਣੇ ਸ਼ੁਰੂ ਕਰ ਦਿੱਤੇ। ਇਸ ਧਾਰਮਿਕ ਜੁਨੂੰਨ ਵਿਚ ਉਹ ਨਿਮਨਲਿਖਤ ਤੁਕਾਂ ਗਾਉਂਦੇ ਸਨ, ਜੋ ਕਬਰਾਂ ਪ੍ਰਤੀ ਉਨ੍ਹਾਂ ਦੇ ਆਕ੍ਰਮਕ ਰਵੱਈਏ ਦੀਆਂ ਲਖਾਇਕ ਹਨ :

(ੳ) ਮੜ੍ਹੀ-ਮਸੀਤਾਂ ਢਾਹ ਕੇ ਕਰ ਦੋ ਮੈਦਾਨ।
(ਅ) ਪਹਿਲਾਂ ਮਾਰੋ ਪੀਰ ਬੰਨੋਈ ਫਿਰ ਮਾਰੋ ਸੁਲਤਾਨ।
(ੲ) ਉੱਮਤ ਸੱਭੇ ਮੁਹੰਮਦੀ ਖਪ ਜਾਏ ਮੈਦਾਨ।
(ਸ) ਸੁੰਨਤ ਕੋਈ ਨਾ ਕਰ ਸਕੇ ਕੰਬਣ ਤੁਰਕਾਨਾ।
(ਹ) ਭੈਣੀ ਸਤਿਗੁਰੂ ਜਗੇਸ ਔਰ ਝੂਠ ਜਹਾਨਾ।[50]

ਮੜ੍ਹੀਆਂ-ਕਬਰਾਂ ਦਾ ਢਾਹੁਣਾ 1866 ਦੌਰਾਨ ਵਾਪਰਿਆ। 1 ਸਤੰਬਰ, 1866 ਨੂੰ ਵਰਿਆਮ ਸਿੰਘ, ਫਤਿਹ ਸਿੰਘ ਅਤੇ ਜੈਮਲ ਸਿੰਘ ਨੇ ਫਿਰੋਜ਼ਪੁਰ ਦੇ ਚੂਹੜ ਭੈਣੀ ਅਤੇ ਛੋਟੇ ਬਰਸ਼ੂ ਪਿੰਡਾਂ ਦੀਆਂ ਸਰਹੱਦਾਂ ਵਿਚਕਾਰ ਬਣੀਆਂ ਮੜ੍ਹੀਆਂ ਢਾਹੀਆਂ। ਇਕ ਮੜ੍ਹੀ ਸੰਗੂਰ ਸਿੰਘ ਦੀ ਯਾਦਗਾਰ ਵਜੋਂ ਵਣਾਈ ਗਈ ਸੀ, ਜਿਸ ਦੀ ਸਥਾਨਕ ਲੋਕ ਬਹੁਤ ਇੱਜ਼ਤ ਕਰਦੇ ਸਨ। ਇਹ ਤਿੰਨੇ ਕੂਕੇ ਗ੍ਰਿਫ਼ਤਾਰ ਕਰ ਕੇ ਮੈਜਿਸਟ੍ਰੇਟ ਸਾਮ੍ਹਣੇ ਪੇਸ਼ ਕੀਤੇ

ਗਏ, ਜਿਸ ਨੇ ਇਨ੍ਹਾਂ ਨੂੰ ਤਿੰਨ-ਤਿੰਨ ਮਹੀਨੇ ਦੀ ਕੈਦ ਅਤੇ ਵੀਹ-ਵੀਹ ਰੁਪਏ ਜੁਰਮਾਨੇ ਦੀ ਸਜ਼ਾ ਸੁਣਾਈ। ਜੁਰਮਾਨਾ ਅਦਾ ਨਾ ਕਰਨ ਦੀ ਸੂਰਤ ਵਿਚ ਛੇ ਮਹੀਨੇ ਦੀ ਕੈਦ ਹੋਰ ਕੱਟਣੀ ਸੀ। ਅਕਤੂਬਰ 1866 ਵਿਚ ਮਲੂਕ ਸਿੰਘ ਨਾਂ ਦੇ ਇਕ ਕੂਕੇ ਨੇ ਫਿਰੋਜ਼ਪੁਰ ਜ਼ਿਲ੍ਹੇ ਵਿਚ ਕੁਝ ਮੜ੍ਹੀਆਂ ਨੂੰ ਨੁਕਸਾਨ ਪੁਚਾਣ ਦਾ ਯਤਨ ਕੀਤਾ। ਪਰ ਸੋਭਾ ਸਿੰਘ ਨਾਂ ਦੇ ਇੱਕ ਲੰਬੜਦਾਰ ਨੇ ਪੁਲਿਸ ਨੂੰ ਇਤਲਾਹ ਦੇ ਦਿੱਤੀ ਕਿ ਅਜਿਹੀਆਂ ਗੜਬੜੀਆਂ ਤਲਵੰਡੀ, ਮੁਕਤਸਰ ਜਾਂ ਅੰਮ੍ਰਿਤਸਰ ਵਿਚ ਵੀ ਹੋ ਸਕਦੀਆਂ ਹਨ। ਪਰ ਪੁਲਿਸ ਨੇ ਨਾ ਮੜ੍ਹੀਆਂ ਨੂੰ ਹੋਏ ਨੁਕਸਾਨ ਦਾ ਕੋਈ ਜਾਇਜ਼ਾ ਲਿਆ ਅਤੇ ਨਾ ਹੀ ਗੜਬੜ ਦੇ ਤੌਖਲੇ ਬਾਰੇ ਕੋਈ ਨਿਸ਼ਚਾ ਕੀਤਾ।

ਜੁਲਾਈ 1866 ਵਿਚ ਲੁਧਿਆਣਾ ਜ਼ਿਲ੍ਹੇ ਅੰਦਰ ਅਨੇਕਾਂ ਮੜ੍ਹੀਆਂ ਦੇ ਢਾਹੇ ਜਾਣ ਦੀ ਖ਼ਬਰ ਮਿਲੀ। ਕੂਕਿਆਂ ਦਾ ਨਿਸ਼ਾਨਾ ਛੋਟੇ ਕਬਰਿਸਤਾਨ ਸਨ। ਢਾਹ-ਢੁਆਈ ਦੇ ਮਾਮਲੇ ਵਿਚ ਪੁਲਿਸ ਕੇਵਲ ਦੋ ਖ਼ਤਾਵਾਰਾਂ ਵਿਰੁੱਧ ਹੀ ਮਾਮਲਾ ਦਰਜ ਕਰ ਸਕੀ। ਇਸੇ ਤਰ੍ਹਾਂ ਸਿਆਲਕੋਟ ਜ਼ਿਲ੍ਹੇ ਦੇ ਸੁਭਾਨਾ ਪਿੰਡ ਦੇ ਕੂਕਿਆਂ ਨੇ ਕੁਝ ਕਬਰਿਸਤਾਨਾਂ ਵਿਚ ਢਾਹ-ਭੰਨ ਕੀਤੀ। ਡਿਪਟੀ ਕਮਿਸ਼ਨਰ ਨੇ ਉਨ੍ਹਾਂ ਨੂੰ ਚੇਤਾਵਨੀ ਦੇ ਕੇ ਛੱਡ ਦਿੱਤਾ। 5 ਜਨਵਰੀ ਨੂੰ ਚਵਿੰਡਾ ਪਿੰਡ ਵਿਖੇ ਕਬਰਾਂ ਢਾਹੁਣ ਵਾਲੇ ਤਿੰਨ ਕੂਕੇ ਗ੍ਰਿਫਤਾਰ ਕੀਤੇ ਗਏ। ਜ਼ਿਲ੍ਹਾ ਗੁਜਰਾਂਵਾਲਾ ਵਿਚ ਢਾਹ-ਭੰਨ ਦੇ ਕਈ ਮਾਮਲੇ ਸਾਮ੍ਹਣੇ ਆਏ। ਢਾਹ-ਭੰਨ ਵਿਚ ਸ਼ਾਮਿਲ ਕੁਝ ਕੂਕਿਆਂ 'ਤੇ ਮੁਕੱਦਮੇ ਚਲਾਏ ਗਏ। ਹੁਸ਼ਿਆਰਪੁਰ ਤੋਂ ਰਿਪੋਰਟ ਆਈ ਕਿ :-

> "ਸੁਧ ਸਿੰਘ ਦੀ ਅਗਵਾਈ ਹੇਠਾਂ ਤੇਰ੍ਹਾਂ ਕੂਕਿਆਂ ਦਾ ਜੱਥਾ ਜ਼ਿਲ੍ਹੇ ਵਿਚ ਦਾਖ਼ਿਲ ਹੋਇਆ ਅਤੇ ਉਨ੍ਹਾਂ ਗੁਨ੍ਹਾਰੀ ਪਿੰਡ ਵਿਖੇ ਹਿੰਦੂਆਂ ਦੇ ਇੱਕ ਮੰਦਰ ਵਿਚ ਕੁਝ ਮੂਰਤੀਆਂ ਦੀ ਭੰਨ-ਤੋੜ ਕੀਤੀ। ਨੂਰ ਜਮਾਲ ਵਿਖੇ ਇਕ ਮੁਸਲਮਾਨ ਦੀ ਕਬਰ ਤੋੜੀ ਗਈ ਅਤੇ ਇਸ ਜੱਥੇ ਦੇ ਕੁਝ ਵਿਅਕਤੀ ਖਲੋਤੀ ਗਾਂ ਦੀ ਮੂਰਤੀ ਮੰਦਰ ਦੇ ਬਾਹਰ ਖਲ੍ਹਾਰਦੇ ਵੇਖੇ ਗਏ। ਇਹ ਧਰਮ ਭ੍ਰਿਸ਼ਟ ਘੋੜਸਵਾਰ ਗਾਂ ਨੂੰ ਆਖ ਰਹੇ ਸਨ ਕਿ ਜੇ ਤੂੰ ਰੱਬ ਹੈਂ ਤਾਂ ਤੁਰ ਕੇ ਵਿਖਾ। ਇਨ੍ਹਾਂ ਨੂੰ ਗ੍ਰਿਫ਼ਤਾਰ ਕਰਕੇ ਇਨ੍ਹਾਂ 'ਤੇ ਮੁਕੱਦਮਾ ਚਲਾਇਆ ਗਿਆ ਅਤੇ ਅਸਿਸਟੈਂਟ ਕਮਿਸ਼ਨਰ ਨੇ ਇਨ੍ਹਾਂ ਨੂੰ ਲਟੌਰ ਕਰਾਰ ਦੇ ਕੇ ਸਜ਼ਾਵਾਂ ਸੁਣਾਈਆਂ।"[51]

ਕੂਕਿਆਂ ਦੀ ਨਜ਼ਰ ਵਿਚ ਸਿੱਖਾਂ ਦੁਆਰਾ ਕਬਰਾਂ-ਮੜ੍ਹੀਆਂ ਦੀ ਪੂਜਾ ਸਿੱਖ ਗੁਰੂਆਂ ਦੇ ਉਪਦੇਸ਼ਾਂ ਦੀ ਉਲੰਘਣਾ ਸੀ। ਨਾਮਧਾਰੀ ਗੁਰੂ ਨੇ ਆਪਣੇ ਸ਼ਰਧਾਲੂਆਂ ਨੂੰ ਮੁੜ ਇਹੋ ਉਪਦੇਸ਼ ਦਿੱਤਾ। ਹਰਜੋਤ ਉਬਰਾਇ ਨਿਮਨਲਿਖਤ ਸ਼ਬਦਾਂ ਵਿਚ ਕੂਕਿਆਂ ਦੀਆਂ ਇਨ੍ਹਾਂ ਕਾਰਵਾਈਆਂ ਦੀ ਉਚਿਤਤਾ ਦੀ ਸ਼ਲਾਘਾ ਕਰਦਾ ਹੈ :-

> ਪਹਿਲੀ ਗੱਲ ਇਹ ਕਿ ਕੂਕੇ ਇਹ ਦਲੀਲ ਦਿੰਦੇ ਜਾਪਦੇ ਹਨ ਕਿ ਇਨ੍ਹਾਂ ਅਸਥਾਨਾਂ ਦੀ ਸ਼ਕਤੀ ਅਤੇ ਪਵਿੱਤਰਤਾ 'ਤੇ ਕਿੰਤੂ ਕਰਨ ਦਾ

ਸਭ ਤੋਂ ਸ਼ਕਤੀਸ਼ਾਲੀ ਢੰਗ ਇਹ ਸੀ ਕਿ ਇਨ੍ਹਾਂ ਦਾ ਸਫਾਇਆ ਕੀਤਾ ਜਾਵੇ ਅਤੇ ਪੇਂਡੂ ਆਬਾਦੀ ਨੂੰ ਵਿਖਾਇਆ ਜਾਵੇ ਕਿ ਬੇਹੁਰਮਤੀ ਕਰਨ ਵਾਲੇ ਕੂਕਾ ਉਤਸ਼ਾਹੀਆਂ ਦਾ ਕੁਝ ਨਹੀਂ ਵਿਗੜਿਆ। ਦੂਜੀ ਗੱਲ, ਇਹ ਕੰਮ ਉਨ੍ਹਾਂ ਦਿਨ-ਦਿਹਾੜੇ ਕੀਤਾ ਤਾਂ ਜੋ ਉਨ੍ਹਾਂ ਨੂੰ ਅਜਿਹਾ ਕਰਦਿਆਂ ਵੇਖਿਆ ਜਾਵੇ। ਇਸ ਸਾਰੀ ਕਾਰਵਾਈ ਦਾ ਉਦੇਸ਼ ਅਮਲਾਂ ਰਾਹੀਂ ਪ੍ਰਚਾਰ ਕਰਨਾ ਅਤੇ ਪੇਂਡੂ ਲੋਕਾਂ ਨੂੰ ਪਿੰਡਾਂ ਦੇ ਅਸਥਾਨਾਂ ਦੀ ਪੂਜਾ ਕਰਨੋਂ ਹਟਾਉਣਾ ਜਾਪਦਾ ਹੈ। ਸੰਚਾਰ ਦੇ ਵਿਕਲਪਕ ਸਾਧਨਾਂ ਦੀ ਗ਼ੈਰ-ਮੌਜੂਦਗੀ ਵਿਚ ਪੇਂਡੂ ਅਸਥਾਨਾਂ ਦੀ ਬੇਹੁਰਮਤੀ ਕੂਕਾ ਕਾਰਜ ਦੇ ਪ੍ਰਚਾਰ ਦਾ ਪ੍ਰਭਾਵਸ਼ਾਲੀ ਤਰੀਕਾ ਬਣ ਨਿਬੜਿਆ। ਤੀਜੀ ਗੱਲ, ਜਿਨ੍ਹਾਂ ਅਸਥਾਨਾਂ ਨੂੰ ਉਨ੍ਹਾਂ ਆਪਣੇ ਰੋਹ ਦਾ ਨਿਸ਼ਾਨਾ ਬਣਾਇਆ, ਉਹ ਉਨ੍ਹਾਂ ਦੇ ਆਪਣੇ ਕੁਲਾਂ ਨਾਲ ਸੰਬੰਧਤ ਸਨ ਅਤੇ ਸ਼ਾਇਦ ਉਨ੍ਹਾਂ ਦੇ ਗੋਤੀ ਹੀ ਇਨ੍ਹਾਂ ਅਸਥਾਨਾਂ ਦੀ ਪੂਜਾ ਕਰਨ ਲਈ ਆਉਂਦੇ ਸਨ। ਇਨ੍ਹਾਂ ਅਸਥਾਨਾਂ ਦੀ ਪੂਜਾ ਵਿਚ ਹਿੰਦੂ, ਮੁਸਲਮਾਨ ਅਤੇ ਸਿੱਖ ਸਾਂਝੇ ਤੌਰ 'ਤੇ ਸ਼ਰੀਕ ਸਨ, ਵਿਸ਼ੇਸ਼ ਕਰਕੇ ਉਦੋਂ ਜਦੋਂ ਇਹ ਵਰਦਾਨਾਂ ਦੀ ਬਖ਼ਸ਼ਿਸ਼ ਕਰਨ ਲਈ ਕਾਰਗਰ ਨਜ਼ਰ ਆਉਂਦੇ ਸਨ।[52]

## ਸਿੱਖਾਂ ਦੇ ਇਤਿਹਾਸਕ ਅਸਥਾਨਾਂ ਦੀ ਯਾਤਰਾ

ਨਾਮਧਾਰੀ ਗੁਰੂ ਸਿੱਖਾਂ ਦੇ ਇਤਿਹਾਸਕ ਅਸਥਾਨਾਂ ਦੀ ਯਾਤਰਾ ਦਾ ਕੋਈ ਮੌਕਾ ਗੁਆਉਣਾ ਨਹੀਂ ਚਾਹੁੰਦੇ ਸਨ। ਜਾਪਦਾ ਹੈ ਕਿ ਉਹ ਵਿਸ਼ੇਸ਼ ਅਵਸਰਾਂ 'ਤੇ ਜੁੜਣ ਵਾਲੇ ਧਾਰਮਿਕ ਦੀਵਾਨਾਂ ਅੰਦਰ ਕੇਂਦਰੀ ਸਥਾਨ ਪ੍ਰਾਪਤ ਕਰਨ ਦਾ ਯਤਨ ਕਰ ਰਹੇ ਸਨ। ਕਿਉਂਕਿ ਨਾਮਧਾਰੀ ਗੁਰੂ ਨੂੰ ਆਪਣੇ ਸਦਰ ਮੁਕਾਮ ਤੋਂ ਬਾਹਰ ਜਾਣ ਦੀ ਆਗਿਆ ਨਹੀਂ ਸੀ, ਇਸ ਲਈ ਉਨ੍ਹਾਂ ਇਕ ਵਾਰੀ ਫਿਰ ਮਾਘੀ ਦੇ ਮੌਕੇ 'ਤੇ ਮੁਕਤਸਰ ਮੱਥਾ ਟੇਕਣ ਲਈ ਜਾਣ ਦੀ ਆਗਿਆ ਮੰਗੀ। ਪਰ ਸਰਕਾਰ ਨੇ ਉਨ੍ਹਾਂ ਦੀ ਬੇਨਤੀ ਪ੍ਰਵਾਨ ਕਰਨ ਤੋਂ ਇਨਕਾਰ ਕਰ ਦਿੱਤਾ। ਸਰਕਾਰੀ ਕਾਰਵਾਈ ਦੀ ਪ੍ਰਤੀਕਿਰਿਆ ਵਜੋਂ ਨਾਮਧਾਰੀ ਗੁਰੂ ਨੇ ਆਪ ਆਪਣੇ ਸਦਰ ਮੁਕਾਮ 'ਤੇ ਮੇਲਾ ਲੁਆਉਣ ਦਾ ਫੈਸਲਾ ਕੀਤਾ ਅਤੇ ਸਰਕਾਰ ਦੀ ਮਨਜ਼ੂਰੀ ਪ੍ਰਾਪਤ ਕਰਨ ਲਈ ਸੂਬਾ ਲੱਖਾ ਸਿੰਘ ਨੂੰ ਲਾਹੌਰ ਭੇਜਿਆ। ਸਰਕਾਰ ਜੱਕੋ-ਤੱਕੀ ਵਿਚ ਸੀ। ਲੁਧਿਆਣੇ ਦੇ ਜ਼ਿਲ੍ਹਾ ਪੁਲਿਸ ਸੁਪਰਡੈਂਟ ਮੇਜਰ ਪਰਕਿਨਜ਼ ਦਾ ਵਿਚਾਰ ਸੀ ਕਿ ਜੇ ਪ੍ਰਸਤਾਵਿਤ ਇੱਕਠ ਬਹੁਤਾ ਵੱਡਾ ਨਾ ਹੋਵੇ ਤਾਂ ਨਾਮਧਾਰੀ ਗੁਰੂ ਦੀ ਬੇਨਤੀ ਪ੍ਰਵਾਨ ਕਰਨ ਵਿਚ ਕੋਈ ਹਰਜ ਨਹੀਂ ਸੀ। ਇਸ ਦੇ ਨਾਲ ਹੀ ਸਰਕਾਰ ਅਤੇ ਉਸ ਦੇ ਭਾਈਵਾਲ ਨਾਮਧਾਰੀ ਗੁਰੂ ਨੂੰ ਆਮ ਜਨਤਾ ਵਿਚ ਆਪਣੀ ਛਬ ਵਿਖਾਉਣ ਦਾ ਕੋਈ ਮੌਕਾ ਦੇਣ ਲਈ ਤਿਆਰ ਨਹੀਂ ਸਨ। ਇਸ ਲਈ ਸਰਕਾਰ ਨੇ ਭੈਣੀ ਦੇ

ਜ਼ਿਮੀਂਦਾਰ ਲੱਖਾ ਸਿੰਘ ਵਲੋਂ ਅਫ਼ਸਰ ਨੂੰ ਨਿਮਨਲਿਖਤ ਭਰੋਸਾ ਦਿਵਾਉਣ 'ਤੇ ਨਾਮਧਾਰੀ ਗੁਰੂ ਨੂੰ ਹੋਲਾ ਮਹੱਲਾ ਮੌਕੇ ਆਨੰਦਪੁਰ ਜਾਣ ਦੀ ਆਗਿਆ ਦੇ ਦਿੱਤੀ :-

> ਉਹ ਇਕ ਚੰਗੇ ਚਾਲ-ਚਲਣ ਵਾਲਾ ਸਰਕਾਰ ਦਾ ਸ਼ੁਭ ਚਿੰਤਕ ਵਿਅਕਤੀ ਹੈ ਅਤੇ ਉਸ ਨੇ ਕਦੀ ਕੋਈ ਗ਼ਲਤ ਕੰਮ ਨਹੀਂ ਕੀਤਾ ਹੈ (ਯਥਾ ਪ੍ਰਕਾਸ਼ਿਤ)। ਹੁਣ ਉਹ ਹੁਸ਼ਿਆਰਪੁਰ ਜ਼ਿਲ੍ਹੇ ਦੇ ਆਨੰਦਪੁਰ ਜਾਣਾ ਚਾਹੁੰਦਾ ਹੈ ਅਤੇ ਸੰਭਵ ਹੈ ਕਿ ਬਹੁਤ ਸਾਰੇ ਲੋਕ ਉਸ ਨੂੰ ਆਪਣੀ ਸ਼ਰਧਾ ਅਰਪਿਤ ਕਰਨ ਲਈ ਆਉਣਗੇ। ਉਹ ਉਥੇ ਇਕ ਦਿਨ ਠਹਿਰੇਗਾ ਅਤੇ ਅਗਲੇ ਦਿਨ ਮੁੜ ਆਵੇਗਾ। ਉਹ ਸਰਕਾਰ ਨੂੰ ਕੋਈ ਨੁਕਸਾਨ ਨਹੀਂ ਪੁਚਾਵੇਗਾ ਅਤੇ ਸਰਕਾਰ ਨੂੰ ਕਿਸੇ ਤਰ੍ਹਾਂ ਦੀ ਕੋਈ ਦਿੱਕਤ ਪੇਸ਼ ਨਹੀਂ ਆਵੇਗੀ। ਇਸ ਲਈ ਉਸ ਦੀ ਬੇਨਤੀ ਹੈ ਕਿ ਉਸ ਨੂੰ ਆਨੰਦਪੁਰ ਜਾਣ ਦੀ ਆਗਿਆ ਦਿੱਤੀ ਜਾਵੇ ਅਤੇ ਉਸ ਨੂੰ ਮੱਥਾ ਟੇਕਣ ਲਈ ਆਉਣ ਵਾਲੇ ਲੋਕਾਂ 'ਤੇ ਕੋਈ ਪਾਬੰਦੀ ਨਾ ਲਾਈ ਜਾਵੇ। ਜੇਕਰ ਉਸ ਨੂੰ ਇਸ ਥਾਂ 'ਤੇ ਜਾਣ ਦੀ ਆਗਿਆ ਨਹੀਂ ਦਿੱਤੀ ਜਾਂਦੀ ਤਾਂ ਲੋਕੀ ਉਸ ਦੇ ਪਿੰਡ (ਭੈਣੀ) ਆਉਣਗੇ। ਇਸ ਸਥਿਤੀ ਵਿਚ ਉਸ ਦੀ ਬੇਨਤੀ ਹੈ ਕਿ ਆਉਣ ਵਾਲਿਆਂ ਨੂੰ ਰੋਕਿਆ ਨਾ ਜਾਵੇ।[53]

ਇਸੇ ਦੌਰਾਨ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੇ ਲਾਹੌਰ, ਜਲੰਧਰ ਅਤੇ ਹੁਸ਼ਿਆਰਪੁਰ ਦੇ ਕਮਿਸ਼ਨਰਾਂ, ਡਿਪਟੀ ਕਮਿਸ਼ਨਰਾਂ ਅਤੇ ਪੁਲਿਸ ਸੁਪਰਡੈਂਟਾਂ ਨੂੰ ਮੇਲੇ ਦੀ ਕਾਰਵਾਈ, ਵਿਸ਼ੇਸ਼ ਤੌਰ 'ਤੇ ਨਾਮਧਾਰੀ ਗੁਰੂ ਅਤੇ ਉਸ ਦੇ ਸ਼ਰਧਾਲੂਆਂ ਦੀਆਂ ਗਤੀਵਿਧੀਆਂ, 'ਤੇ ਕਾਬੂ ਰੱਖਣ ਦਾ ਨਿਰਦੇਸ਼ ਦੇ ਦਿੱਤਾ। ਲਾਹੌਰ ਸਰਕਲ ਦੇ ਡਿਪਟੀ ਇੰਸਪੈਕਟਰ ਜਨਰਲ ਪੁਲਿਸ ਕਰਨਲ ਮਕੈਨਡ੍ਰਿਊ ਨੇ ਜਲੰਧਰ ਅਤੇ ਫਿਰ ਹੁਸ਼ਿਆਰਪੁਰ ਦਾ ਦੌਰਾ ਕੀਤਾ ਅਤੇ ਜਲੰਧਰ ਦੇ ਕਮਿਸ਼ਨਰ ਤੇ ਹੁਸ਼ਿਆਰਪੁਰ ਦੇ ਡਿਪਟੀ ਕਮਿਸ਼ਨਰ ਪਰਕਿਨਜ਼ ਨੂੰ ਪੁਲਿਸ ਬਲਾਂ ਨੂੰ ਨਾਲ ਲੈ ਕੇ ਆਨੰਦਪੁਰ ਲਈ ਰਵਾਨਾ ਹੋਣ ਦਾ ਨਿਰਦੇਸ਼ ਦਿੱਤਾ। ਸ਼ੇਰਦਿਲ ਰੈਜਮੈਂਟ ਦੇ ਅਫ਼ਸਰ ਸਰਦਾਰ ਬਹਾਦਰ ਅਤਰ ਸਿੰਘ, ਫਿਰੋਜ਼ਪੁਰ ਦੇ ਪੁਲਿਸ ਇੰਸਪੈਕਟਰ ਕੁਤੁਬ ਸ਼ਾਹ ਅਤੇ ਅੰਮ੍ਰਿਤਸਰ ਜ਼ਿਲ੍ਹੇ ਦੇ ਇੰਸਪੈਕਟਰ ਫਤਿਹ ਦੀਨ ਖ਼ਾਂ ਤੋਂ ਬਿਨਾਂ ਬਾਕੀ ਦਾ ਸਾਰਾ ਪੁਲਿਸ ਬਲ ਮੁਸਲਮਾਨਾਂ ਅਤੇ ਹਿੰਦੂ ਰਾਜਪੂਤ ਸਿਪਾਹੀਆਂ ਨਾਲ ਭਰਿਆ ਪਿਆ ਸੀ। 17 ਮਾਰਚ ਨੂੰ ਕਰਨਲ ਮਕੈਨਡ੍ਰਿਊ ਨੇ ਕੇਸਗੜ੍ਹ ਸਾਹਿਬ ਤੋਂ ਥੋੜ੍ਹੀ ਵਿੱਥ 'ਤੇ ਇਕ ਸੁਖਾਵੀਂ ਥਾਂ 'ਤੇ ਡੇਰਾ ਲਾਇਆ। 18 ਮਾਰਚ ਨੂੰ ਉਸ ਨੇ ਅਤੇ ਪਰਕਿਨਜ਼ ਨੇ ਗੁਰਦਵਾਰਾ ਕੇਸਗੜ੍ਹ ਸਾਹਿਬ ਦੇ ਮੰਹਤ ਹਰੀ ਸਿੰਘ ਨਾਲ ਮੁਲਾਕਾਤ ਕੀਤੀ, ਜਿਸ ਨੇ ਗੁਰਦਵਾਰਿਆਂ ਵਿਚ ਕੂਕਿਆਂ ਦੇ ਪ੍ਰਵੇਸ਼ 'ਤੇ ਜ਼ਬਰਦਸਤ ਵਿਰੋਧ ਜਤਾਇਆ। ਪਰ ਮਕੈਨਡ੍ਰਿਊ ਅਤੇ ਪਰਕਿਨਜ਼ ਨੇ ਹਰੀ ਸਿੰਘ ਨੂੰ ਆਖਿਆ :-

> 'ਜਦੋਂ ਹਰ ਵਰਗ ਦੇ ਹਿੰਦੂਆਂ ਅਤੇ ਸਿੱਖਾਂ ਨੂੰ ਗੁਰਦਵਾਰੇ ਵਿਚ ਪ੍ਰਵੇਸ਼ ਦੀ ਖੁਲ੍ਹ ਪ੍ਰਾਪਤ ਹੈ ਤਾਂ ਸਾਨੂੰ ਸਰਕਾਰ ਦੇ ਤੌਰ 'ਤੇ ਕੂਕਿਆਂ ਨੂੰ ਮਨ੍ਹਾਂ

> ਕਰਨ ਦਾ ਕੋਈ ਕਾਰਨ ਨਜ਼ਰ ਨਹੀਂ ਆਉਂਦਾ। ਕਾਫੀ ਦੇਰ ਦੀ ਗੱਲਬਾਤ ਮਗਰੋਂ ਮਹੰਤ ਦਾ ਵਿਰੋਧ ਮੱਠਾ ਪੈ ਗਿਆ ਅਤੇ ਉਸ ਨੇ ਆਖਿਆ ਕਿ ਕੂਕੇ ਨੰਗੇ ਸਿਰ ਨਾ ਆਉਣ, ਕੂਕਾਂ ਨਾ ਮਾਰਨ ਜਾਂ ਗੁਰਦਵਾਰੇ ਦੀ ਮਰਿਆਦਾ ਵਿਰੁੱਧ ਕੋਈ ਕੰਮ ਨਾ ਕਰਨ ਅਤੇ ਜੇਕਰ ਉਹ ਹੋਰਨਾ ਸਿੱਖਾਂ ਵਾਂਗ ਆ ਕੇ ਚਲੇ ਜਾਂਦੇ ਹਨ ਤਾਂ ਉਸ ਨੂੰ ਕੋਈ ਇਤਰਾਜ਼ ਨਹੀਂ ਹੋਵੇਗਾ।[54]

ਇਸ ਤੋਂ ਛੁੱਟ ਮਕੈਨਡ੍ਰਿਊ ਅਤੇ ਪਰਕਿਨਜ਼ ਨੇ ਮਹੰਤ ਨੂੰ ਆਖਿਆ ਕਿ ਉਥੇ ਇਕੱਠੇ ਹੋਏ ਨਿਹੰਗਾਂ ਵੱਲੋਂ ਕੋਈ ਗੜਬੜ ਨਹੀਂ ਕੀਤੀ ਜਾਣੀ ਚਾਹੀਦੀ।

19 ਮਾਰਚ ਨੂੰ ਨਾਮਧਾਰੀ ਗੁਰੂ ਰਾਮ ਸਿੰਘ 21 ਸੂਬੇ, ਘੋੜ ਸਵਾਰ ਅਤੇ 2500 ਲੋਕਾਂ ਦੀ ਸੰਗਤ ਨਾਲ ਲੈ ਕੇ ਆਨੰਦਪੁਰ ਪੁੱਜੇ। ਉਹ ਝੰਡੇ ਅਤੇ ਨਗਾੜੇ ਨਾਲ ਲੈ ਕੇ ਚੱਲ ਰਹੇ ਸਨ। ਜਦੋਂ ਉਹ ਕੈਂਪ ਦੇ ਅੱਗੋਂ ਦੀ ਲੰਘ ਰਹੇ ਸਨ ਤਾਂ ਮਕੈਨਡ੍ਰਿਊ ਅਤੇ ਪਰਕਿਨਜ਼ ਨੇ ਜਲੂਸ ਦੀ ਅਗਵਾਈ ਕਰ ਰਹੇ ਸੁਧ ਸਿੰਘ ਨੂੰ ਕੈਂਪ ਦੇ ਅੰਦਰ ਚਲੇ ਜਾਣ ਦਾ ਆਦੇਸ਼ ਦਿੱਤਾ। ਨਾਮਧਾਰੀ ਗੁਰੂ ਨੇ ਤੁਰੰਤ ਆਪਣੇ ਘੋੜਿਆਂ ਤੋਂ ਉੱਤਰ ਜਾਣ ਅਤੇ ਜਲੂਸ ਨੂੰ ਰੁਕ ਜਾਣ ਦਾ ਆਦੇਸ਼ ਦੇ ਦਿੱਤਾ। ਇਨ੍ਹਾਂ ਅਫ਼ਸਰਾਂ ਅਤੇ ਨਾਮਧਾਰੀ ਗੁਰੂ ਵਿਚਕਾਰ ਕਈ ਘੰਟੇ ਗੱਲਬਾਤ ਹੁੰਦੀ ਰਹੀ। ਨਾਮਧਾਰੀ ਗੁਰੂ ਨੂੰ ਮਹੰਤ ਹਰੀ ਸਿੰਘ ਵੱਲੋਂ ਦੱਸੀਆਂ ਉਪਰੋਕਤ ਸ਼ਰਤਾਂ 'ਤੇ ਅਮਲ ਕਰਨ ਲਈ ਆਖਿਆ ਗਿਆ। ਉਹ ਇਨ੍ਹਾਂ ਸ਼ਰਤਾਂ ਨੂੰ ਮੰਨਣ ਲਈ ਤਿਆਰ ਨਹੀਂ ਸਨ ਪਰ ਇਸ ਦੇ ਨਾਲ ਹੀ ਉਹ ਨਹੀਂ ਚਾਹੁੰਦੇ ਸਨ ਕਿ ਕੋਈ ਅਣਸੁਖਾਵੀਂ ਸਥਿਤੀ ਬਣੇ। ਰਜ਼ਾਮੰਦੀ ਇਸ 'ਤੇ ਬਣੀ ਕਿ ਨਾਮਧਾਰੀ ਗੁਰੂ ਆਪਣੇ 100 ਸ਼ਰਧਾਲੂਆਂ ਸਹਿਤ ਗੁਰਦਵਾਰਾ ਕੇਸਗੜ੍ਹ ਸਾਹਿਬ ਵਿਖੇ ਮੱਥਾ ਟੇਕ ਸਕਦੇ ਹਨ। ਅਗਲੀ ਭਲਕੇ ਜਦੋਂ ਗੁਰੂ ਅਤੇ ਉਨ੍ਹਾਂ ਦੇ ਸ਼ਰਧਾਲੂ ਗੁਰਦਵਾਰੇ ਵੱਲ ਨੂੰ ਤੁਰੇ ਤਾਂ ਨਿਹੰਗਾਂ ਨੇ ਉਨ੍ਹਾਂ ਦਾ ਜਲੂਸ ਰੋਕਣ ਦੀ ਕੋਸ਼ਿਸ਼ ਕੀਤੀ ਪਰ ਪੁਲਿਸ ਮੌਜੂਦ ਵੇਖ ਕੇ ਪਿਛਾਂਹ ਹਟ ਗਏ।

20 ਮਾਰਚ ਨੂੰ ਨਾਮਧਾਰੀ ਗੁਰੂ ਨੇ ਗੁਰਦਵਾਰਾ ਕੇਸਗੜ੍ਹ ਸਾਹਿਬ ਦੇ ਪੁਜਾਰੀਆਂ ਦੇ ਨਾਂ ਗੁਰਮੁਖੀ ਵਿਚ ਇੱਕ ਚਿੱਠੀ ਲਿਖ ਕੇ ਪੁੱਛਿਆ ਕਿ ਉਨ੍ਹਾਂ ਵੱਲੋਂ ਅਰਦਾਸ ਕਰਾਉਣ ਤੋਂ ਇਨਕਾਰ ਕਰਨ ਦੇ ਕੀ ਕਾਰਨ ਸਨ। ਪੁਜਾਰੀਆਂ ਨੇ ਨਾਮਧਾਰੀ ਗੁਰੂ ਨੂੰ ਜ਼ਬਾਨੀ ਦੱਸਿਆ ਕਿ ਉਨ੍ਹਾਂ ਵੱਲੋਂ ਅਰਦਾਸ ਨਾ ਕਰਾਉਣ ਲਈ ਨਿਮਨਲਿਖਤ ਮਤਭੇਦ ਜ਼ਿੰਮੇਵਾਰ ਸਨ :-

1. ਉਹ ਆਪਣੇ ਆਪ ਨੂੰ ਗੁਰੂ ਅਖਵਾਉਂਦੇ ਹਨ।
2. ਜਦੋਂ ਉਹ ਕਿਸੇ ਦਾ ਧਰਮ ਪ੍ਰੀਵਰਤਨ ਕਰਾਉਂਦੇ ਹਨ ਤਾਂ ਉਸ ਨੂੰ ਪ੍ਰਥਾ ਅਨੁਸਾਰ ਅੰਮ੍ਰਿਤ ਨਹੀਂ ਛਕਾਉਂਦੇ ਸਗੋਂ ਉਸ ਦੇ ਕੰਨ ਵਿਚ ਮੰਤਰ ਬੋਲਦੇ ਹਨ।
3. ਜਦੋਂ ਉਹ ਕਿਸੇ ਨੂੰ ਨਾਮਧਾਰੀ ਬਣਾਉਂਦੇ ਹਨ ਤਾਂ ਉਹ ਆਖਦਾ ਹੈ "ਜਨਮ ਗੁਰੂ ਹਜ਼ਰੋ ਅਰ ਵਸੇ ਗੁਰੂ ਭੈਣੀ" ਜਦੋਂ ਕਿ ਸਿੱਖ ਆਖਦੇ ਹਨ "ਜਨਮ ਗੁਰੂ ਪਟਨਾ ਅਰ ਵਸੇ ਗੁਰੂ ਨੰਦਪੁਰ।"

4. ਸਿੱਖ ਗੁਰਦਵਾਰੇ ਆ ਕੇ ਆਪਣੇ ਵਾਲ ਨਹੀਂ ਖੋਲ੍ਹਦੇ ਅਤੇ ਨਾ ਆਪਣੀਆਂ ਪੱਗਾ ਲਾਹੁੰਦੇ ਹਨ ਜਦੋਂ ਕਿ ਕੂਕੇ ਅਜਿਹਾ ਕਰਦੇ ਹਨ।
5. ਕੂਕੇ ਆਪਣੇ ਆਪ ਨੂੰ ਏਨਾ ਉਤੇਜਿਤ ਕਰਦੇ ਹਨ ਕਿ ਕਈ ਵਾਰੀ ਉਹ ਮੁਸਲਮਾਨ ਫਕੀਰਾਂ ਵਾਂਗ ਪਾਗਲਾਂ ਵਾਲੀਆਂ ਹਰਕਤਾਂ ਕਰਦੇ ਹਨ ਅਤੇ ਗੁਰਸਿੱਖ ਨਹੀਂ ਹੋ ਸਕਦੇ।[55]

ਹੁਸ਼ਿਆਰਪੁਰ ਜ਼ਿਲ੍ਹੇ ਦਾ ਪੁਲਿਸ ਇੰਸਪੈਕਟਰ ਮੀਰ ਫ਼ਜ਼ਲ ਹੁਸੈਨ ਦੱਸਦਾ ਹੈ ਕਿ ਨਾਮਧਾਰੀ ਗੁਰੂ ਨੇ ਉਪਰੋਕਤ ਸਾਰੇ ਇਲਜ਼ਾਮਾਂ ਦਾ ਮੋੜਵਾਂ ਜਵਾਬ ਇਹ ਆਖ ਕੇ ਦਿੱਤਾ ਕਿ ਪੁਜਾਰੀਆਂ ਦੀ ਜੀਵਨ-ਸ਼ੈਲੀ ਸਿੱਖ ਧਰਮ ਦੇ ਅਨੁਰੂਪ ਨਹੀਂ ਹੈ ਕਿਉਂਕਿ ਉਹ ਮਾਸ ਖਾਂਦੇ ਹਨ, ਸ਼ਰਾਬ ਪੀਂਦੇ ਹਨ ਅਤੇ ਅਨੈਤਿਕ ਕਾਰਵਾਈਆਂ ਵਿਚ ਲਿਪਤ ਹਨ। ਇਸ ਤੋਂ ਇਲਾਵਾ ਉਹ ਜੰਮਦੀ ਕੁੜੀ ਨੂੰ ਮਾਰ ਦਿੰਦੇ ਹਨ।[56]

ਨਾਮਧਾਰੀ ਗੁਰੂ ਰਾਮ ਸਿੰਘ ਦੀ ਆਨੰਦਪੁਰ ਯਾਤਰਾ ਇਸ ਪਖੋਂ ਕਾਮਯਾਬ ਰਹੀ ਕਿ ਉਨ੍ਹਾਂ ਪੁਜਾਰੀਆਂ ਦੀ ਜੀਵਨ-ਸ਼ੈਲੀ ਉੱਪਰ ਨੈਤਿਕ ਜਿੱਤ ਪ੍ਰਾਪਤ ਕਰ ਲਈ। ਸਿੱਖੀ ਦੇ ਬਾਹਰੀ ਰੂਪ 'ਤੇ ਜ਼ੋਰ ਦੇਣ ਦੀ ਥਾਵੇਂ, ਉਨ੍ਹਾਂ ਦਾ ਦ੍ਰਿੜ੍ਹ ਵਿਸ਼ਵਾਸ਼ ਸਿੱਖ ਧਰਮ ਦੀ ਆਤਮਾ ਵਿਚ ਸੀ। ਇਹ ਯਾਤਰਾ ਇਸ ਪੱਖੋਂ ਵੀ ਕਾਮਯਾਬ ਸੀ ਕਿ ਕੂਕਿਆਂ ਨੇ ਉਨ੍ਹਾਂ ਪ੍ਰਤੀ ਜਨਤਕ ਸ਼ਰਧਾ ਦਾ ਪ੍ਰਦਰਸ਼ਨ ਕਰ ਦਿੱਤਾ, ਜਿਸ ਵਿਚ ਇੱਕ-ਤਿਹਾਈ ਔਰਤਾਂ-ਬੱਚਿਆਂ ਅਤੇ ਦੋ-ਤਿਹਾਈ ਮਰਦਾਂ ਸਮੇਤ 8000 ਸ਼ਰਧਾਲੂ ਸ਼ਾਮਿਲ ਸਨ। ਇਸ ਤੋਂ ਇਲਾਵਾ ਨਾਮਧਾਰੀ ਗੁਰੂ ਦੇ ਅਧਿਆਤਮਿਕ ਸੰਦੇਸ਼ ਨੇ ਸੋਢੀਆਂ ਦੇ ਦਿਲ ਵੀ ਜਿੱਤੇ। ਰਸੌਲੀ ਦੇ ਪ੍ਰਤਾਪ ਸਿੰਘ ਅਤੇ ਉਸ ਦੇ ਪੁੱਤਰਾਂ ਦੇਵਾ ਸਿੰਘ, ਸੋਢੀ ਨਰਿੰਦਰ ਸਿੰਘ ਕੁਰਾਲੀ ਅਤੇ ਸੋਢੀ ਹੀਰਾ ਸਿੰਘ ਨੇ ਕੂਕੇ ਬਣਨ ਦਾ ਇਰਾਦਾ ਪ੍ਰਗਟ ਕੀਤਾ। ਨਾਮਧਾਰੀ ਗੁਰੂ ਨੇ ਕੋਈ ਪੰਜਾਹ ਵਿਅਕਤੀਆਂ ਦਾ ਧਰਮ ਪ੍ਰੀਵਰਤਨ ਕਰਾਇਆ, ਜਿਨ੍ਹਾਂ ਵਿਚ ਕੁੱਝ ਮੁਸਲਮਾਨ ਵੀ ਸ਼ਾਮਿਲ ਸਨ।

### ਨਾਮਧਾਰੀ ਜੱਥੇਬੰਦੀ ਦਾ ਜਮਾਉ : ਸੂਬਾ ਪ੍ਰਣਾਲੀ

ਸਮਾਜਿਕ-ਧਾਰਮਿਕ-ਸੁਧਾਰ ਕਾਰਜ-ਕਰਮ ਦੇ ਪ੍ਰਚਾਰ ਦਾ ਸਭ ਤੋਂ ਵਿਲੱਖਣ ਤਰੀਕਾ ਸੂਬਿਆਂ ਦੀ ਨਿਯੁਕਤੀ ਸੀ। ਨਾਮਧਾਰੀ ਗੁਰੂ ਨੇ ਅਨੁਭਵ ਕੀਤਾ ਕਿ ਆਪਣਾ ਮਿਸ਼ਨਰੀ ਕਾਰਜ ਚਲਾਉਣ ਲਈ ਉਨ੍ਹਾਂ ਕੋਲ ਨਾਇਬਾਂ ਅਤੇ ਸਥਾਨਕ ਆਗੂਆਂ ਦੀ ਇਕ ਟੀਮ ਹੋਣੀ ਚਾਹੀਦੀ ਹੈ। ਮੁੱਢਲੇ ਪੜਾਅ ਵਿਚ ਉਨ੍ਹਾਂ ਛੇ ਮੈਂਬਰਾਂ 'ਤੇ ਅਧਾਰਿਤ ਇਕ ਕੌਂਸਲ ਬਣਾਈ ਅਤੇ ਉਨ੍ਹਾਂ ਨੂੰ ਆਪੋ-ਆਪਣੇ ਇਲਾਕਿਆਂ ਵਿਚ ਪ੍ਰਚਾਰ ਦਾ ਕੰਮ ਸੌਂਪ ਦਿੱਤਾ : ਅੰਮ੍ਰਿਤਸਰ ਵਿਚ ਜਵਾਹਰ ਸਿੰਘ; ਨਾਭਾ, ਪਟਿਆਲਾ ਅਤੇ ਸੰਗਰੂਰ ਵਿਚ ਕਾਨ੍ਹ ਸਿੰਘ; ਮਾਝਾ ਇਲਾਕੇ ਵਿਚ ਸਾਹਿਬ ਸਿੰਘ ਅਤੇ ਬ੍ਰਹਮਾ ਸਿੰਘ; ਦੁਆਬੇ ਵਿਚ ਸੁਧ ਸਿੰਘ ਅਤੇ ਲੱਖਾ ਸਿੰਘ।[57] ਮਗਰੋਂ ਉਨ੍ਹਾਂ ਸੂਬਾ ਪ੍ਰਣਾਲੀ ਬਣਾ ਕੇ ਪੰਜਾਬ ਦੇ ਵਿਭਿੰਨ ਭਾਗਾਂ ਵਿਚ ਆਪਣੇ ਸਤਾਰ੍ਹਾਂ ਨਾਇਬ ਨਿਯੁਕਤ ਕੀਤੇ। ਗਿਆਨੀ ਗਿਆਨ ਸਿੰਘ ਦਾ ਵਿਚਾਰ ਹੈ ਕਿ ਨਾਮਧਾਰੀ ਗੁਰੂ ਨੇ ਮੁਗ਼ਲਾਂ ਦੀ ਸੂਬਾ ਪ੍ਰਣਾਲੀ ਅਪਣਾਈ ਜਦੋਂ ਕਿ ਨਾਮਧਾਰੀ ਵਿਦਵਾਨ ਉਨ੍ਹਾਂ ਦੀ

ਸੂਬਾ ਪ੍ਰਣਾਲੀ ਨੂੰ ਗੁਰੂ ਅਮਰ ਦਾਸ ਦੀ 'ਮੰਜੀ ਪ੍ਰਣਾਲੀ' ਦੇ ਸਮਾਨ ਆਖਦੇ ਹਨ।[58] ਜੋ ਵੀ ਸੀ, ਹਰ ਜ਼ਿਲ੍ਹੇ ਵਿਚ ਇੱਕ ਸੂਬਾ ਮੌਜੂਦ ਸੀ, ਜੋ ਸਥਾਨਕ ਕਾਰਜ-ਕਰਤਾਵਾਂ ਦੇ ਕੰਮ ਦਾ ਸਮਾਯੋਜਨ ਕਰਦਾ ਸੀ। ਸੂਬਿਆਂ ਤੋਂ ਮਗਰੋਂ ਨਾਇਬ ਸੂਬੇ, ਜੱਥੇਦਾਰ, ਗ੍ਰੰਥੀ ਅਤੇ ਸਥਾਨਕ ਸੰਗਤ ਆਉਂਦੇ ਸਨ। ਫੌਜਾ ਸਿੰਘ ਅਨੁਸਾਰ :-

> "ਨਾਇਬ ਸੂਬਿਆਂ ਅਤੇ ਜੱਥੇਦਾਰਾਂ ਨੂੰ ਕੰਮ ਕਰਨ ਲਈ ਛੋਟੇ ਇਲਾਕੇ ਦਿੱਤੇ ਜਾਂਦੇ ਸਨ ਅਤੇ ਆਸ ਕੀਤੀ ਜਾਂਦੀ ਸੀ ਕਿ ਉਹ ਆਪੋ-ਆਪਣੀਆਂ ਥਾਵਾਂ 'ਤੇ ਮਿਸ਼ਨਰੀ ਕੰਮ ਦਾ ਆਯੋਜਨ ਕਰਨਗੇ ਅਤੇ ਉਸ 'ਤੇ ਨਿਗਾਹ ਰੱਖਣਗੇ। ਸਥਾਨਕ ਸੰਗਤ ਕੂਕਾ ਜੱਥੇ-ਬੰਦੀ ਦਾ ਆਧਾਰ ਬਣਦੀ ਸੀ। ਸੰਗਤ ਇਕ ਪਿੰਡ ਵਿਚ ਵਸਦੇ ਕੂਕਿਆਂ ਦਾ ਸਮਾਜ ਹੁੰਦੀ ਸੀ; ਜਿਸ ਦੀ ਆਪਣੀ ਧਰਮਸ਼ਾਲਾ ਹੁੰਦੀ ਸੀ, ਇਸ ਦੀ ਦੇਖਭਾਲ ਲਈ ਇੱਕ ਗ੍ਰੰਥੀ ਹੁੰਦਾ ਸੀ ਜੋ, ਸੰਗਤ ਦੇ ਮੈਂਬਰਾਂ ਅਤੇ ਉਨ੍ਹਾਂ ਦੇ ਬੱਚਿਆਂ ਨੂੰ ਗੁਰਮੁਖੀ ਅੱਖਰਾਂ ਅਤੇ ਗੁਰਬਾਣੀ ਦਾ ਬੋਧ ਕਰਾਉਂਦਾ ਸੀ; ਬਾਕਾਇਦਾ ਧਾਰਮਿਕ ਦੀਵਾਨ ਸਜਾਉਣ ਦਾ ਪ੍ਰਬੰਧ ਕਰਦਾ ਸੀ ਅਤੇ ਬਾਹਰੋਂ ਆਉਣ ਵਾਲਿਆਂ ਲਈ ਲੰਗਰ ਚਲਾਉਂਦਾ ਸੀ।"[59]

ਨਾਮਧਾਰੀ ਗੁਰੂ ਨੇ ਇਨ੍ਹਾਂ ਸੂਬਿਆਂ ਜ਼ਿੰਮੇ ਇਹ ਕੰਮ ਲਾਏ : (ੳ) ਨਾਮਧਾਰੀ ਮਿਸ਼ਨ ਦਾ ਪ੍ਰਚਾਰ, ਭਜਨ ਅਤੇ ਅੰਮ੍ਰਿਤ ਸੰਚਾਰ ਅਤੇ ਪਾਠ ਰਖਾਉਣ ਲਈ ਪ੍ਰਬੰਧ ਕਰਨਾ; (ਅ) ਪੂਰਨ ਨਿਰਪੱਖਤਾ ਨਾਲ ਸਥਾਨਕ ਝਗੜੇ ਨਬੇੜਨਾ; (ੲ) ਦਸਵੰਧ ਇਕੱਠਾ ਕਰਨਾ; (ਸ) ਆਪੋ-ਆਪਣੇ ਇਲਾਕੇ ਵਿਚ ਸ਼ਾਂਤੀ ਨੂੰ ਯਕੀਨੀ ਬਣਾਉਣਾ ਅਤੇ (ਹ) ਅਵੱਗਿਆ ਦੇ ਮਾਮਲੇ ਅਤੇ ਆਪ-ਹੁਦਰੇ ਵਿਅਕਤੀ ਗੁਰੂ ਦੇ ਧਿਆਨ ਵਿਚ ਲਿਆਉਣਾ। ਅਨੁਮਾਨ ਹੈ ਕਿ ਸੂਬਿਆਂ ਨੇ ਗੁਰੂ ਦੀ ਤਸੱਲੀ ਮੁਤਾਬਿਕ ਆਪਣਾ ਫਰਜ਼ ਅੰਜਾਮ ਦਿੱਤਾ। ਪਰ ਆਜ਼ਾਦੀ ਮਿਲਣ ਤੋਂ ਮਗਰੋਂ ਸੂਬੇ ਅਤੇ ਹੋਰ ਔਹਦੇਦਾਰ ਰਾਜਨੀਤਿਕ ਤੌਰ 'ਤੇ ਓਨੇ ਸਰਗਰਮ ਨਹੀਂ ਰਹੇ, ਜਿੰਨੇ ਉਹ ਨਾਮਧਾਰੀ ਗੁਰੂ ਰਾਮ ਸਿੰਘ ਅਧੀਨ ਕੰਮ ਕਰਦਿਆਂ ਹੁੰਦੇ ਸਨ। ਹੁਣ ਉਨ੍ਹਾਂ ਆਪਣੇ ਆਪ ਨੂੰ ਸਮਾਜਿਕ-ਧਾਰਮਿਕ ਗਤੀਵਿਧੀਆਂ ਤਕ ਸੀਮਿਤ ਕਰ ਲਿਆ ਹੈ।

8000 ਸ਼ਰਧਾਲੂ ਨਾਲ ਲੈ ਕੇ ਨਾਮਧਾਰੀ ਗੁਰੂ ਦਾ ਆਨੰਦਪੁਰ ਸਾਹਿਬ ਜਾਣਾ ਨਾਮਧਾਰੀ ਸਿੱਖਾਂ ਦੀ ਵਧ ਰਹੀ ਗਿਣਤੀ ਦਾ ਸੂਚਕ ਹੈ। ਸਮਕਾਲੀ ਉਰਦੂ ਅਖ਼ਬਾਰਾਂ 'ਅਸ਼ਰਫ਼-ਉਲ-ਅਖ਼ਬਾਰ' (ਦਿੱਲੀ) ਅਤੇ 'ਨਜਮ-ਉਲ-ਅਖ਼ਬਾਰ' (ਮੇਰਠ) ਅਨੁਸਾਰ ਨਾਮਧਾਰੀ ਗੁਰੂ ਨੇ ਤੀਹ ਤੋਂ ਸੱਠ ਹਜ਼ਾਰ ਤਕ ਵਿਅਕਤੀਆਂ ਨੂੰ ਕੂਕੇ ਬਣਾਇਆ ਸੀ। ਭਾਵੇਂ ਇਨ੍ਹਾਂ ਅਖ਼ਬਾਰਾਂ ਤੋਂ ਕੂਕੇ ਸਜਣ ਵਾਲਿਆਂ ਦੀ ਪਿੱਠਭੂਮੀ ਬਾਰੇ ਕੋਈ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ ਪਰ ਇਹ ਸਪਸ਼ਟ ਹੈ ਕਿ ਨਾਮਧਾਰੀ ਗੁਰੂ ਵੱਡੇ ਪੈਮਾਨੇ 'ਤੇ ਲੋਕਾਂ ਨੂੰ ਜਾਗ੍ਰਤ ਕਰ ਰਹੇ ਸਨ। ਇਹ ਤੱਥ ਵੀ ਉਨ੍ਹਾਂ ਦੀਆਂ ਜਾਗ੍ਰਤੀ ਸੰਬੰਧੀ ਕਾਰਵਾਈਆਂ

ਵੱਲ ਸੰਕੇਤ ਕਰਦਾ ਹੈ ਕਿ ਉਨ੍ਹਾਂ ਦਸਹਿਰੇ ਮੌਕੇ ਭੈਣੀ ਸਾਹਿਬ ਵਿਖੇ ਇਕ ਮੇਲੇ ਦਾ ਆਯੋਜਨ ਕੀਤਾ, ਜਿਸ ਵਿਚ ਤਿੰਨ ਹਜ਼ਾਰ ਕੂਕੇ ਸ਼ਾਮਿਲ ਹੋਏ। ਨਿਮਨਲਿਖਤ ਸੂਬੇ ਵੀ ਇਸ ਮੇਲੇ ਵਿਚ ਸ਼ਰੀਕ ਹੋਏ—ਕਾਨ੍ਹ ਸਿੰਘ, ਲੱਖਾ ਸਿੰਘ, ਸਦਾ ਸਿੰਘ, ਨੱਥਾ ਸਿੰਘ, ਸਾਹਿਬ ਸਿੰਘ, ਜਵਾਹਰ ਸਿੰਘ, ਖ਼ਜ਼ਾਨ ਸਿੰਘ, ਵਜ਼ੀਰ ਸਿੰਘ ਅਤੇ ਨਰੈਣ ਸਿੰਘ।[60] ਇਹ ਭਾਰੀ ਇਕੱਠ ਨਾਮਧਾਰੀ ਗੁਰੂ ਦੀ ਲੋਕਪ੍ਰਿਯਤਾ ਦਾ ਲਖਾਇਕ ਸੀ। ਸਰਕਾਰੀ ਰਿਪੋਰਟ ਵਿਚ ਲਿਖਿਆ ਹੈ ਕਿ ਨਾਮਧਾਰੀ ਗੁਰੂ ਨੂੰ 'ਅਵਤਾਰ' ਦਾ ਦਰਜਾ ਪ੍ਰਾਪਤ ਹੋ ਚੁੱਕਾ ਸੀ ਅਤੇ ਉਹ ਆਪਣੇ ਆਪ ਨੂੰ 'ਮਰਦ ਕਾ ਚੇਲਾ' ਆਖਦੇ ਸਨ। ਇਹ ਸ਼ਬਦ ਗੁਰੂ ਨਾਨਕ ਦੀ ਉਸ ਬਾਣੀ ਵਿਚ ਮੌਜੂਦ ਹਨ, ਜੋ ਉਨ੍ਹਾਂ ਬਾਬਰ ਦੇ ਹਮਲੇ ਸਮੇਂ ਭਾਈ ਲਾਲੋ ਨੂੰ ਸੰਬੋਧਨ ਕਰਦਿਆਂ ਉਚਾਰੀ ਸੀ।[61]

ਸਾਡੇ ਪਾਸ ਬਰਤਾਨਵੀ ਪੰਜਾਬ ਅਤੇ ਦੇਸੀ ਰਿਆਸਤਾਂ ਵਿੱਚ ਵਿਭਿੰਨ ਕੰਮ ਕਰਨ ਵਾਲੇ ਸੂਬਿਆਂ ਅਤੇ ਉਨ੍ਹਾਂ ਦੀਆਂ ਗਤੀਵਿਧੀਆਂ ਬਾਰੇ ਸਾਂਖਿਅਕੀ ਜਾਣਕਾਰੀ ਮੌਜੂਦ ਹੈ। 1867 ਵਿਚ ਪਟਿਆਲਾ, ਨਾਭਾ ਅਤੇ ਜੀਂਦ ਰਿਆਸਤਾਂ ਸਹਿਤ ਅੰਬਾਲਾ, ਲੁਧਿਆਣਾ ਅਤੇ ਫਿਰੋਜ਼ਪੁਰ ਜ਼ਿਲ੍ਹਿਆਂ ਵਿਚ 93 ਨਾਮਧਾਰੀ ਆਗੂ ਅਤੇ ਕਾਰਜ-ਕਰਤਾ ਕੰਮ ਕਰ ਰਹੇ ਸਨ। ਮਾਲਵੇ ਤੋਂ ਅਗਲਾ ਇਲਾਕਾ ਜਲੰਧਰ, ਹੁਸ਼ਿਆਰਪੁਰ, ਅੰਮ੍ਰਿਤਸਰ, ਲਾਹੌਰ ਅਤੇ ਗੁਰਦਾਸਪੁਰ 'ਤੇ ਆਧਾਰਿਤ ਕੇਂਦਰੀ ਪੰਜਾਬ ਸੀ। 1867 ਵਿਚ ਪ੍ਰਮੁਖ ਨਾਮਧਾਰੀ ਆਗੂਆਂ ਅਤੇ ਕਾਰਜ-ਕਰਤਾਵਾਂ ਦੀ ਕੁੱਲ ਗਿਣਤੀ 110 ਸੀ। ਸਿਆਲਕੋਟ, ਰਾਵਲਪਿੰਡੀ, ਮਿੰਟਗੁਮਰੀ, ਲਾਇਲਪੁਰ, ਸਰਗੋਧਾ, ਸ਼ੇਖ਼ੂਪੁਰਾ, ਪਿਸ਼ਾਵਰ ਅਤੇ ਮੁਲਤਾਨ ਜ਼ਿਲ੍ਹਿਆਂ ਵਿਚ ਨਾਮਧਾਰੀ ਆਗੂਆਂ ਅਤੇ ਕਾਰਜ-ਕਰਤਾਵਾਂ ਵੀ ਗਿਣਤੀ 100 ਤੋਂ ਵੱਧ ਸੀ।[62]

1860 ਦੇ ਦਹਾਕੇ ਵਿਚ ਨਾਮਧਾਰੀ ਗੁਰੂ ਦਾ ਮਿਸ਼ਨ ਲੋਕਪ੍ਰਿਯ ਲਹਿਰ ਦਾ ਰੂਪ ਧਾਰਨ ਕਰ ਚੁੱਕਾ ਸੀ। ਕਮਿਸ਼ਨਰਾਂ ਅਤੇ ਡਿਪਟੀ ਕਮਿਸ਼ਨਰਾਂ ਦੇ ਦਫ਼ਤਰਾਂ ਵਿਚ ਲਗਾਤਾਰ ਰਿਪੋਰਟਾਂ ਆ ਰਹੀਆਂ ਸਨ ਕਿ ਉਨ੍ਹਾਂ ਦੇ ਸ਼ਰਧਾਲੂਆਂ ਦੀ ਗਿਣਤੀ ਲਗਾਤਾਰ ਵਧ ਰਹੀ ਹੈ।

> "ਅੰਬਾਲੇ ਵਿਚ ਜ਼ਿਲ੍ਹਾ ਪੁਲਿਸ ਸੁਪਰਡੈਂਟ ਕੈਪਟਨ ਹੈਰਿਸ ਨੇ ਨੋਟ ਕੀਤਾ ਕਿ 1866 ਤੋਂ ਪਹਿਲਾਂ ਜ਼ਿਲ੍ਹੇ ਵਿਚ ਕੁੱਝ ਕੁ ਕੂਕੇ ਹੀ ਹੁੰਦੇ ਸਨ ਪਰ ਹੁਣ ਅੰਬਾਲਾ ਅਤੇ ਲਾਡੋਵਾਲ ਪਰਗਨਿਆਂ ਵਿਚ ਇਸ ਨਵੇਂ ਧਰਮ ਦੇ ਸਿਧਾਤਾਂ ਨੂੰ ਵਿਸਤ੍ਰਿਤ ਪ੍ਰਤਿਸ਼ਠਾ ਪ੍ਰਾਪਤ ਹੈ, ਜਿਥੇ 15 ਪਿੰਡ ਅਜਿਹੇ ਵੇਖੇ ਜਾ ਸਕਦੇ ਹਨ, ਜੋ ਰਾਮ ਸਿੰਘ ਦੇ ਧਰਮ ਵਿਚ ਵਿਸ਼ਵਾਸ਼ ਰੱਖਣ ਵਾਲਿਆਂ ਨਾਲ ਲਗਭਗ ਭਰੇ ਪਏ ਹਨ। ਇਨ੍ਹਾਂ ਪਿੰਡਾਂ ਦੀ ਆਬਾਦੀ ਤਕਰੀਬਨ 4000 ਹੈ, ਜਿਸ ਵਿਚ ਮੁੱਖ ਤੌਰ 'ਤੇ ਰਮਦਾਸੀਏ, ਤਰਖਾਣ, ਲੁਹਾਰ ਅਤੇ ਜੱਟਾਂ ਜਿਹੀਆਂ ਨੀਵੀਆਂ ਜ਼ਾਤਾਂ ਦੇ ਲੋਕ ਹਨ। ਸੂਦ ਸਿੰਘ (ਸੁਧ ਸਿੰਘ) ਅਤੇ ਕਾਨ

ਸਿੰਘ (ਕਾਨ੍ਹ ਸਿੰਘ) ਸ਼ੌਬੇ (ਸੂਬੇ) ਜਾਪਦੇ ਹਨ, ਜੋ ਆਮ ਤੌਰ 'ਤੇ ਐਬਾਲੇ ਤੈਨਾਤ ਹਨ (ਯਥਾ ਪ੍ਰਕਾਸ਼ਿਤ)।"[63]

**ਅੰਮ੍ਰਿਤਸਰ ਵਿਖੇ ਦਿਵਾਲੀ : ਅਕਤੂਬਰ, 1867**

ਨਾਮਧਾਰੀ ਗੁਰੂ ਦੀ ਦਰਬਾਰ ਸਾਹਿਬ, ਅੰਮ੍ਰਿਤਸਰ, ਯਾਤਰਾ ਕਈ ਪੱਖਾਂ ਤੋਂ ਬਹੁਤ ਮਹੱਤਵਪੂਰਨ ਘਟਨਾ ਸੀ। ਉਹ 25 ਅਕਤੂਬਰ, 1867 ਨੂੰ ਆਪਣੇ ਪਿਤਾ ਜੱਸਾ ਸਿੰਘ, ਪਤਨੀ, ਬੇਟੀ ਅਤੇ ਬਾਰ੍ਹਾਂ ਤੋਂ ਵੱਧ ਨਾਮਧਾਰੀ ਸਿੱਖਾਂ ਸਹਿਤ ਅੰਮ੍ਰਿਤਸਰ ਪੁੱਜੇ। ਉਨ੍ਹਾਂ ਦੀ ਆਮਦ ਤੋਂ ਪਹਿਲਾਂ ਲਗਭਗ 800 ਨਾਮਧਾਰੀ ਸਿੱਖ ਪਹਿਲਾਂ ਹੀ ਅੰਮ੍ਰਿਤਸਰ ਆ ਚੁੱਕੇ ਸਨ। ਉਨ੍ਹਾਂ ਦੇ ਠਹਿਰਣ ਦਾ ਪ੍ਰਬੰਧ ਚਾਟੀਵਿੰਡ ਇਲਾਕੇ ਦੇ ਬਾਹਰ ਕੀਤਾ ਗਿਆ। ਅਗਲੇ ਦੋ ਦਿਨਾਂ (26-27 ਅਕਤੂਬਰ) ਵਿਚ ਉਨ੍ਹਾਂ ਦੇ ਸ਼ਰਧਾਲੂਆਂ ਦੀ ਗਿਣਤੀ ਵੱਧ ਕੇ 1200 ਹੋ ਗਈ। ਆਖਿਆ ਜਾਂਦਾ ਹੈ ਕਿ ਲਗਭਗ ਤਿੰਨ ਹਜ਼ਾਰ ਸਿੱਖ ਪਹਿਲਾਂ ਹੀ ਦਰਬਾਰ ਸਾਹਿਬ ਭਵਨ-ਸਮੂਹ ਦੇ ਬੁੰਗਿਆਂ ਵਿਚ ਅਤੇ ਅੰਮ੍ਰਿਤਸਰ ਸ਼ਹਿਰ ਦੇ ਹੋਰ ਸਥਾਨਾਂ 'ਤੇ ਡੇਰਾ ਲਾਈ ਬੈਠੇ ਸਨ। ਉਨ੍ਹਾਂ ਦੇ ਸ਼ਰਧਾਲੂਆਂ ਬਾਰੇ ਇਕ ਮਹੱਤਵਪੂਰਨ ਗੱਲ ਇਹ ਸੀ ਕਿ ਨਾਮਧਾਰੀ ਗੁਰੂ ਦੇ ਨਾਲ ਉਨ੍ਹਾਂ ਦੇ ਸੂਬੇ ਵੀ ਆਏ ਸਨ। ਦਿਵਾਲੀ ਦੇ ਮੇਲੇ ਵਿਚ ਸ਼ਾਮਿਲ ਹੋਣ ਵਾਲੇ ਸੂਬਿਆਂ ਦੀ ਗਿਣਤੀ ਬਾਰੇ ਪਰਸਪਰ ਵਿਰੋਧੀ ਰਿਪੋਰਟਾਂ ਹਨ। ਇਕ ਰਿਪੋਰਟ ਵਿਚ ਗਿਆਰਾਂ ਸੂਬੇ ਦੱਸੇ ਗਏ ਹਨ ਜਦੋਂ ਕਿ ਦੂਜੀ ਵਿਚ ਬਾਈ। ਕਿਉਂਕਿ ਨਾਮਧਾਰੀ ਗੁਰੂ ਇੱਕ ਮਹੀਨੇ ਤੋਂ ਵੱਧ ਸਮਾਂ ਅੰਮ੍ਰਿਤਸਰ ਠਹਿਰੇ ਸਨ, ਇਸ ਲਈ ਸੰਭਵ ਹੈ ਹੋਰ ਸੂਬੇ ਹਰ ਦੂਜੇ ਦਿਨ ਆਪਣੇ ਅਧਿਆਤਮਿਕ ਗੁਰੂ ਦੇ ਦਰਸ਼ਨਾਂ ਲਈ ਆਉਂਦੇ ਰਹੇ ਹੋਣ। ਇਨ੍ਹਾਂ ਸੂਬਿਆਂ ਦੀਆਂ ਜ਼ਾਤਾਂ, ਪੇਸ਼ੇ ਅਤੇ ਉਮਰਾਂ ਧਿਆਨ ਦੇਣ ਯੋਗ ਹਨ। 63% ਤੋਂ ਵੱਧ ਸੂਬੇ ਕਿਸਾਨ ਹਨ। ਉਨ੍ਹਾਂ ਤੋਂ ਮਗਰੋਂ 22.72% ਤਰਖਾਣ ਸਨ ਅਤੇ ਬਾਕੀਆਂ ਵਿਚ ਇੱਕ ਬ੍ਰਾਹਮਣ, ਇਕ ਉਦਾਸੀ ਸਾਧ ਅਤੇ ਇੱਕ ਘੁਮਿਆਰ ਸੀ। ਇਹ ਬਣਤਰ ਇਸ ਗੱਲ ਦੀ ਲਖਾਇਕ ਹੈ ਕਿ ਨਾਮਧਾਰੀ ਗੁਰੂ ਦੇ ਪ੍ਰਚਾਰ ਦਾ ਕਾਰਜ-ਬਿੰਦੂ ਪੇਂਡੂ ਲੋਕ ਸਨ। ਪਰ ਸ਼ਹਿਰਾਂ ਵਿਚ ਵੀ ਮਾੜਾ-ਮੋਟਾ ਪ੍ਰਭਾਵ ਹੈ ਸੀ। ਇਸ ਤੋਂ ਇਲਾਵਾ ਇਹ ਵੀ ਵਿਖਾਈ ਦਿੰਦਾ ਹੈ ਕਿ ਨਾਮਧਾਰੀ ਗੁਰੂ ਦੇ ਧਿਆਨ ਵਿਚ ਉਮਰ ਦਾ ਪੜਾਅ ਵੀ ਸੀ। ਇਨ੍ਹਾਂ ਸੂਬਿਆਂ ਦੀ ਔਸਤ ਉਮਰ 38.5 ਵਰ੍ਹੇ ਸੀ। ਇਸ ਦਾ ਅਰਥ ਹੈ ਕਿ ਨਾਮਧਾਰੀ ਗੁਰੂ ਦੇ ਨੇੜੇ ਦੇ ਵਿਸ਼ਵਾਸ਼ਪਾਤਰ, ਦੋ ਨੂੰ ਛੱਡ ਕੇ ਜੋ ਤੀਹਾਂ ਵਰ੍ਹਿਆਂ ਦੇ ਲਾਗੇ-ਚਾਗੇ ਸਨ, ਗੱਭਰੂ ਸਨ। (ਅੱਗੇ ਚੱਲ ਕੇ ਤਾਲਿਕਾ ਵੀ ਦਿਆਂਗੇ)

ਅੰਮ੍ਰਿਤਸਰ ਪੁੱਜਣ 'ਤੇ ਨਾਮਧਾਰੀ ਗੁਰੂ ਨੂੰ ਕਮਿਸ਼ਨਰ ਅਤੇ ਪੁਲਿਸ ਇੰਸਪੈਕਟਰ ਨੂੰ ਮਿਲਣ ਲਈ ਆਖਿਆ ਗਿਆ, ਜਿਨ੍ਹਾਂ ਦਿਵਾਲੀ ਮੇਲਾ ਸ਼ਾਂਤੀ ਨਾਲ ਸੰਪੰਨ ਹੋਣਾ ਯਕੀਨੀ ਬਣਾਉਣ ਲਈ ਪ੍ਰਬੰਧ ਕੀਤੇ ਸਨ। ਨਾਮਧਾਰੀ ਗੁਰੂ ਜਿੱਥੇ ਕਿਧਰੇ ਵੀ ਗਏ, ਪੁਲਿਸ ਇੰਸਪੈਕਟਰ ਨਰੈਣ ਸਿੰਘ ਉਨ੍ਹਾਂ ਦੇ ਨਾਲ-ਨਾਲ ਰਿਹਾ। ਗੁਰੂ ਨੂੰ ਆਖਿਆ ਗਿਆ ਕਿ ਉਹ ਜਿੱਥੇ ਵੀ ਜਾਣਾ ਚਾਹੁਣ ਜਾ ਸਕਦੇ ਹਨ ਪਰ ਜੇਕਰ ਉਹ ਦਰਬਾਰ ਸਾਹਿਬ ਜਾਣਾ ਚਾਹੁਣ

ਤਾਂ ਉਨ੍ਹਾਂ ਨੂੰ ਤੜਕਸਾਰ ਅਤੇ ਕੇਵਲ ਪੰਜਾਹ ਸ਼ਰਧਾਲੂ ਨਾਲ ਲੈ ਕੇ ਜਾਣਾ ਹੋਵੇਗਾ। 27 ਅਕਤੂਬਰ ਨੂੰ ਨਾਮਧਾਰੀ ਗੁਰੂ 50 ਸ਼ਰਧਾਲੂ ਨਾਲ ਲੈ ਕੇ ਦਰਬਾਰ ਸਾਹਿਬ ਗਏ ਪਰ ਸ਼ਰਧਾਲੂਆਂ ਦੀ ਗਿਣਤੀ ਵਧਦੇ-ਵਧਦੇ ਦੋ-ਤਿੰਨ ਸੌ ਹੋ ਗਈ। ਗੁਰੂ ਦੇ ਧਾਰਮਿਕ ਰੂਪ ਨੂੰ ਸਵੀਕਾਰ ਕਰਦਿਆਂ ਦਰਬਾਰ ਸਾਹਿਬ ਦੇ ਮਹੰਤਾਂ ਨੇ ਉਨ੍ਹਾਂ ਨੂੰ ਝੰਡਾ ਬੁੰਗਾ ਤੋਂ ਦੁਸ਼ਾਲਾ ਅਤੇ ਦਸਤਾਰ ਭੇਟਾ ਕੀਤੀ। ਅਕਾਲ ਬੁੰਗੇ ਨੂੰ ਛੱਡ ਕੇ ਨਾਮਧਾਰੀ ਗੁਰੂ ਨੂੰ ਹਰਿਮੰਦਰ ਅਤੇ ਸਰੋਵਰ ਦੁਆਲੇ ਦੇ ਹੋਰਨਾ ਪੂਜਾ ਸਥਲਾਂ ਅੰਦਰ ਜਾਣ ਦਿੱਤਾ ਗਿਆ। ਨਰੈਣ ਸਿੰਘ ਦੱਸਦਾ ਹੈ ਕਿ ਗੁਰੂ ਨੇ ਅਕਾਲ ਬੁੰਗੇ 'ਤੇ ਦੋ ਰੁਪਏ ਭੇਟਾ ਕੀਤੇ। ਉਨ੍ਹਾਂ ਜਦੋਂ ਬੁੰਗੇ 'ਤੇ ਦੋ ਰੁਪਏ ਚੜ੍ਹਾਏ ਤਾਂ ਪੁਜਾਰੀਆਂ ਨੇ ਉਦੋਂ ਤਕ ਉਨ੍ਹਾਂ ਵੱਲੋਂ ਅਰਦਾਸ ਕਰਨ ਤੋਂ ਨਾਂਹ ਕਰ ਦਿੱਤੀ ਜਦੋਂ ਤਕ ਉਹ ਆਪਣੀਆਂ ਧਾਰਮਿਕ ਉਕਾਈਆਂ ਲਈ ਖਿਮਾਂ-ਜਾਚਨਾ ਨਹੀਂ ਕਰਨਗੇ। ਨਾਮਧਾਰੀ ਗੁਰੂ ਨੇ ਪੁਜਾਰੀਆਂ ਵਲੋਂ ਲਾਇਆ ਆਰੋਪ ਮੰਨਣ ਤੋਂ ਇਨਕਾਰ ਕਰ ਦਿੱਤਾ। 28 ਅਕਤੂਬਰ ਨੂੰ ਨਾਮਧਾਰੀ ਗੁਰੂ ਮੁੜ ਦਰਬਾਰ ਸਾਹਿਬ ਗਏ। ਜਦੋਂ ਇੱਕ ਸਿਪਾਹੀ ਨੇ ਉਨ੍ਹਾਂ ਦੇ ਸ਼ਰਧਾਲੂਆਂ ਦੇ ਅੰਦਰ ਜਾਣ 'ਤੇ ਇਤਰਾਜ਼ ਕੀਤਾ ਤਾਂ ਨਾਮਧਾਰੀ ਗੁਰੂ ਦੇ ਨੇੜੇ ਦੇ ਵਿਸ਼ਵਾਸ਼ਪਾਤਰ ਭਾਈ ਲੱਖਾ ਸਿੰਘ ਨੂੰ ਗੁੱਸਾ ਆ ਗਿਆ ਅਤੇ ਉਸ ਨੇ ਸਿਪਾਹੀ ਨੂੰ ਗਾਲ੍ਹਾਂ ਕੱਢ ਮਾਰੀਆਂ। ਨਾਮਧਾਰੀ ਗੁਰੂ ਨੇ ਅਣਸੁਖਾਵੀਂ ਸਥਿਤੀ ਨੂੰ ਪੈਦਾ ਹੋਣੋਂ ਰੋਕਿਆ ਅਤੇ ਭਾਈ ਲੱਖਾ ਸਿੰਘ ਨੂੰ ਨਿਯੰਤਰਣ ਵਿਚ ਕਰ ਲਿਆ।

ਦਰਬਾਰ ਸਾਹਿਬ ਮੱਥਾ ਟੇਕਣ ਮਗਰੋਂ ਨਾਮਧਾਰੀ ਗੁਰੂ ਕੁਝ ਸਮਾਂ ਆਪਣੇ ਬੁੰਗੇ 'ਤੇ ਠਹਿਰੇ। ਸਰਦਾਰ ਸ਼ਮਸ਼ੇਰ ਸਿੰਘ ਸੰਧਾਵਾਲੀਆ ਅਤੇ ਉਸ ਦਾ ਭਰਾ ਸਰਦਾਰ ਠਾਕਰ ਸਿੰਘ ਸੰਧਾਵਾਲੀਆ ਉਨ੍ਹਾਂ ਦੇ ਦਰਸ਼ਨਾਂ ਲਈ ਆਏ। ਆਖਿਆ ਜਾਂਦਾ ਹੈ ਕਿ ਉਨ੍ਹਾਂ ਗੁਰੂ ਨੂੰ ਕੁਝ ਭੇਟਾ ਵੀ ਕੀਤੀ ਅਤੇ ਉਨ੍ਹਾਂ ਨਾਲ ਗੱਲਬਾਤ ਵੀ ਕੀਤੀ। ਭਾਵੇਂ ਸਾਨੂੰ ਗੱਲਬਾਤ ਦੀ ਤਫ਼ਸੀਲ ਜਾਂ ਉਸ ਦੇ ਸਰੂਪ ਬਾਰੇ ਕੁਝ ਗਿਆਤ ਨਹੀਂ ਹੈ ਪਰ ਇਨ੍ਹਾਂ ਸਰਦਾਰਾਂ ਦਾ ਉਥੇ ਆਉਣਾ ਆਪਣੇ ਆਪ ਵਿਚ ਹੀ ਇੱਕ ਮਹੱਤਵਪੂਰਨ ਸੰਕੇਤ ਹੈ ਕਿ ਨਾਮਧਾਰੀ ਮਿਸ਼ਨ ਪ੍ਰਤੀ ਜ਼ਿਮੀਂਦਾਰ ਕੁਲੀਨਾਂ ਦਾ ਹੁੰਗਾਰਾ ਵਧ ਰਿਹਾ ਸੀ। ਇਨ੍ਹਾਂ ਦੋਵਾਂ ਤੋਂ ਇਲਾਵਾ ਵੱਡੀ ਗਿਣਤੀ ਵਿਚ ਸਥਾਨਕ ਪਤਵੰਤੇ, ਵਪਾਰੀ ਅਤੇ ਅੰਮ੍ਰਿਤਸਰ ਦੇ ਹੋਰ ਲੋਕ ਨਾਮਧਾਰੀ ਗੁਰੂ ਦੇ ਦਰਸ਼ਨਾਂ ਲਈ ਆਏ ਅਤੇ ਉਨ੍ਹਾਂ ਸੱਤ ਸੌ ਰੁਪਏ ਮਾਲੀਅਤ ਦੇ ਦਮੜੇ ਭੇਟਾ ਕੀਤੇ। ਨਾਮਧਾਰੀ ਗੁਰੂ ਨੂੰ ਵਧੀਆ ਕੱਪੜੇ ਦੇ 12 ਥਾਨ ਵੀ ਭੇਟਾ ਕੀਤੇ ਗਏ। ਉਨ੍ਹਾਂ ਸਾਢੇ ਤਿੰਨ ਸੌ ਰੁਪਏ ਅਤੇ ਕੰਬਲ ਆਪਣੇ ਸ਼ਰਧਾਲੂਆਂ ਨੂੰ ਵੰਡ ਦਿੱਤੇ। ਇਨ੍ਹਾਂ ਵਿਅਕਤੀਆਂ ਵਿਚ ਮੁਸਲਮਾਨ, ਹਿੰਦੂ ਅਤੇ ਸਿੱਖ ਵੀ ਸਨ ਅਤੇ ਪੂਜਨੀਕ ਤੇ ਹਾਜੀ ਲਕ-ਲਕ ਜਿਹੇ ਵੀ।

ਅੰਮ੍ਰਿਤਸਰ ਦੇ ਪ੍ਰਵਾਸ ਦੌਰਾਨ ਨਾਮਧਾਰੀ ਗੁਰੂ ਨੇ ਔਰਤਾਂ ਅਤੇ ਬੱਚਿਆਂ ਸਮੇਤ 2000 ਪ੍ਰਾਣੀਆਂ ਨੂੰ ਕੂਕੇ ਬਣਾਇਆ। ਕਿਉਂਕਿ ਕੂਕੇ ਬਣਨ ਵਾਲਿਆਂ ਦੀ ਗਿਣਤੀ ਬਹੁਤ ਵੱਡੀ ਸੀ, ਇਸ ਲਈ ਉਨ੍ਹਾਂ ਧਰਮ ਪ੍ਰੀਵਰਤਨ ਕਰਨ ਵਾਲਿਆਂ ਦੇ ਕੰਨ ਵਿਚ ਗੁਰਮੰਤਰ ਬੋਲਿਆ ਅਤੇ ਉਨ੍ਹਾਂ ਨੂੰ 'ਵਾਹਿਗੁਰੂ ਜੀ ਕਾ ਖ਼ਾਲਸਾ' ਦਾ ਜੈਕਾਰਾ ਲਾਉਣ

ਲਈ ਆਖਿਆ। ਇਸ ਦੌਰਾਨ ਪੁਲਿਸ ਅਫ਼ਸਰਾਂ ਨੇ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਸ਼ਰਧਾਲੂਆਂ ਤੋਂ ਕੋਈ ਅਜਿਹੀ ਪ੍ਰਤੀਕਿਰਿਆ ਪ੍ਰਾਪਤ ਕਰਨ ਦੀ ਕੋਸ਼ਿਸ਼ ਵੀ ਕੀਤੀ, ਜਿਸ ਤੋਂ ਉਨ੍ਹਾਂ ਦੀਆਂ ਅੰਗਰੇਜ਼-ਵਿਰੋਧੀ ਭਾਵਨਾਵਾਂ ਦੀ ਬੋ ਆਉਂਦੀ ਹੋਵੇ। ਕਰਨਲ ਮਕੈਨਡ੍ਰਿਊ ਨੇ ਆਨਰੇਰੀ ਮੈਜਿਸਟ੍ਰੇਟ ਅਤੇ ਮੰਦਰ ਦੇ ਸਰਪ੍ਰਸਤ ਸਰਦਾਰ ਮੰਗਲ ਸਿੰਘ ਰਾਮਗੜ੍ਹੀਆ ਅਤੇ ਕਈ ਹੋਰ ਭੱਦਰ-ਪੁਰਸ਼ ਸਿੱਖਾਂ ਤੋਂ ਪਤਾ ਕੀਤਾ ਕਿ ਉਹ ਨਾਮਧਾਰੀ ਗੁਰੂ ਬਾਰੇ ਕੀ ਸੋਚਦੇ ਸਨ। ਉਨ੍ਹਾਂ ਸਾਰਿਆ ਨੇ ਆਖਿਆ ਕਿ "ਉਹ ਬੜੇ ਪਹੁੰਚੇ ਹੋਏ ਬੇਜ਼ਰਰ ਇਨਸਾਨ ਸਨ।" ਪਰ ਉਨ੍ਹਾਂ ਉਨ੍ਹਾਂ ਦੇ ਕੁਝ ਮਹੰਤਾਂ ਅਤੇ ਸੂਬਿਆਂ, ਵਿਸ਼ੇਸ਼ ਕਰ ਕੇ ਸਾਹਿਬ ਸਿੰਘ ਅਤੇ ਲੱਖਾ ਸਿੰਘ ਬਾਰੇ ਕੋਈ ਚੰਗੀ ਰਾਏ ਨਹੀਂ ਦਿੱਤੀ।[64]

## ਸਿੱਖ ਇਤਿਹਾਸਕ ਅਸਥਾਨਾਂ ਦੀ ਯਾਤਰਾ ਪਿੱਛੇ ਨਾਮਧਾਰੀ ਗੁਰੂ ਦਾ ਮੰਤਵ

ਸਿੱਖ ਇਤਿਹਾਸਕ ਅਸਥਾਨਾਂ ਦੀਆਂ ਯਾਤਰਾਵਾਂ ਮਗਰ ਨਾਮਧਾਰੀ ਗੁਰੂ ਦਾ ਮੰਤਵ ਕੀ ਸੀ ? ਡਾ. ਗੰਡਾ ਸਿੰਘ ਪੁਲਿਸ ਰਿਪੋਰਟਾਂ ਨੂੰ ਦੁਹਰਾਉਂਦਿਆਂ ਸਾਨੂੰ ਯਕੀਨ ਕਰਾਉਣਾ ਚਾਹੁੰਦੇ ਹਨ ਕਿ ਭਾਈ ਰਾਮ ਸਿੰਘ ਚਾਹੁੰਦੇ ਸਨ ਕਿ ਦਰਬਾਰ ਸਾਹਿਬ, ਅੰਮ੍ਰਿਤਸਰ, ਜਿਹੇ ਇਤਿਹਾਸਕ ਸਿੱਖ ਧਾਮਾਂ ਦੇ ਮਹੰਤ, ਪੁਜਾਰੀ ਅਤੇ ਸਰਬਰਾਹ ਉਨ੍ਹਾਂ ਨੂੰ 'ਗੁਰੂ' ਤਸਲੀਮ ਕਰਨ ਅਤੇ ਉਨ੍ਹਾਂ ਨੂੰ ਉਹੋ ਦਰਜਾ ਦੇਣ ਜੋ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਨੂੰ ਪ੍ਰਾਪਤ ਸੀ। ਡਾ. ਗੰਡਾ ਸਿੰਘ ਦੀ ਇਹ ਟਿੱਪਣੀ ਹੁਸ਼ਿਆਰਪੁਰ ਦੇ ਪੁਲਿਸ ਇੰਸਪੈਕਟਰ ਮੀਰ ਫ਼ਜ਼ਲ ਹੁਸੈਨ ਦੇ ਬਿਆਨ 'ਤੇ ਅਧਾਰਿਤ ਹੈ। ਇਸ ਪੁਲਿਸ ਇੰਸਪੈਕਟਰ ਦਾ ਅਸਲ ਬਿਆਨ ਸੀ—"ਪੀਰਾਂ ਰਾ ਮੁਰੀਦਾਂ ਮ-ਪਰਾਂਦਨ"—ਜਿਸ ਦਾ ਅਨੁਵਾਦ ਕੀਤਾ ਗਿਆ ਸੀ, "ਪੀਰ ਪੂਜਾ ਦੇ ਯੋਗ ਨਹੀਂ ਹੁੰਦੇ ਪਰ ਉਨ੍ਹਾਂ ਦੇ ਚੇਲੇ ਉਨ੍ਹਾਂ ਨੂੰ ਪੂਜਾ ਯੋਗ ਬਣਾ ਦਿੰਦੇ ਹਨ।" ਮੀਰ ਫ਼ਜ਼ਲ ਦੀ ਟਿੱਪਣੀ ਦਾ ਸੰਦਰਭ ਪੰਜਾਬ ਦੇ ਇੰਸਪੈਕਟਰ ਜਨਰਲ ਪੁਲਿਸ ਲੈਫਟੀਨੈਂਟ ਕਰਨਲ ਜੀ. ਹਚਿਨਸਨ ਨੇ 19 ਜਨਵਰੀ, 1869 ਨੂੰ ਪੰਜਾਬ ਸਰਕਾਰ ਦੇ ਸਿਵਲ ਵਿਭਾਗ ਦੇ ਸਕੱਤਰ ਟੀ. ਐਚ. ਥੌਰਨਟਨ ਨੂੰ ਪੇਸ਼ ਕੀਤੀ ਆਪਣੀ ਰਿਪੋਰਟ ਵਿਚ ਬਿਆਨ ਕੀਤਾ ਹੈ। ਉਸ ਨੇ ਆਖਿਆ ਕਿ ਨਾਮਧਾਰੀ ਗੁਰੂ ਦੇ ਚੇਲੇ, ਖ਼ਾਸ ਤੌਰ 'ਤੇ ਉਨ੍ਹਾਂ ਦੇ ਸੂਬੇ, ਇਹ ਪ੍ਰਚਾਰ ਕਰਦੇ ਹਨ ਕਿ ਉਨ੍ਹਾਂ ਦਾ ਗੁਰੂ ਕੋਈ ਸਾਧਾਰਨ ਮਨੁੱਖ ਨਹੀਂ, ਸਿੱਖਾਂ ਵੱਲੋਂ ਸਿਮਰਨ ਕੀਤੇ ਜਾਂਦੇ ਸੰਤਾਂ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਸਮਾਨ ਪਰਮਾਤਮਾ ਦਾ ਅਵਤਾਰ ਹੈ। ਨਾਮਧਾਰੀ ਗੁਰੂ ਵੱਲੋਂ ਕੀਤੀ ਹੁਸ਼ਿਆਰਪੁਰ ਅਤੇ ਅੰਮ੍ਰਿਤਸਰ ਜ਼ਿਲ੍ਹਿਆਂ ਦੇ ਪਵਿੱਤਰ ਅਸਥਾਨਾਂ ਦੀ ਯਾਤਰਾ ਪਿੱਛੇ ਉਨ੍ਹਾਂ ਦਾ ਮੰਤਵ ਬਿਆਨ ਕਰਦਿਆਂ ਇੰਸਪੈਕਟਰ ਜਨਰਲ ਪੁਲਿਸ ਆਖਦਾ ਹੈ ਕਿ ਰਾਮ ਸਿੰਘ ਦਾ ਜਿਥੇ ਜੀਅ ਚਾਹੇ ਜਾਣ ਦੀ ਆਜ਼ਾਦੀ ਚਾਹੁਣ ਦਾ ਮਕਸਦ ਇਹ ਹੈ ਕਿ ਉਹ ਆਨੰਦਪੁਰ, ਮੁਕਤਸਰ ਅਤੇ ਅੰਮ੍ਰਿਤਸਰ ਦੇ ਪਵਿੱਤਰ ਗੁਰਦਵਾਰਿਆਂ 'ਤੇ ਜਾ ਸਕੇ, ਜਿਥੇ ਉਸ ਨੂੰ ਆਸ ਹੈ ਕਿ ਗੁਰਦਵਾਰਿਆਂ ਦੇ ਮਹੰਤ ਅਤੇ ਸਿੱਖ ਪਰੋਹਤ ਸਰ੍ਹੇ-ਆਮ ਉਸ ਨੂੰ ਗੁਰੂ ਤਸਲੀਮ ਕਰਕੇ ਉਹੋ ਸਤਿਕਾਰ ਅਤੇ ਦਰਜਾ ਦੇਣਗੇ ਜੋ ਉਨ੍ਹਾਂ ਗੁਰੂ ਗੋਬਿੰਦ ਸਿੰਘ ਅਤੇ ਗੁਰੂ ਨਾਨਕ ਨੂੰ ਦਿੱਤਾ ਸੀ। ਬੇਸ਼ੱਕ

ਇਨ੍ਹਾਂ ਯਾਤਰਾਵਾਂ ਤੋਂ ਜੋ ਸਿੱਟੇ ਪ੍ਰਾਪਤ ਹੋਏ ਹਨ, ਉਸ ਤੋਂ ਉਸ ਨੂੰ ਭਾਰੀ ਨਿਰਾਸਤਾ ਮਿਲੀ ਹੈ।[65]

ਅਜਿਹੀਆਂ ਪੁਲਿਸ ਰਿਪੋਰਟਾਂ ਦੇ ਪਰੀਖਣ ਦੀ ਲੋੜ ਹੈ। ਜੇਕਰ ਇੰਸਪੈਕਟਰ ਜਨਰਲ ਪੁਲਿਸ ਦੀ ਸਾਰੀ ਰਿਪੋਰਟ ਪੜ੍ਹੀ ਜਾਵੇ ਤਾਂ ਅਸੀਂ ਸਹਿਜੇ ਹੀ ਆਖ ਸਕਦੇ ਹਾਂ ਕਿ ਨਾਮਧਾਰੀ ਗੁਰੂ ਦੇ ਉਪਰੋਕਤ ਮੰਤਵ ਪੁਲਿਸ ਅਫ਼ਸਰਾਂ ਵੱਲੋਂ ਅਨੁਮਾਨਿਤ ਕੀਤੇ ਗਏ ਹਨ। ਅਸਲ ਵਿਚ ਸਾਡੇ ਪਾਸ ਗਿਆਨੀ ਗਿਆਨ ਸਿੰਘ ਕ੍ਰਿਤ ਪੰਥ ਪ੍ਰਕਾਸ਼, ਸੌ ਸਾਖੀ ਅਤੇ ਨਾਮਧਾਰੀ ਸਾਹਿਤ ਜਿਹੇ ਸਮਕਾਲੀ ਸ੍ਰੋਤ ਹਨ, ਜੋ ਇਸ ਗੱਲ ਦੀ ਪੁਸ਼ਟੀ ਕਰਦੇ ਹਨ ਕਿ ਨਾਮਧਾਰੀ ਸ਼ਰਧਾਲੂਆਂ ਦੀ ਮਾਨੰਤਾ ਸੀ ਕਿ ਗੁਰੂ ਗੋਬਿੰਦ ਸਿੰਘ ਰਾਮ ਸਿੰਘ ਦੇ ਰੂਪ ਵਿਚ ਪ੍ਰਗਟ ਹੋਏ ਹਨ। ਇਸੇ ਤਰ੍ਹਾਂ ਇਹ ਸ੍ਰੋਤ ਇਸ ਗੱਲ ਦੀ ਵੀ ਪੁਸ਼ਟੀ ਕਰਦੇ ਹਨ ਕਿ ਨਾਮਧਾਰੀ ਗੁਰੂ ਨੇ ਸੰਤ ਖ਼ਾਲਸਾ ਲਈ ਉਹੋ ਮਰਿਆਦਾ ਅਪਣਾਈ ਸੀ, ਜੋ ਹਜ਼ੂਰ ਸਾਹਿਬ, ਨਾਂਦੇੜ, ਵਿਚ ਪ੍ਰਚੱਲਤ ਸੀ। ਇੱਕ ਸੱਚੇ ਸਿੱਖ ਹੋਣ ਦੇ ਨਾਤੇ ਨਾਮਧਾਰੀ ਗੁਰੂ ਵੱਲੋਂ ਸਿੱਖਾਂ ਦੇ ਇਤਿਹਾਸਕ ਅਸਥਾਨਾਂ ਤੇ ਗੁਰਦਵਾਰਿਆਂ ਵਿਚ ਮੱਥਾ ਟੇਕਣ ਜਾਣਾ ਅਤੇ ਉਥੇ ਧਾਰਮਿਕ ਪ੍ਰਵਚਨ ਦੇਣੇ ਇੱਕ ਨਿਆਂਪੂਰਨ ਉੱਦਮ ਸੀ। ਇਸ ਤੋਂ ਇਲਾਵਾ ਨਾਮਧਾਰੀ ਗੁਰੂ ਵੱਲੋਂ ਤੋਰਿਆ ਸਮਾਜ-ਸੁਧਾਰ ਦਾ ਕਾਰਜ-ਕਰਮ ਵੀ ਸਿੱਖ ਮਰਿਆਦਾ ਅਨੁਕੂਲ ਸੀ।

ਪਰ ਤਾਂ ਵੀ ਨਾਮਧਾਰੀ ਗੁਰੂ ਦੀ ਵਧ ਰਹੀ ਲੋਕਪ੍ਰਿਯਤਾ ਨੂੰ ਵੇਖਦਿਆਂ ਪੁਲਿਸ ਅਫ਼ਸਰਾਂ ਨੇ ਇਕ ਪਾਸੇ ਉਨ੍ਹਾਂ ਅਤੇ ਪੁਜਾਰੀ ਵਰਗ ਵਿਚਕਾਰਲੇ ਧਾਰਮਿਕ ਮਤਭੇਦ ਉਜਾਗਰ ਕਰਨੇ ਸ਼ੁਰੂ ਕਰ ਦਿੱਤੇ ਅਤੇ ਦੂਜੇ ਪਾਸੇ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਚੇਲਿਆਂ ਦੇ ਚਰਿੱਤਰ 'ਤੇ ਦੂਸ਼ਣਬਾਜ਼ੀ ਸ਼ੁਰੂ ਕਰ ਦਿੱਤੀ। ਪੁਲਿਸ ਅਫ਼ਸਰਾਂ ਦੀਆਂ ਰਿਪੋਰਟਾਂ ਸਾਨੂੰ ਵਿਸ਼ਵਾਸ਼ ਦਿਵਾਉਂਦੀਆਂ ਹਨ ਕਿ ਮਰਿਆਦਾ ਸੰਬੰਧੀ ਨਾਮਧਾਰੀ ਗੁਰੂ ਦੀਆਂ ਕਾਢਾਂ, ਵਿਸ਼ੇਸ਼ ਕਰ ਕੇ ਖੰਡੇ ਦੀ ਪਾਹੁਲ ਦੇਣ ਨਾਲ ਉਹ ਸਿੱਖਾਂ ਵਿਚ ਬਦਨਾਮ ਹੋਏ ਸਨ। ਇਸੇ ਤਰ੍ਹਾਂ ਨਾਮਧਾਰੀ ਗੁਰੂ ਦੀ ਬੇਟੀ ਰਾਮ ਦੇਵੀ ਦੇ ਕਤਲ ਦਾ ਮਾਮਲਾ ਅਤੇ ਕੂਕਾਵਾਦ ਦੀ ਮਹਿਲਾ ਪੱਖਧਰ ਚੰਦੋ ਦੇ ਕਤਲ ਦਾ ਮਾਮਲਾ ਕੂਕਿਆਂ ਦੇ ਨੈਤਿਕ ਸਦਾਚਾਰ ਦਾ ਪਰਦਾ ਫਾਸ਼ ਕਰਦੇ ਸਨ। ਸਿੱਟੇ ਵੱਜੋਂ ਸਿੱਖਾਂ ਨੇ ਕੂਕਿਆਂ ਦੀਆਂ ਕਾਰਵਾਈਆਂ ਨੂੰ ਸ਼ਕ ਦੀ ਨਜ਼ਰ ਨਾਲ ਵੇਖਣਾ ਸ਼ੁਰੂ ਕਰ ਦਿੱਤਾ ਅਤੇ ਉਹ ਕੂਕੇ ਬਣਨ ਲਈ ਕੋਈ ਉਤਸ਼ਾਹ ਨਹੀਂ ਵਿਖਾ ਰਹੇ ਸਨ। ਇਹ ਦੋ ਮਾਮਲੇ ਇਸ ਦ੍ਰਿਸ਼ਟੀ ਤੋਂ ਛੋਟਵੇਂ ਸਨ ਕਿ ਨਾ ਨਾਮਧਾਰੀ ਗੁਰੂ ਦੇ ਜੋਸ਼ ਵਿਚ ਹੀ ਕੋਈ ਫਰਕ ਆਇਆ ਅਤੇ ਨਾ ਉਨ੍ਹਾਂ ਦੇ ਸ਼ਰਧਾਲੂਆਂ ਦੇ ਜੋਸ਼ ਵਿਚ। ਸਗੋਂ ਥਰਾਜਵਾਲਾ ਦੀ ਘਟਨਾ ਇਹ ਦਰਸਾਉਂਦੀ ਹੈ ਕਿ ਕੂਕੇ ਅੰਗਰੇਜ਼ ਸਰਕਾਰ ਨਾਲ ਲੋਹਾ ਲੈਣ ਲਈ ਤਾਹੂ ਹੋ ਰਹੇ ਸਨ।

**ਕੂਕਾ ਸਿੱਖਾਂ ਵੱਲੋਂ ਆਜ਼ਾਦੀ ਦਾ ਦਾਅਵਾ : ਥਰਾਜਵਾਲਾ ਘਟਨਾ : ਫਰਵਰੀ, 1869**

ਫਰਵਰੀ 1869 ਵਿਚ ਜ਼ਿਲ੍ਹਾ ਫਿਰੋਜ਼ਪੁਰ ਦੇ ਪੁਲਿਸ ਸੁਪਰਡੈਂਟ ਟਰਟਨ ਸਮਿਥ ਨੇ ਰਿਪੋਰਟ ਭੇਜੀ ਕਿ ਫਿਰੋਜ਼ਪੁਰ ਜ਼ਿਲ੍ਹੇ ਦੇ ਪਿੰਡ ਰੁਪਾਣਾ ਨੇੜੇ ਅਨੇਕਾਂ ਕੂਕੇ ਜਮ੍ਹਾਂ ਹੋ ਰਹੇ

ਸਨ। ਲਿਖਿਆ ਸੀ ਕਿ ਇਸ ਪਿੰਡ ਦੇ ਲੰਬੜਦਾਰ ਨੇ ਕੁਝ ਚਰਖੇ, ਇੱਕ ਮੰਜਾ, ਇਕ ਹਲ ਅਤੇ ਗੱਡੇ ਦਾ ਕੁਝ ਸਾਮਾਨ ਆਦਿ ਸਾੜ ਕੇ ਆਪਣਾ ਘਰ ਤਿਆਗ ਦਿੱਤਾ ਸੀ। ਉਹ ਕੂਕਿਆਂ ਦੇ ਇੱਕ ਜੱਥੇ ਨਾਲ ਸਿਰਸਾ ਜ਼ਿਲ੍ਹੇ ਦੇ ਪਿੰਡ ਥਰਾਜਵਾਲਾ ਵੱਲ ਗਿਆ ਸੀ। ਕੂਕਿਆਂ ਵੱਲੋਂ ਕਿਸੇ ਗੜਬੜ ਦੇ ਅੰਦੇਸ਼ੇ ਨੂੰ ਵੇਖਦਿਆਂ ਪੁਲਿਸ ਦਾ ਡਿਪਟੀ ਇੰਸਪੈਕਟਰ ਦੀਵਾਨ ਬਖ਼ਸ਼ ਜੱਥੇ ਦੇ ਮਗਰ ਗਿਆ। ਕੁਝ ਦਿਨਾਂ ਮਗਰੋਂ ਇਤਲਾਹ ਮਿਲੀ ਕਿ ਕੂਕੇ ਆਪਣੀਆਂ ਗਤੀਵਿਧੀਆਂ 'ਤੇ ਨਜ਼ਰ ਰੱਖੀ ਜਾਣ ਕਾਰਨ ਉਸੇ ਉੱਤੇ ਜਾ ਚੜ੍ਹੇ। ਕੂਕਿਆਂ ਨੇ ਦੀਵਾਨ ਬਖ਼ਸ਼ 'ਤੇ ਹਮਲਾ ਕੀਤਾ, ਉਸ ਦੀ ਤਲਵਾਰ ਤੋੜ ਦਿੱਤੀ ਅਤੇ ਉਸ ਦੇ ਘੋੜੇ ਨੂੰ ਜ਼ਖ਼ਮੀ ਕਰ ਦਿੱਤਾ। ਬਿਲੀ ਸਿੰਘ ਨਾਂ ਦੇ ਇਕ ਵਿਅਕਤੀ ਨੇ ਦੀਵਾਨ ਬਖ਼ਸ਼ ਉੱਤੇ ਕੁਹਾੜੀ ਜਾਂ ਲਾਠੀ ਨਾਲ ਵਾਰ ਕੀਤਾ ਅਤੇ ਮੰਨਾ ਸਿੰਘ ਨੇ ਉਸ 'ਤੇ ਬਰਛਾ ਵਗਾਹ ਮਾਰਿਆ। ਡਿਪਟੀ ਇੰਸਪੈਕਟਰ ਦੇ ਨਾਲ ਆਏ ਇਕ ਸਿਪਾਹੀ 'ਤੇ ਵੀ ਹਮਲਾ ਕੀਤਾ ਗਿਆ, ਉਸ ਦੀ ਤਲਵਾਰ ਖੋਹ ਕੇ ਤੋੜ ਦਿੱਤੀ ਗਈ ਅਤੇ ਉਸ ਦਾ ਕੋਟ ਛੁਰੇ ਨਾਲ ਫਾੜ ਦਿੱਤਾ ਗਿਆ। ਇਹ ਘਟਨਾ ਕੁਰਾਈਵਾਲਾ (ਸਿਰਸਾ) ਨੇੜੇ ਵਾਪਰੀ। ਦੀਵਾਨ ਸਿੰਘ ਨੇ ਰਿਪੋਰਟ ਭੇਜੀ ਕਿ ਕੂਕਿਆਂ ਦੇ ਜੱਥੇ ਨੇ ਅਤਿਅੰਤ ਰਾਜ-ਧ੍ਰੋਹੀ ਬੋਲ ਬੋਲੇ ਅਤੇ ਦਾਅਵਾ ਕੀਤਾ ਕਿ ਖ਼ਾਲਸੇ ਹਰ ਪ੍ਰਭੁਤਾ ਦੀ ਅਵੱਗਿਆ ਕਰ ਕੇ ਰਾਜ ਕਰਦੇ ਹਨ। ਮੀਰ ਬਖ਼ਸ਼ ਨੇ ਨਾਮਧਾਰੀ ਗੁਰੂ ਬਾਰੇ ਜੋ ਅਪ-ਸ਼ਬਦ ਬੋਲੇ ਸਨ, ਉਹ ਇਸ ਹਮਲੇ ਲਈ ਫੌਰੀ ਉਤੇਜਨਾ ਦਾ ਕਾਰਨ ਬਣੇ।

ਟਰਟਨ ਸਮਿਥ ਅਤੇ ਅਸਿਸਟੈਂਟ ਕਮਿਸ਼ਨਰ ਵੇਕਫ਼ੀਲਡ ਨੇ ਯੋਰਪੀ ਅਫਸਰਾਂ ਸਹਿਤ ਵੀਹ ਪੈਦਲ ਅਤੇ ਪੰਦਰਾਂ ਘੋੜ ਸਵਾਰ ਪੁਲਿਸੀਆਂ ਦਾ ਜੱਥਾ ਤਿਆਰ ਕੀਤਾ। ਪੁਲਿਸ ਜੱਥਾ ਮੁਕਤਸਰ ਪੁੱਜਾ, ਜਿਥੇ ਕਾਰਜਕਾਰੀ ਤਹਿਸੀਲਦਾਰ ਆਲਮ ਸ਼ਾਹ ਅਤੇ ਸੋਢੀ ਮਾਨ ਸਿੰਘ ਇਸ ਵਿਚ ਸ਼ਾਮਿਲ ਹੋ ਗਏ। ਜਾਪਦਾ ਹੈ ਕਿ ਪੁਲਿਸ ਕੂਕਿਆਂ ਨਾਲ ਟਕਰਾਅ ਰੋਕਣਾ ਚਾਹੁੰਦੀ ਸੀ ਅਤੇ ਥਰਾਜਵਾਲਾ ਪਿੰਡ ਨੇੜੇ ਇੰਸਪੈਕਟਰ ਕੁਤੁਬ ਸ਼ਾਹ ਰਾਹੀਂ ਗੱਲਬਾਤ ਦੀ ਕੋਸ਼ਿਸ਼ ਕਰ ਰਹੀ ਸੀ। ਇੰਸਪੈਕਟਰ ਨੇ ਨਰਮ ਸੁਭਾਅ ਵਾਲੇ ਪ੍ਰਮੁੱਖ ਕੂਕੇ, ਫੁੱਲਿਆਂਵਾਲਾ ਦੇ ਮਲੂਕ ਸਿੰਘ, ਤਕ ਪਹੁੰਚ ਕੀਤੀ। ਪਰ ਮਲੂਕ ਸਿੰਘ ਨੇ ਕੂਕਿਆਂ ਤੋਂ ਸਮਰਪਣ ਕਰਾਉਣ ਵਿਚ ਆਪਣੀ ਅਸਮਰਥਤਾ ਜ਼ਾਹਿਰ ਕਰ ਦਿੱਤੀ। ਉਸ ਨੇ ਸੁਝਾਉ ਦਿੱਤਾ ਕਿ ਥਰਾਜਵਾਲਾ ਦਾ ਮਸਤਾਨ ਸਿੰਘ ਇਸ ਕੰਮ ਲਈ ਲਾਹੇਵੰਦ ਹੋ ਸਕਦਾ ਹੈ। ਮਸਤਾਨ ਸਿੰਘ ਇਕ ਆਜ਼ਾਦ ਕੂਕੇ ਵੱਜੋਂ ਉੱਭਰਿਆ ਸੀ ਅਤੇ ਇਨ੍ਹਾਂ ਕੂਕਿਆਂ ਦੀ ਵੱਡੀ ਗਿਣਤੀ ਉਸ ਦੀ ਪਿੱਠ 'ਤੇ ਸੀ। ਦੱਸਿਆ ਗਿਆ ਸੀ ਕਿ ਇਨ੍ਹਾਂ ਕੂਕਿਆਂ ਨੇ (40 ਤੋਂ ਵੱਧ) ਆਪਣੀਆਂ ਜ਼ਮੀਨਾਂ ਵੇਚ ਛੱਡੀਆਂ ਸਨ ਅਤੇ ਆਪਣਾ ਸਾਰਾ ਗਹਿਣਾ-ਗੱਟਾ ਤੇ ਨਕਦੀ ਇਕੱਠੀ ਕਰ ਲਈ ਸੀ। ਉਨ੍ਹਾਂ ਇਹ ਸਭ ਕੁਝ ਮਸਤਾਨ ਸਿੰਘ ਨੂੰ ਪੇਸ਼ ਕਰ ਦਿੱਤਾ ਸੀ। ਪੁਲਿਸ ਰਿਪੋਰਟ ਅਨੁਸਾਰ ਮਸਤਾਨ ਸਿੰਘ ਰਾਮ ਸਿੰਘ ਦੀ ਆਕ੍ਰਾਮਕਤਾ 'ਤੇ ਨਿਰਾਸ ਸੀ ਅਤੇ ਉਸ ਨੇ ਖ਼ਾਲਸਾ ਰਾਜ ਬਹਾਲ ਕਰਨ ਦੀ ਸੋਚ ਲਈ ਸੀ। ਮਸਤਾਨ ਸਿੰਘ ਉਸ ਸਮੇਂ ਆਪ ਵੀ ਆਕ੍ਰਾਮਕ ਹੋ ਗਿਆ ਜਦੋਂ ਉਸ ਨੇ ਮੰਗ ਕੀਤੀ ਕਿ ਕੁਤੁਬ ਸ਼ਾਹ ਨਜ਼ਰਾਨੇ ਦੇ ਤੌਰ 'ਤੇ ਆਪਣਾ ਘੋੜਾ ਹਾਜ਼ਿਰ ਕਰੇ। ਇਸ ਤੋਂ ਇਲਾਵਾ ਉਸ ਨੇ ਇੰਸਪੈਕਟਰ ਦੇ ਇਸ

ਭਰੋਸੇ ਦਾ ਵੀ ਮਜ਼ਾਕ ਉਡਾਇਆ ਕਿ ਅੰਗਰੇਜ਼ ਉਸ ਦੀ ਮਦਦ ਕਰਨਗੇ। ਸਗੋਂ ਮਸਤਾਨ ਸਿੰਘ ਨੇ ਉਸ ਨੂੰ ਡਿਗ ਰਹੀ ਸਰਕਾਰ ਦਾ ਪੱਲਾ ਛੱਡ ਕੇ ਚੜ੍ਹਦੇ ਕੂਕਾ ਕਾਰਜ ਨਾਲ ਆ ਰਲਣ ਦੀ ਸਲਾਹ ਦਿੱਤੀ। ਕੂਕੇ ਏਨੇ ਉਤੇਜਿਤ ਸਨ ਕਿ ਉਨ੍ਹਾਂ ਥਰਾਜਵਾਲਾ ਦੇ ਲੰਬੜਦਾਰਾਂ ਦੇ ਪੈਰਾਂ 'ਤੇ ਆਪਣੀਆਂ ਪੱਗਾਂ ਰਖ ਕੇ ਉਨ੍ਹਾਂ ਨੂੰ ਅੰਦੋਲਨ ਵਿਚ ਸ਼ਾਮਿਲ ਹੋਣ ਦੀ ਬੇਨਤੀ ਕੀਤੀ। ਪਰ ਯੋਰਪੀ ਅਫਸਰਾਂ ਅਤੇ ਪੁਲਿਸ ਦੀ ਮੌਜੂਦਗੀ ਦਾ ਮਸਤਾਨ ਸਿੰਘ ਅਤੇ ਹੋਰਨਾ ਕੂਕਿਆਂ ਉੱਪਰ ਮਨਭਾਉਂਦਾ ਅਸਰ ਪਿਆ। ਉਨ੍ਹਾਂ ਯੋਰਪੀ ਅਫ਼ਸਰਾਂ ਸਾਮ੍ਹਣੇ ਸਮਰਪਣ ਕਰ ਦਿੱਤਾ। ਉਨ੍ਹਾਂ ਤੋਂ ਹਥਿਆਰ ਖੋਹ ਲਏ ਗਏ ਅਤੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਉਨ੍ਹਾਂ ਨੂੰ ਸਿਰਸਾ ਜ਼ਿਲ੍ਹੇ ਦੇ ਮਲੋਟ ਥਾਣੇ ਵਿਚ ਹਿਰਾਸਤ ਵਿਚ ਲੈ ਲਿਆ ਗਿਆ। ਇਨ੍ਹਾਂ **44** ਕੈਦੀਆਂ ਨੂੰ ਮੁਕੱਦਮੇ ਲਈ ਫਿਰੋਜ਼ਪੁਰ ਦੇ ਡਿਪਟੀ ਕਮਿਸ਼ਨਰ ਸਾਮ੍ਹਣੇ ਪੇਸ਼ ਕੀਤਾ ਗਿਆ। ਲਾਹੌਰ ਦੇ ਕਮਿਸ਼ਨਰ ਨੇ ਡਿਪਟੀ ਕਮਿਸ਼ਨਰ ਨੂੰ ਹਿਦਾਇਤ ਦਿੱਤੀ ਕਿ ਇਨ੍ਹਾਂ ਕੈਦੀਆਂ ਵਿਰੁੱਧ ਜੰਗ ਛੇੜਣ ਦੀ ਕੋਸ਼ਿਸ਼ ਦਾ ਨਹੀਂ, ਦੰਗੇ-ਫ਼ਸਾਦ ਕਰਨ ਦਾ ਮੁਕੱਦਮਾ ਚਲਾਇਆ ਜਾਵੇ। ਡਿਪਟੀ ਕਮਿਸ਼ਨਰ ਨੂੰ ਇਹ ਹਿਦਾਇਤ ਵੀ ਦਿੱਤੀ ਗਈ ਕਿ ਇਨ੍ਹਾਂ ਵਿਚੋਂ ਕੁਝ ਕੁ ਨੂੰ ਹੀ ਸਖ਼ਤ ਸਜ਼ਾਵਾਂ ਸੁਣਾਈਆਂ ਜਾਣ।

ਥਰਾਜਵਾਲਾ ਦੇ ਮਸਤਾਨ ਸਿੰਘ, ਬੇਲਾ ਸਿੰਘ, ਬੇਲੀ ਸਿੰਘ; ਕੁਰਾਈਵਾਲਾ ਦੇ ਬਚਿੱਤਰ ਸਿੰਘ; ਸਿਰਸਾ ਦੇ ਹਰਨਾਮ ਸਿੰਘ, ਚੰਨੂ ਦੇ ਮਾਨਾ ਸਿੰਘ ਅਤੇ ਭੋਲਵਾਲਾ (ਮੁਕਤਸਰ) ਦੇ ਸਰਮੁਖ ਸਿੰਘ ਨੂੰ ਵੱਖੋ-ਵੱਖ ਤਰ੍ਹਾਂ ਦੇ ਜੁਰਮਾਨੇ ਅਤੇ ਸਜ਼ਾਵਾਂ ਸੁਣਾਈਆਂ ਗਈਆਂ। ਬਾਕੀ ਦੇ ਕੂਕੇ ਬਿਨਾ ਮੁਕੱਦਮਾ ਚਲਾਏ ਹੀ ਛੱਡ ਦਿੱਤੇ ਗਏ।[66]

ਹਾਲਾਂਕਿ ਅੰਗਰੇਜ਼ ਸਰਕਾਰ ਨੇ ਪ੍ਰਸ਼ਾਸਨਿਕ ਕਾਰਨਾਂ ਕਰ ਕੇ ਜਾਣ-ਬੁੱਝ ਕੇ ਥਰਾਜਵਾਲਾ ਘਟਨਾ ਦੀਆਂ ਅਰਥ-ਸੰਭਾਵਨਾਵਾਂ ਮੱਠੀਆਂ ਰੱਖੀਆਂ ਪਰ ਇਸ ਤੋਂ ਇਹ ਸਾਫ ਹੋ ਗਿਆ ਕਿ ਨਾਮਧਾਰੀ ਮਿਸ਼ਨ ਨਿਰਾ-ਪੁਰਾ ਸਮਾਜਿਕ-ਧਾਰਮਿਕ ਮਿਸ਼ਨ ਨਹੀਂ ਸੀ। ਮੁਕਤਸਰ, ਫਿਰੋਜ਼ਪੁਰ ਅਤੇ ਸਿਰਸਾ ਦੇ ਪਿੰਡਾਂ ਵਿਚ ਕੂਕਿਆਂ ਦੀਆਂ ਗਤੀਵਿਧੀਆਂ ਅੰਦਰ ਉਨ੍ਹਾਂ ਵੱਲੋਂ ਆਪਣੇ ਸ਼ਰਧਾਲੂਆਂ ਵਿਚ ਖਾੜਕੂ ਭਾਵਨਾ ਭਰਨ ਦਾ ਮਨੋਰਥ ਸਪਸ਼ਟ ਸੀ। ਉਹ ਅੰਗਰੇਜ਼ਾਂ ਦੇ ਰਾਜ ਨਾਲ ਲੋਹਾ ਲੈਣ ਲਈ ਤਿਆਰ ਸਨ। ਇਸ ਤੋਂ ਛੁੱਟ ਇਹ ਘਟਨਾ ਇਸ ਗੱਲ ਦੀ ਲਖਾਇਕ ਵੀ ਹੈ ਕਿ ਅੰਗਰੇਜ਼ਾਂ ਦੀ ਨੀਤੀ ਵਫ਼ਾਦਾਰਾਂ ਨੂੰ ਖੁਸ਼ ਕਰਨ ਅਤੇ ਬਾਗ਼ੀਆਂ ਨੂੰ ਸਜ਼ਾਵਾਂ ਦੇਣ ਦੀ ਸੀ। ਉਦਾਹਰਣ ਵੱਜੋਂ ਅੰਗਰੇਜ਼ ਸਰਕਾਰ ਨੇ ਇਨ੍ਹਾਂ ਬਾਗ਼ੀਆਂ ਦੀਆਂ ਕੀਮਤੀ ਵਸਤਾਂ (ਸੋਨਾ-ਚਾਂਦੀ) ਅਤੇ ਨਕਦੀ ਜ਼ਬਤ ਕਰ ਲਈ ਜਦੋਂ ਕਿ ਇਸ ਮਾਮਲੇ ਵਿਚ ਵਫ਼ਾਦਾਰੀ ਨਾਲ ਸੇਵਾ ਕਰਨ ਵਾਲੇ ਸੋਢੀ ਮਾਨ ਸਿੰਘ ਨੂੰ ਆਨਰੇਰੀ ਮੈਜਿਸਟ੍ਰੇਟੀ ਦੇ ਕੇ ਨਿਵਾਜ਼ਿਆ ਗਿਆ। ਪਿੰਡ ਦੇ ਕੁੱਝ ਵਿਅਕਤੀਆਂ ਨੂੰ ਵੀ ਇਨਾਮ ਦਿੱਤੇ ਗਏ।

### ਮਿਸ਼ਨ ਦਾ ਜਮਾਉ ਅਤੇ ਪਸਾਰ

ਨਾਮਧਾਰੀ ਗੁਰੂ ਰਾਮ ਸਿੰਘ ਨੇ ਉਨ੍ਹਾਂ ਨਿਗਰਾਨ ਏਜੰਸੀਆਂ ਦੇ ਕੰਨ ਕੁਤਰ ਦਿੱਤੇ ਜੋ ਅੰਗਰੇਜ਼ ਸਰਕਾਰ ਨੂੰ ਭਰੋਸਾ ਦਿਵਾ ਰਹੀਆਂ ਸਨ ਕਿ ਪੰਜਾਬ ਵਿਚ ਕੂਕਾਵਾਦ ਉਤਾਰ ਵੱਲ

ਜਾ ਰਿਹਾ ਹੈ। ਇਸ ਤੋਂ ਕਿਤੇ ਉਲਟ ਨਾਮਧਾਰੀ ਗੁਰੂ ਨੇ ਅੰਗਰੇਜ਼ੀ ਰਾਜ-ਪੱਖੀ ਜ਼ਿਮੀਂਦਾਰ ਕੁਲੀਨ ਵਰਗ ਦੇ ਇਕ ਹਿੱਸੇ ਦੀ ਵਫ਼ਾਦਾਰੀ ਨੂੰ ਖੋਰਾ ਲਾ ਦਿੱਤਾ ਸੀ। 1869 ਵਿਚ ਉਨ੍ਹਾਂ ਸਿਆਲਕੋਟ ਜ਼ਿਲ੍ਹੇ ਦੇ ਪਿੰਡ ਮਾਨਾਵਾਲ ਵਿਖੇ 'ਹੋਲਾ' ਆਯੋਜਿਤ ਕੀਤਾ, ਜਿਸ ਵਿਚ 1800 ਨਾਮਧਾਰੀ ਸਿੱਖ ਸ਼ਾਮਿਲ ਹੋਏ। ਆਮ ਵਾਂਗ 'ਸ਼ਬਦ-ਬਾਣੀ' ਅਤੇ 'ਕਥਾ-ਕੀਰਤਨ' ਦੇ ਸਮਾਗਮ ਕੀਤੇ ਗਏ। ਉਨ੍ਹਾਂ ਆਪ ਧਾਰਮਿਕ ਪ੍ਰਵਚਨ ਦਿੱਤੇ, ਜਿਨ੍ਹਾਂ ਵਿਚ ਉਨ੍ਹਾਂ ਸਥਾਨਕ ਸਰਦਾਰਾਂ ਅਤੇ ਜਾਗੀਰਦਾਰਾਂ ਨੂੰ ਅਪੀਲ ਕੀਤੀ। ਇਨ੍ਹਾਂ ਵਿੱਚੋਂ ਮਹੱਤਵਪੂਰਨ ਸਨ ਸਰਦਾਰ ਹਰੀ ਸਿੰਘ ਨਲਵੇ ਦਾ ਜਵਾਈ ਅਤੇ ਮੋਤੀ ਸਿੰਘ ਦਾ ਬੇਟਾ ਸਰਦਾਰ ਲਹਿਣਾ ਸਿੰਘ ਗਰਜਖੀਆ, ਸੂਬਾ ਪਿਸ਼ਾਵਰ ਦੇ ਸਾਬਕਾ ਗਵਰਨਰ ਦਾ ਭਰਾ (ਚਾਚੇ-ਤਾਏ ਦਾ ਪੁੱਤਰ) ਸਰਦਾਰ ਤਾਰਾ ਸਿੰਘ, ਮਾਨਾਵਾਲ ਦੇ ਰਈਸ ਸਰਦਾਰ ਬੁਧ ਸਿੰਘ ਦਾ ਬੇਟਾ ਸਰਦਾਰ ਮਾਨ ਸਿੰਘ, ਚੂਹੜਕਾਨਾ ਦਾ ਜ਼ੈਲਦਾਰ ਅਨੋਖ ਸਿੰਘ ਤੇ ਲੰਬੜਦਾਰ ਅਮਰੀਕ ਸਿੰਘ, ਸਹਾਰਨਪੁਰ ਦਾ ਲੰਬੜਦਾਰ ਜਵਾਹਰ ਸਿੰਘ, ਮਨ੍ਹੇਸ ਦਾ ਲੰਬੜਦਾਰ ਰਾਜਾ ਸਿੰਘ, ਸੇਖਵਾਂ ਦਾ ਆਲ੍ਹਾ ਲੰਬੜਦਾਰ ਮਹਿਤਾਬ ਸਿੰਘ ਅਤੇ ਮੰਗਾ ਦਾ ਲੰਬੜਦਾਰ ਬੂਟਾ ਸਿੰਘ। ਅੱਗੇ ਚਲ ਕੇ ਲਾਹੌਰ ਸ਼ਹਿਰ ਦਾ ਦੀਵਾਨ ਬੂਟਾ ਸਿੰਘ ਨਾਮਧਾਰੀ ਗੁਰੂ ਦਾ ਨੇੜੇ ਦੇ ਵਿਸ਼ਵਾਸ਼ਪਾਤਰ ਅਤੇ ਨਾਮਧਾਰੀ ਮਿਸ਼ਨ ਦਾ ਸਮਰਥਕ ਬਣ ਗਿਆ। ਉਹ ਗੁਰਦਿਆਲ ਸਿੰਘ ਦਾ ਬੇਟਾ ਸੀ ਅਤੇ ਜ਼ਾਤ ਦਾ ਕਲਾਲ ਸੀ। ਬੂਟਾ ਸਿੰਘ ਮਹਾਰਾਜਾ ਦਲੀਪ ਸਿੰਘ ਦੀ ਮਾਤਾ ਮਹਾਰਾਣੀ ਜਿੰਦਾਂ ਦਾ ਨਿਜੀ ਸੇਵਾਦਾਰ ਸੀ। ਮੁਲਤਾਨ ਦੀ ਬਗ਼ਾਵਤ ਵਿਚ ਸ਼ਾਮਿਲ ਹੋਣ ਕਾਰਨ ਅੰਗਰੇਜ਼ਾਂ ਨੇ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਸੀ। ਲੋਕਾਂ ਨੂੰ ਅੰਗਰੇਜ਼ਾਂ ਵਿਰੁੱਧ ਭੜਕਾਉਣ ਦੇ ਜੁਰਮ ਵਿਚ ਉਸ ਨੂੰ ਸੱਤ ਸਾਲ ਕੈਦ ਦੀ ਸਜ਼ਾ ਸੁਣਾਈ ਗਈ ਸੀ। ਇਲਾਹਾਬਾਦ ਕਿਲ੍ਹੇ ਅੰਦਰ ਸੱਤ ਵਰ੍ਹਿਆਂ ਦੀ ਕੈਦ ਕੱਟ ਕੇ ਉਹ ਲਾਹੌਰ ਮੁੜ ਆਇਆ ਸੀ। ਉਹ ਬਹੁਤ ਵੱਡੀ ਜਾਇਦਾਦ ਦਾ ਮਾਲਿਕ ਸੀ। 1866 ਵਿਚ ਉਸ ਨੇ ਇਕ ਛਾਪਾਖ਼ਾਨਾ ਖੋਲ੍ਹਿਆ ਅਤੇ ਕਾਨੂੰਨ ਸੰਬੰਧੀ ਇਕ ਪਰਚਾ ਵੀ ਜਾਰੀ ਕੀਤਾ। ਉਸ ਨੇ ਪਿਸ਼ਾਵਰ ਅਤੇ ਅਜਮੇਰ ਵਿਖੇ ਵੀ ਛਾਪਾਖ਼ਾਨੇ ਲਾਏ। ਉਸ ਦੇ ਅਜਮੇਰ ਵਾਲੇ ਛਾਪੇਖ਼ਾਨੇ ਵਿਚ ਸਰਕਾਰੀ ਗਜ਼ੇਟੀਅਰ ਛਪਦਾ ਸੀ। ਸਤਿਗੁਰੂ ਰਾਮ ਸਿੰਘ ਦਾ ਨੇੜੇ ਦਾ ਵਿਸ਼ਵਾਸ਼ਪਾਤਰ ਹੋਣ ਕਰ ਕੇ ਉਸ ਨੇ ਆਦਿ ਗ੍ਰੰਥ ਦੀਆਂ ਕਈ ਜਿਲਦਾਂ ਅਤੇ ਹੋਰ ਸਿੱਖ ਧਰਮ ਗ੍ਰੰਥ ਛਾਪੇ ਸਨ।[67]

ਗੁਰਦਾਸਪੁਰ ਵਿਚ ਵੀ ਪ੍ਰਭਾਵਸ਼ਾਲੀ ਸਥਾਨਕ ਆਗੂ ਨਾਮਧਾਰੀ ਸਿੱਖ ਬਣ ਗਏ। ਡੇਰਾ ਬਾਬਾ ਨਾਨਕ ਦੇ ਬੇਦੀ ਉਹ ਪਰੰਪਰਾਤਮਕ ਆਗੂ ਸਨ, ਜੋ ਆਪਣੀ ਵੰਸ਼ਾਵਲੀ ਗੁਰੂ ਨਾਨਕ ਤੋਂ ਸ਼ੁਰੂ ਕਰਦੇ ਸਨ। ਕਰਤਾਰ ਸਿੰਘ ਬੇਦੀ ਨਾਮਧਾਰੀ ਬਣ ਗਿਆ ਅਤੇ ਉਸ ਨੂੰ ਸੂਬਾ ਥਾਪਿਆ ਗਿਆ। ਸਿੰਘਪੁਰੇ ਦਾ ਜ਼ੈਲਦਾਰ ਹਰੀ ਸਿੰਘ ਨਾਇਬ ਸੂਬਾ ਸੀ। ਆਪਣੇ ਇਲਾਕੇ ਦਾ ਪ੍ਰਭਾਵਸ਼ਾਲੀ ਵਿਅਕਤੀ ਹੋਣ ਕਾਰਨ ਉਸਨੇ ਅਮਰ ਸਿੰਘ, ਪ੍ਰਤਾਪ ਸਿੰਘ, ਜਗੀਰ ਸਿੰਘ ਅਤੇ ਗੁਰਦਾਸ ਸਿੰਘ ਜਿਹੇ ਕਿੰਨੇ ਹੀ ਬੇਦੀ ਸਾਹਿਬਜ਼ਾਦੇ ਨਾਮਧਾਰੀਆਂ ਦੇ ਪਰ੍ਹੇ ਵਿਚ ਲਿਆ ਖਲ੍ਹਾਰੇ। ਉਸ ਦੇ ਦੋ ਪੁੱਤਰ ਨਰੈਣ ਸਿੰਘ ਅਤੇ ਸ਼ਾਮ ਸਿੰਘ ਵੀ ਕੂਕੇ ਸਨ। ਇਸ ਤੋਂ ਇਲਾਵਾ ਉਸ ਦੀ ਪ੍ਰੇਰਣਾ ਸਕਦਾ ਥਿਥੀਰਕੇ, ਪੱਖੋਕੇ,

| ਨਾਂ | ਪਿਤਾ ਦਾ ਨਾਂ | ਜ਼ਾਤ—ਪੇਸ਼ਾ | ਉਮਰ (ਵਰ੍ਹਿਆਂ ਵਿਚ) | ਉਨ੍ਹਾਂ ਦਾ ਪ੍ਰਚਾਰ-ਖੇਤਰ |
|---|---|---|---|---|
| ਲਾਭ ਸਿੰਘ | ਜਿਤਾ ਸਿੰਘ | ਕਾਸ਼ਤਕਾਰ | 40 | ਜਲੰਧਰ, ਅੰਮ੍ਰਿਤਸਰ |
| ਲੱਖਾ ਸਿੰਘ | ਰਾਮ ਸਿੰਘ | ਕਾਸ਼ਤਕਾਰ | 28 | ਹੁਸ਼ਿਆਰਪੁਰ, ਜਲੰਧਰ |
| ਰਾਮਜਸ | ਨਾਨਕ ਚੰਦ | ਬ੍ਰਾਹਮਣ | 70 | ਲੁਧਿਆਣਾ |
| ਸਾਹਿਬ ਸਿੰਘ | ਦਿਆਲ ਸਿੰਘ | ਤਰਖਾਣ | 34 | ਨਾਮਧਾਰੀ ਗੁਰੂ ਦਾ ਨਿਜੀ ਸੇਵਾਦਾਰ |
| ਕਾਨ੍ਹ ਸਿੰਘ ਨਿਹੰਗ | ਨੱਥਾ ਸਿੰਘ | ਕਾਸ਼ਤਕਾਰ | 60 | ਹੁਸ਼ਿਆਰਪੁਰ, ਅੰਬਾਲਾ, ਮਾਲਵਾ ਅਤੇ ਕੋਹਿਸਤਾਨ |
| ਨਰੈਣ ਸਿੰਘ | ਸੰਤ ਸਿੰਘ | ਤਰਖਾਣ | 32 | ਮੁਕਤਸਰ ਅਤੇ ਫ਼ਿਰੋਜ਼ਪੁਰ |
| ਹੁਕਮਾ ਸਿੰਘ | ਮੋਹਰ ਸਿੰਘ | ਕਾਸ਼ਤਕਾਰ | 25 | ਲੁਧਿਆਣਾ, ਮਾਝਾ |
| ਪਹਾੜਾ ਸਿੰਘ | ਹੇਮਾ | ਕਾਸ਼ਤਕਾਰ | 37 | ਲੁਧਿਆਣਾ, ਗੁਜਰਾਂਵਾਲਾ |
| ਜਵਾਹਰ ਸਿੰਘ | ਧੂਲ ਸਿੰਘ | ਕਾਸ਼ਤਕਾਰ | 46 | ਫ਼ਿਰੋਜ਼ਪੁਰ ਅਤੇ ਨਾਲ ਲੱਗਦੇ ਇਲਾਕੇ |
| ਸਮੁੰਦ ਸਿੰਘ | ਵਸਾਵਾ ਸਿੰਘ | ਕਾਸ਼ਤਕਾਰ | 40 | ਫ਼ਿਰੋਜ਼ਪੁਰ |
| ਅਰੂੜ ਸਿੰਘ | ਦਿਆਲ ਸਿੰਘ | ਤਰਖਾਣ | 40 | ਅੰਮ੍ਰਿਤਸਰ |
| ਵਸਾਵਾ ਸਿੰਘ | ਖੜਕ ਸਿੰਘ | ਕਾਸ਼ਤਕਾਰ | 50 | ਕਰਨਾਲ ਅਤੇ ਅੰਬਾਲਾ ਜ਼ਿਲ੍ਹੇ |
| ਹੁਕਮੀ (ਬੀਬੀ) | ਰਤਨ ਸਿੰਘ | ਕਾਸ਼ਤਕਾਰ | 20 | ਹੁਸ਼ਿਆਰਪੁਰ, ਅੰਮ੍ਰਿਤਸਰ ਅਤੇ ਹੋਰ ਜ਼ਿਲ੍ਹੇ |
| ਜੋਤਾ ਸਿੰਘ | ਰਤਨਾ ਸਿੰਘ | ਘੁਮਿਆਰ | 35 | ਸਿਆਲਕੋਟ ਅਤੇ ਲਾਹੌਰ |
| ਗੋਪਾਲ ਸਿੰਘ | ਸਾਹਿਬ ਸਿੰਘ | ਕਾਸ਼ਤਕਾਰ | 35 | ਲੁਧਿਆਣਾ |
| ਬ੍ਰਹਮਾ ਸਿੰਘ | ਗੁਲਾਬ ਸਿੰਘ | ਕਾਸ਼ਤਕਾਰ | 45 | ਜਲੰਧਰ, ਗੁਜਰਾਂਵਾਲਾ, ਲਾਹੌਰ, ਸਿਆਲਕੋਟ |
| ਖ਼ਜ਼ਾਨ ਸਿੰਘ | ਮਨੀ | ਤਰਖਾਣ | 35 | ਲਾਹੌਰ, ਅੰਮ੍ਰਿਤਸਰ |
| ਸਰਮੁਖ ਸਿੰਘ | ਵਸਾਵਾ ਸਿੰਘ | ਤਰਖਾਣ | 30 | ਪਟਿਆਲਾ ਇਲਾਕਾ |
| ਹਰਨਾਮ ਸਿੰਘ | ਆਸਾ ਸਿੰਘ | ਕਾਸ਼ਤਕਾਰ | 28 | ਜੀਂਦ ਅਤੇ ਪਟਿਆਲਾ ਰਿਆਸਤਾਂ |
| ਜਮੀਅਤ ਸਿੰਘ | ਚੰਦਾ ਸਿੰਘ | ਕਾਸ਼ਤਕਾਰ | 50 | ਸਿਆਲਕੋਟ ਅਤੇ ਨਾਲ ਲਗਦੇ ਜ਼ਿਲ੍ਹੇ |
| ਮਲੂਕ ਸਿੰਘ | | ਕਾਸ਼ਤਕਾਰ | 35 | ਫ਼ਿਰੋਜ਼ਪੁਰ |
| ਸਾਧੂ ਸਿੰਘ | | ਉਦਾਸੀ ਸਾਧ | 32 | ਲੁਧਿਆਣਾ ਜ਼ਿਲ੍ਹਾ |

ਚੋਰਾਂਵਾਲੀ, ਪਨੂੰਆਂ ਅਤੇ ਖੋਖਰ ਜਿਹੇ ਕਿੰਨੇ ਹੀ ਪਿੰਡਾਂ ਦੇ ਲੋਕ ਨਾਮਧਾਰੀ ਬਣੇ। ਸ੍ਰੀ ਹਰਗੋਬਿੰਦਪੁਰ ਦਾ ਭਾਈ ਗੋਬਿੰਦ ਰਾਮ ਅਤੇ ਉਸ ਦਾ ਭਰਾ ਕੱਟੜ ਕੂਕੇ ਬਣੇ।[68]

ਉੱਭੋਕੇ, ਅੰਮ੍ਰਿਤਸਰ, ਦਾ ਲੰਬੜਦਾਰ ਮਹਿਤਾਬ ਸਿੰਘ ਇਕ ਕਾਮਯਾਬ ਨਾਮਧਾਰੀ ਪ੍ਰਚਾਰਕ ਸੀ। ਵਗ੍ਹੀਆ ਪਿੰਡ ਦਾ ਸਰਦਾਰ ਨਰੈਣ ਸਿੰਘ ਨਾਮਧਾਰੀ ਗੁਰੂ ਰਾਮ ਸਿੰਘ ਦਾ ਨੇੜੇ ਦਾ ਵਿਸ਼ਵਾਸ਼ਪਾਤਰ ਸੀ। ਠੱਠਸ, ਕੱਕੜ ਅਤੇ ਲੋਪੋਕੇ ਪਿੰਡਾਂ ਦੇ ਕੁੜ ਸਿੱਖ ਬਾਬਾ ਮਹਿਤਾਬ ਸਿੰਘ ਦੀ ਨੈਤਿਕਤਾ ਤੋਂ ਪ੍ਰਭਾਵਿਤ ਹੋ ਕੇ ਨਾਮਧਾਰੀ ਬਣ ਗਏ ਸਨ।

ਹੁਸ਼ਿਆਰਪੁਰ ਜ਼ਿਲ੍ਹੇ ਦੇ ਪੁਰਹੀਰਾਂ ਪਿੰਡ ਦਾ ਸਰਦਾਰ ਮਾਨ ਸਿੰਘ ਅਜਿਹਾ ਨਾਮਧਾਰੀ ਜਾਗੀਰਦਾਰ ਸੀ, ਜਿਸ ਦਾ ਵਿਰੋਧ ਉਸ ਦੇ ਆਪਣੇ ਭਰਾਵਾਂ ਨੇ ਵੀ ਕੀਤਾ ਸੀ। ਉਸ ਦੇ ਚਾਚੇ-ਤਾਏ ਦਾ ਪੁੱਤਰ ਪੁਲਿਸ ਦਾ ਖ਼ਬਰੀਆ ਸੀ। ਇਸ ਵਿਰੋਧ ਦੇ ਬਾਵਜੂਦ ਸਰਦਾਰ ਮਾਨ ਸਿੰਘ ਨੇ ਹੋਲਿਆਂ ਦਾ ਆਯੋਜਨ ਕੀਤਾ ਅਤੇ ਆਦਿ ਗ੍ਰੰਥ ਦੇ ਭੋਗ ਪਾਏ। ਥਾਣਾ ਹਰਿਆਨਾ (ਹੁਸ਼ਿਆਰਪੁਰ) ਦੇ ਕਾਲੂਬਹਰ ਦਾ ਜਾਗੀਰਦਾਰ ਸਰਦਾਰ ਚੰਦਾ ਸਿੰਘ ਨਾਮਧਾਰੀ ਸ਼ੈਲੀ ਅਪਣਾਉਣ ਵਾਲਾ ਇਕ ਹੋਰ ਜਾਗੀਰਦਾਰ ਸੀ।

ਜ਼ਿਲ੍ਹਾ ਫਿਰੋਜ਼ਪੁਰ ਵਿਚ ਨਾਮਧਾਰੀਆਂ ਦਾ ਪ੍ਰਭਾਵ ਵੱਡੇ ਪੈਮਾਨੇ 'ਤੇ ਫੈਲਿਆ ਹੋਇਆ ਸੀ। ਬਾਜਾ ਪਿੰਡ (ਫ਼ਰੀਦਕੋਟ) ਦਾ ਕਾਨ੍ਹ ਸਿੰਘ ਅਤੇ ਧੂਰਕੋਟ ਦਾ ਦੇਵਾ ਸਿੰਘ ਨਾਮਧਾਰੀ ਸੰਗਤ ਦੇ ਮੁਖੀ ਸਨ। ਚੋਗਾਵਾਂ (ਮੋਗਾ) ਦਾ ਜਾਗੀਰਦਾਰ ਸੋਢੀ ਫਤਿਹ ਸਿੰਘ ਅਤੇ ਉਸ ਦਾ ਭਰਾ ਹੀਰਾ ਸਿੰਘ ਅਤੇ ਸੂਬਾ ਮਾਨ ਸਿੰਘ ਸੈਦੋਕੇ (ਥਾਣਾ ਨਿਹਾਲ ਸਿੰਘ ਵਾਲਾ) ਪ੍ਰਮੁਖ ਅਤੇ ਰੱਜੇ-ਪੁੱਜੇ ਨਾਮਧਾਰੀ ਸਿੱਖ ਸਨ। ਇਸੇ ਤਰ੍ਹਾਂ ਫਿਰੋਜ਼ਪੁਰ ਦਾ ਮਿਸਤਰੀ ਨਿਹਾਲ ਸਿੰਘ ਆਪਣੀ ਅਮੀਰੀ ਅਤੇ ਆਪਣੇ ਚਰਿੱਤਰ ਦੋਵਾਂ ਲਈ ਮਸ਼ਹੂਰ ਸੀ।[69]

ਨਾਮਧਾਰੀ ਮਰਿਆਦਾ ਅਤੇ ਇਸ ਦੀ ਸਰਦਾਰੀ ਦੇ ਪਾਸਾਰ ਲਈ ਨਾਮਧਾਰੀ ਗੁਰੂ ਅਤੇ ਮਿਸ਼ਨਰੀ ਜੱਥਿਆਂ ਵੱਲੋਂ ਕੀਤੀਆਂ ਨਿਰੰਤਰ ਕੋਸ਼ਿਸ਼ਾਂ ਦੇ ਸਿੱਟੇ ਵੱਜੋਂ ਲੁਧਿਆਣਾ ਜ਼ਿਲ੍ਹੇ ਅੰਦਰ ਹਜ਼ਾਰਾਂ ਸਿੱਖ ਕੂਕੇ ਬਣ ਗਏ। ਖਟੜਾ ਅਤੇ ਰਾਏਪੁਰ ਪਿੰਡ ਨਾਮਧਾਰੀ ਸਿੱਖਾਂ ਦੇ ਪ੍ਰਮੁਖ ਕੇਂਦਰ ਸਨ। ਉਪਰੋਕਤ ਤੋਂ ਇਲਾਵਾ ਪਿੰਡ ਰਾਇਆਂ (ਸਾਹਨੇਵਾਲ), ਜੋਹਲ (ਰਾਏਕੋਟ) ਅਤੇ ਮਾਛੀਵਾੜਾ ਦੇ ਕੂਕੇ ਪੁਲਿਸ ਦੀ ਨਿਗਰਾਨੀ ਹੇਠ ਸਨ। ਮਾਛੀਵਾੜਾ ਅਤੇ ਖੰਨਾ ਦੇ ਲੰਬੜਦਾਰ ਪ੍ਰਮੁਖ ਸਨ। ਕੋਟਲਾ ਅਜਮੇਰ ਦਾ ਜਾਗੀਰਦਾਰ ਬਿਸ਼ਨ ਸਿੰਘ ਕੂਕਾ ਬਣ ਗਿਆ ਸੀ। ਡੱਲਾ, ਮੱਲਾ, ਰਸੂਲਪੁਰ ਅਤੇ ਕੌਂਕੇ ਜਿਹੇ ਕਿੰਨੇ ਹੀ ਵੱਡੇ ਪਿੰਡਾਂ ਦੀਆਂ ਪੱਤੀਆਂ ਕੂਕਿਆਂ ਨਾਲ ਭਰੀਆਂ ਪਈਆਂ ਸਨ।[70]

ਅੰਬਾਲਾ ਜ਼ਿਲ੍ਹੇ ਵਿਚ ਕਈ ਜ਼ਿਮੀਂਦਾਰ ਤੇ ਜਾਗੀਰਦਾਰ ਕੂਕੇ ਬਣੇ ਸਨ। ਉਦਾਹਰਣ ਲਈ ਅਤਰ ਸਿੰਘ ਕੋਟ ਕਛਵਾ ਦਾ ਜਾਗੀਰਦਾਰ ਸੀ। ਉਹ ਇਕ ਸੇਵਾ ਮੁਕਤ ਪੁਲਿਸ ਅਫ਼ਸਰ ਸੀ। ਸਰਦਾਰ ਦਲ ਸਿੰਘ ਝਮੜੀ ਦਾ ਲੰਬੜਦਾਰ ਸੀ। ਬਾਬਾ ਖ਼ੁਸ਼ਦਿਆਲ ਸਿੰਘ ਸਿਰਸਾ ਜ਼ਿਲ੍ਹੇ ਦੇ ਪਿੰਡ ਖੇੜੀ (ਥਰਾਜਵਾਲਾ) ਦਾ ਜ਼ਿਮੀਂਦਾਰ ਸੀ। ਉਹ ਆਪਣੇ ਖੁਲ੍ਹੇ ਹੱਥੀਂ ਦਾਨ ਲਈ ਪ੍ਰਸਿੱਧ ਸੀ।

ਉਪਰੋਕਤ ਪੈਰ੍ਹਿਆਂ ਤੋਂ ਸਾਫ਼ ਨਜ਼ਰ ਆ ਗਿਆ ਹੋਵੇਗਾ ਕਿ ਨਾਮਧਾਰੀ ਗੁਰੂ ਵਿਭਿੰਨ

ਇਲਾਕਿਆਂ ਵਿਚ ਜ਼ਿਮੀਂਦਾਰਾਂ, ਜਾਗੀਰਦਾਰਾਂ, ਅਹਿਲਕਾਰਾਂ ਅਤੇ ਰਈਸਾਂ ਨੂੰ ਲਾਮਬੰਦ ਕਰਨ ਵਿਚ ਕਾਮਯਾਬ ਰਹੇ ਸਨ। ਕਿਉਂਕਿ ਇਹ ਸਾਧਨ-ਸੰਪੰਨ ਲੋਕ ਸਨ, ਇਸ ਲਈ ਨਾਮਧਾਰੀ ਹੋਲਿਆਂ ਅਤੇ ਦੀਵਾਨਾਂ ਦਾ ਖਰਚਾ ਇਹੋ ਲੋਕ ਉਠਾਉਂਦੇ ਸਨ। ਸਥਾਨਕ ਆਗੂਆਂ ਦਾ ਨਾਮਧਾਰੀ ਗੁਰੂ ਵੱਲ ਧਾਰਮਿਕ-ਰਾਜਨੀਤਿਕ ਝੁਕਾਉ ਅੰਗਰੇਜ਼ ਸਰਕਾਰ ਲਈ ਗੰਭੀਰ ਮਾਮਲਾ ਬਣ ਗਿਆ ਸੀ ਕਿਉਂਕਿ ਸਰਕਾਰ ਰਾਜ ਦੇ ਹਿਤਾਂ ਨਾਲ ਜ਼ਿਮੀਂਦਾਰ ਪਤਵੰਤਿਆਂ ਦੇ ਹਿਤ ਰਲਾ ਕੇ ਰਾਜ਼ ਨੂੰ ਪੱਕੇ ਪੈਰੀਂ ਕਰਨ ਦਾ ਯਤਨ ਕਰ ਰਹੀ ਸੀ। ਨਾਮਧਾਰੀ ਗੁਰੂ ਦੀ ਨੀਤੀ ਸਰਕਾਰ ਦੀ ਨੀਤੀ ਦੇ ਵਿਰੁੱਧ ਪੈ ਰਹੀ ਸੀ। ਪਰ ਜਦੋਂ ਸਰਕਾਰ ਨੇ ਦਮਨ-ਚੱਕਰ ਚਲਾਇਆ ਤਾਂ ਨਾਮਧਾਰੀ ਸ਼ਰਧਾਲੂਆਂ ਦੇ ਇੱਕ ਰੱਜੇ-ਪੁੱਜੇ ਵਰਗ ਨੇ ਕੂਕਾਵਾਦ ਤੋਂ ਪੱਲਾ ਝਾੜ ਲਿਆ। ਜਾਂ ਤਾਂ ਇਹ ਨਿਰਪੱਖ ਹੋ ਗਏ, ਜਾਂ ਮਗਰੋਂ ਅੰਗਰੇਜ਼ਾਂ ਦੇ ਨਾਲ ਜਾ ਖਲੋਤੇ।

### ਮਸਤਾਨਾ ਦਲ ਦਾ ਗਠਨ

ਇਸ ਦੌਰਾਨ ਵੱਡੀ ਗਿਣਤੀ ਵਿਚ ਉਨ੍ਹਾਂ ਕੂਕਿਆਂ ਨੇ, ਜੋ ਬਰਤਾਨਵੀ ਰਾਜ ਅਤੇ ਦੇਸੀ ਰਿਆਸਤਾਂ ਦੀਆਂ ਸਿਵਲ ਅਤੇ ਪੁਲਿਸ ਸੇਵਾਵਾਂ ਵਿਚ ਭਰਤੀ ਹੋ ਚੁੱਕੇ ਸਨ, ਨੌਕਰੀਆਂ ਦੀ ਦਸ਼ਾ ਬਾਰੇ ਆਪਣਾ ਅਸੰਤੋਖ ਪ੍ਰਗਟਾਉਣਾ ਸ਼ੁਰੂ ਕਰ ਦਿੱਤਾ। ਉਨ੍ਹਾਂ ਲਈ ਆਪਣੇ ਅਧਿਆਤਮਿਕ ਗੁਰੂ ਦੀ ਸੇਵਾ ਹਾਕਮਾਂ ਦੀ ਸੇਵਾ ਨਾਲੋਂ ਜ਼ਿਆਦਾ ਮਹੱਤਵਪੂਰਨ ਸੀ। ਉਨ੍ਹਾਂ ਵਿਚੋਂ ਕੁਝ ਨੇ ਨੌਕਰੀਆਂ ਤਿਆਗ ਦੇਣ ਦਾ ਫ਼ੈਸਲਾ ਕਰ ਲਿਆ। ਇਨ੍ਹਾਂ ਵਿਚੋਂ ਹੀਰਾ ਸਿੰਘ ਅਤੇ ਲਹਿਣਾ ਸਿੰਘ ਪ੍ਰਮੁਖ ਸਨ, ਜਿਨ੍ਹਾਂ ਰਿਆਸਤ ਪਟਿਆਲਾ ਦੀਆਂ ਨੌਕਰੀਆਂ ਤਿਆਗ ਆਪਣਾ ਜੀਵਨ ਕੂਕਾ ਲਹਿਰ ਪ੍ਰਤੀ ਸਮਰਪਿਤ ਕੀਤਾ ਸੀ। ਹੀਰਾ ਸਿੰਘ ਨੇ ਉਨ੍ਹਾਂ ਨਾਮਧਾਰੀ ਸਿੱਖਾਂ ਦਾ ਇਕ ਧੜਾ ਬਣਾਇਆ, ਜੋ ਆਪਣੀ ਕੱਟੜਤਾ ਅਤੇ ਨਾਮਧਾਰੀ ਗੁਰੂ ਰਾਮ ਸਿੰਘ ਪ੍ਰਤੀ ਆਪਣੀ ਬਿਨਾਂ ਸ਼ਰਤ ਵਫ਼ਾਦਾਰੀ ਲਈ ਜਾਣੇ ਜਾਂਦੇ ਸਨ। ਇਸ ਧੜੇ ਨੂੰ ਮਸਤਾਨਾ ਦਲ ਦੇ ਨਾਂ ਤੋਂ ਜਾਣਿਆ ਗਿਆ। ਵਸਾਵਾ ਸਿੰਘ, ਭੂਪ ਸਿੰਘ, ਵਰਿਆਮ ਸਿੰਘ ਅਤੇ ਅਨੂਪ ਸਿੰਘ ਕੁਝ ਹੋਰ ਪ੍ਰਮੁਖ ਕੂਕੇ ਸਨ। ਨਾਮਧਾਰੀ ਸਾਹਿਤ ਵਿਚ ਇਸ ਧੜੇ ਦਾ ਉਦੇਸ਼ ਸਪਸ਼ਟ ਨਹੀਂ ਹੈ।

### ਦੇਸੀ ਰਾਜਾਂ ਨਾਲ ਸੰਪਰਕ ਸਾਧਣਾ : ਜੰਮੂ ਅਤੇ ਨੈਪਾਲ

ਨਾਮਧਾਰੀ ਗੁਰੂ ਦੇ ਵਿਦੇਸ਼ਾਂ ਨਾਲ ਸੰਬੰਧਾਂ ਬਾਰੇ ਅੰਗਰੇਜ਼ ਸਰਕਾਰ ਬੇਧਿਆਨੇ ਹੀ ਪਕੜੀ ਗਈ। ਨਵੰਬਰ 1869 ਦੀ ਇਕ ਸਰਕਾਰੀ ਰਿਪੋਰਟ ਤੋਂ ਪਤਾ ਲੱਗਾ ਕਿ ਜੰਮੂ-ਕਸ਼ਮੀਰ ਦਾ ਮਹਾਰਾਜਾ ਕੂਕਾ ਰੈਜਮੈਂਟ ਤਿਆਰ ਕਰ ਰਿਹਾ ਸੀ, ਜਿਸ ਵਿਚ ਭਰਤੀ ਹੋਣ ਵਾਲੇ ਹਰ ਵਿਅਕਤੀ ਨੂੰ ਕਸ਼ਮੀਰ ਲਈ ਰਵਾਨਾ ਹੋਣ ਤੋਂ ਪਹਿਲਾਂ ਨਾਮਧਾਰੀ ਗੁਰੂ ਰਾਮ ਸਿੰਘ ਵੱਲੋਂ ਇੱਕ ਪ੍ਰਮਾਣ-ਪੱਤਰ ਮਿਲਣਾ ਸੀ। ਮਾਮਲਾ ਏਨਾ ਗੰਭੀਰ ਸੀ ਕਿ ਸਰਕਾਰ ਇਸ ਦੀ ਅਣਦੇਖੀ ਨਹੀਂ ਸੀ ਕਰ ਸਕਦੀ। ਪੰਜਾਬ ਸਰਕਾਰ ਨੇ ਭਾਰਤ ਸਰਕਾਰ ਦੇ ਸਕੱਤਰ ਨੂੰ ਇਤਲਾਹ ਦਿੱਤੀ ਕਿ ਇਨ੍ਹਾਂ ਵਿਅਕਤੀਆਂ ਉੱਪਰ ਨਜ਼ਰ ਰੱਖਣ ਲਈ ਇੰਸਪੈਕਟਰ ਜਨਰਲ ਪੁਲਿਸ ਨੂੰ ਹਿਦਾਇਤ ਦਿੱਤੀ ਗਈ ਹੈ। ਪਰ ਮਹਾਰਾਜਾ ਜੰਮੂ-

ਕਸ਼ਮੀਰ ਵੱਲੋਂ ਕੂਕਾ ਕੰਪਨੀਆਂ ਬਣਾਉਣ ਬਾਰੇ ਜਾਣਕਾਰੀ ਇਕੱਠੀ ਕਰਨ ਵਿਚ ਪੁਲਿਸ ਅਫ਼ਸਰਾਂ ਨੂੰ ਇਕ ਵਰ੍ਹਾ ਲਗ ਗਿਆ। 5 ਅਕਤੂਬਰ, 1871 ਦੇ ਇਕ ਅਰਧ ਸਰਕਾਰੀ ਪੱਤਰ ਵਿਚ ਇਹ ਰਿਪੋਰਟ ਪੇਸ਼ ਕੀਤੀ ਗਈ :-

> "ਪਿਛਲੇ ਵਰ੍ਹੇ ਮਹਾਰਾਜੇ ਨੇ ਇਸ ਇਰਾਦੇ ਨਾਲ ਦੋ ਸੌ ਆਦਮੀਆਂ 'ਤੇ ਆਧਾਰਿਤ ਦੋ ਕੂਕਾ ਕੰਪਨੀਆਂ ਖੜ੍ਹੀਆਂ ਕੀਤੀਆਂ ਕਿ ਇਨ੍ਹਾਂ ਨੂੰ ਬਾਕਾਇਦਾ ਕੂਕਾ ਰੈਜਮੈਂਟ ਦੇ ਤੌਰ 'ਤੇ (ਯਥਾ ਲਿਖਤ) ਉਸੇ ਤਰ੍ਹਾਂ ਦਾ ਬੀਜ ਕੇਂਦਰ ਬਣਾਇਆ ਜਾਵੇਗਾ, ਜਿਸ ਤਰ੍ਹਾਂ, ਉਸ ਦੇ ਪਾਸ (ਅਸਪਸ਼ਟ ਲਿਖਾਵਟ) ਅਤੇ ਡੋਗਰਿਆਂ ਦੀਆਂ ਬਾਕਾਇਦਾ ਰੈਜਮੈਂਟਾਂ ਹਨ। ਪੰਜਾਬ ਵਿਚੋਂ ਭਰਤੀ ਕਰਨ ਲਈ ਜਾਣ ਵਾਲਿਆਂ ਨੂੰ ਉਸ ਨੇ ਆਦੇਸ਼ ਦਿੱਤਾ ਕਿ "ਵਧੀਆ ਸਿਹਤ ਵਾਲੇ ਚੰਗੇ ਘਰਾਂ ਦੇ ਵਿਅਕਤੀ ਲਏ ਜਾਣ।" ਉਸ ਦਾ ਖ਼ਿਆਲ ਸੀ ਕਿ ਚੰਗੇ ਘਰਾਂ ਦੇ ਵਿਅਕਤੀ ਭਰਤੀ ਕਰਨ ਨਾਲ ਉਹ ਇਨ੍ਹਾਂ ਦੇ ਪ੍ਰਭਾਵ ਰਾਹੀਂ ਇਨ੍ਹਾਂ ਦੇ ਰਿਸ਼ਤੇਦਾਰਾਂ ਦੀਆਂ ਸੇਵਾਵਾਂ ਵੀ ਪ੍ਰਾਪਤ ਕਰ ਸਕੇਗਾ। ਇਹ ਦੋ ਸੌ ਵਿਅਕਤੀ ਕੁਝ ਸਮਾਂ ਜੰਮੂ ਰਹੇ ਅਤੇ ਫਿਰ ਸ੍ਰੀਨਗਰ ਭੇਜ ਦਿੱਤੇ ਗਏ। ਉਥੇ ਰਹਿੰਦਿਆਂ ਉਨ੍ਹਾਂ ਨੂੰ ਖ਼ੂਬ ਥਾਪੜਾ ਦੇ ਕੇ ਖ਼ੁਸ਼ ਰਖਿਆ ਗਿਆ। ਤਨਖ਼ਾਹਾਂ ਦੇ ਵਿਤਕਰੇ ਤੋਂ ਬੇਪਰਵਾਹ ਹੋ ਕੇ ਉਨ੍ਹਾਂ ਨੂੰ ਬਾਕਾਇਦਾ ਤੋਹਫ਼ੇ ਭੇਜੇ ਗਏ ਅਤੇ ਜਿਸ ਕਿਸੇ ਨੇ ਵੀ ਦਰਬਾਰ 'ਚ ਹਾਜ਼ਿਰੀ ਲੁਆਉਣੀ ਚਾਹੀ, ਉਸ ਨੂੰ ਮਹੱਤਵਪੂਰਨ ਥਾਂ ਦਿੱਤੀ ਗਈ। ਸਵੇਰ ਦੀ ਪਰੇਡ ਮਗਰੋਂ ਉਨ੍ਹਾਂ ਦਾ ਦਰਬਾਰ ਜਾਣਾ ਆਮ ਜਿਹੀ ਗੱਲ ਸੀ। ਅਚਾਨਕ ਪਿਛਲੇ ਵਰ੍ਹੇ ਦੀ ਪਤਝੜ ਰੁੱਤੇ ਉਨ੍ਹਾਂ ਨੂੰ ਤਿੰਨ ਦਿਨਾਂ ਦੇ ਨੋਟਿਸ 'ਤੇ ਮੁਜ਼ੱਫਰਾਬਾਦ ਭੇਜ ਦਿੱਤਾ ਗਿਆ, ਜਿਥੇ ਯਕੀਨ ਕੀਤਾ ਜਾਂਦਾ ਹੈ ਕਿ ਉਨ੍ਹਾਂ ਨੂੰ ਪਹਿਲਾਂ ਵਾਲਾ ਸਲੂਕ ਨਹੀਂ ਮਿਲਿਆ। ਮੇਰਾ ਇਕ ਖ਼ਬਰੀਆ ਜਲਦਬਾਜ਼ੀ ਵਿਚ ਕੀਤੀ ਇਸ ਕਾਰਵਾਈ ਨੂੰ ਇਕ ਅੰਗਰੇਜ਼ ਅਫ਼ਸਰ ਦੀ ਉਸ ਟਿੱਪਣੀ ਨਾਲ ਜੋੜ ਕੇ ਵੇਖ ਰਿਹਾ ਹੈ, ਜੋ ਕਿਸੇ ਨੇ ਚੋਰੀਓਂ ਸੁਣ ਕੇ ਇਕ ਅਧਿਕਾਰੀ ਨੂੰ ਦੱਸ ਦਿੱਤਾ ਸੀ ਕਿ ਉਹ ਹੈਰਾਨ ਸੀ ਕਿ ਮਹਾਰਾਜਾ ਉਨ੍ਹਾਂ ਲੋਕਾਂ ਨੂੰ ਨੌਕਰੀਆਂ ਦੇ ਰਿਹਾ ਹੈ, ਜਿਨ੍ਹਾਂ ਨੂੰ ਬਰਤਾਨੀਆ ਸਰਕਾਰ ਕਦੀ ਫ਼ੌਜ ਵਿਚ ਭਰਤੀ ਨਾ ਕਰੇ। ਜਿਥੋਂ ਤਕ ਨਿਸ਼ਚਾ ਕੀਤਾ ਜਾ ਸਕਿਆ ਹੈ, ਇਸ ਵਰ੍ਹੇ ਪੰਜਾਬ ਤੋਂ ਕੋਈ ਰੰਗਰੂਟ ਨਹੀਂ ਆਇਆ ਹੈ।"[71]

ਮਹਾਰਾਜੇ ਵਲੋਂ ਕੂਕਾ ਰੈਜਮੈਂਟ ਦੇ ਅਚਾਨਕ ਹਟਾਏ ਜਾਣ ਨੇ ਅੰਗਰੇਜ਼ਾਂ ਲਈ ਇਸ ਰੈਜਮੈਂਟ ਦੇ ਗਠਨ ਦੇ ਮੁੱਢ ਬਾਰੇ ਜਾਣਨ ਦੀ ਫੌਰੀ ਲੋੜ ਰੇਖਾਂਕਿਤ ਕਰ ਦਿੱਤੀ। ਗੁਜਰਾਂਵਾਲੇ ਦੇ ਡਿਪਟੀ ਸੁਪਰਡੈਂਟ ਪੁਲਿਸ ਨੇ ਦੋ ਕੂਕਿਆਂ ਤੋਂ ਪੁੱਛ-ਪੜਤਾਲ ਕੀਤੀ, ਜਿਨ੍ਹਾਂ ਦੱਸਿਆ ਕਿ :-

"1868 ਵਿਚ ਗੁਰੂ ਰਾਮ ਸਿੰਘ ਦੇ ਆਦੇਸ਼ 'ਤੇ ਸਹਾਰਨਪੁਰ ਜ਼ਿਲ੍ਹੇ (ਉੱਤਰ ਪੱਛਮੀ ਸੂਬਾ) ਦੇ ਸਢੌਰਾ, ਹੁਣ ਜ਼ਿਲ੍ਹਾ ਅੰਬਾਲਾ, ਦੇ ਜਾਗੀਰਦਾਰ ਸੂਬਾ ਹੀਰਾ ਸਿੰਘ ਨੇ ਮਹਾਰਾਜਾ ਜੰਮੂ ਤਕ ਪਹੁੰਚ ਕੀਤੀ ਸੀ ਕਿ ਉਹ ਆਪਣੀ ਰਿਆਸਤ ਵਿਚ ਕੂਕਿਆਂ ਦੀਆਂ ਦੋ ਕੰਪਨੀਆਂ ਖੜ੍ਹੀਆਂ ਕਰੇ। ਮਹਾਰਾਜਾ ਹੀਰਾ ਸਿੰਘ ਦੇ ਸੁਝਾਅ ਨਾਲ ਸਹਿਮਤ ਹੋ ਗਿਆ ਅਤੇ ਉਸ ਨੇ ਉਸ ਨੂੰ ਕਰਨਲ ਹੁਕਮਾ ਸਿੰਘ ਅਧੀਨ ਇੰਨ੍ਹਾਂ ਕੰਪਨੀਆਂ ਦੀ ਕਮਾਨ ਸੰਭਾਲਣ ਲਈ ਆਖਿਆ। ਸੂਬਾ ਹੀਰਾ ਸਿੰਘ ਭੈਣੀ ਸਾਹਿਬ ਮੁੜ ਗਿਆ ਅਤੇ ਉਸ ਨੇ ਨਾਮਧਾਰੀ ਗੁਰੂ ਰਾਮ ਸਿੰਘ ਪਾਸੋਂ ਫੌਰੀ ਤੌਰ 'ਤੇ 175 ਕੂਕੇ ਆਪਣੇ ਨਾਲ ਜੰਮੂ ਲਿਜਾਣ ਦੀ ਆਗਿਆ ਪ੍ਰਾਪਤ ਕਰ ਲਈ। ਪਰ ਜਦੋਂ ਮਹਾਰਾਜਾ ਨੂੰ ਬੁੱਚੜਾਂ ਦੇ ਕਤਲੇ-ਆਮ ਦੀ ਖ਼ਬਰ ਮਿਲੀ ਤਾਂ ਉਸ ਨੇ ਇਹ ਕੰਪਨੀਆਂ ਫੌਰਨ ਬਰਖ਼ਾਸਤ ਕਰ ਦਿੱਤੀਆਂ।"[72]

ਪੰਜਾਬ ਦੇ ਇੰਸਪੈਕਟਰ ਜਨਰਲ ਪੁਲਿਸ ਨੂੰ ਇਸ ਘਟਨਾ ਬਾਰੇ ਗਿਆਤ ਸੀ ਅਤੇ ਉਸ ਨੇ ਸਰਕਾਰ ਨੂੰ ਚੇਤੰਨ ਕਰ ਦਿੱਤਾ ਸੀ।[73]

ਅੰਗਰੇਜ਼ ਸਰਕਾਰ ਨੂੰ ਪਰੇਸ਼ਾਨ ਕਰਨ ਵਾਲੀ ਇੱਕ ਹੋਰ ਘਟਨਾ ਨਾਮਧਾਰੀ ਗੁਰੂ ਅਤੇ ਨੈਪਾਲ ਦੇ ਰਾਣਾ ਜੰਗ ਬਹਾਦਰ ਵਿਚਕਾਰ ਹੋਇਆ ਸੰਪਰਕ ਸੀ। ਆਖਿਆ ਜਾਂਦਾ ਹੈ ਕਿ ਰਾਣਾ ਪੰਜਾਬ ਵਿਚ ਵੱਧ ਰਹੀ ਕੂਕਾਵਾਦ ਦੀ ਲੋਕਪ੍ਰਿਯਤਾ ਤੋਂ ਬਹੁਤ ਪ੍ਰਭਾਵਿਤ ਸੀ। ਜਿਥੋਂ ਤਕ ਸਰਕਾਰੀ ਨੌਕਰੀਆਂ ਦਾ ਸਵਾਲ ਸੀ, ਨੈਪਾਲ ਦੇ ਹਾਕਿਮ ਦੇ ਮਹਾਰਾਜਾ ਰਣਜੀਤ ਸਿੰਘ ਨਾਲ ਪੁਰਾਣੇ ਸੰਬੰਧ ਸਨ। ਉਸ ਦੇ ਰਾਜ-ਕਾਲ ਵਿਚ ਜੰਗ ਬਹਾਦਰ ਪੰਜਾਬ ਵਿਚ ਨੌਕਰੀਆਂ ਦੀ ਸੰਭਾਵਨਾ ਤਲਾਸ਼ ਕਰਨੀ ਚਾਹ ਰਿਹਾ ਸੀ। ਇਸੇ ਤਰ੍ਹਾਂ 16 ਕੂਕਿਆਂ ਨੇ ਨੈਪਾਲ ਦੀ ਸੈਨਾ ਵਿਚ ਭਰਤੀ ਹੋਣ ਦਾ ਯਤਨ ਕੀਤਾ ਸੀ। ਇਨ੍ਹਾਂ ਚਾਹਵਾਨਾਂ ਵਿਚ ਹਰੀ ਸਿੰਘ, ਕ੍ਰਿਪਾਲ ਸਿੰਘ, ਬਿਸ਼ਨ ਸਿੰਘ, ਨਿਹਾਲ ਸਿੰਘ ਅਤੇ ਆਸਾ ਸਿੰਘ ਮਹੱਤਵਪੂਰਨ ਨਾਂ ਸਨ। ਇਨ੍ਹਾਂ ਨੂੰ ਨੈਪਾਲ ਦੇ ਸਰਕਾਰੀ ਹਲਕਿਆਂ ਵਿਚ ਚੰਗੀ ਤਰ੍ਹਾਂ ਜਾਣਿਆ-ਪਛਾਣਿਆ ਜਾਂਦਾ ਸੀ। ਇਨ੍ਹਾਂ ਕੂਕਿਆਂ ਨਾਲ ਆਪਣੇ ਸੰਬੰਧਾਂ ਦੇ ਕਾਰਨ ਹੀ ਰਾਣਾ ਜੰਗ ਬਹਾਦਰ ਨਾਮਧਾਰੀ ਗੁਰੂ ਨਾਲ ਮੁਲਾਕਾਤ ਕਰਨੀ ਚਾਹ ਰਿਹਾ ਸੀ। ਪੁਲਿਸ ਰਿਪੋਰਟ ਵਿਚ ਲਿਖਿਆ ਹੈ ਕਿ ਨੈਪਾਲ ਦੇ ਮਹਾਰਾਣਾ ਨੇ ਇਕ ਚਿੱਠੀ ਲਿਖ ਕੇ ਨਾਮਧਾਰੀ ਗੁਰੂ ਰਾਮ ਸਿੰਘ ਪਾਸੋਂ ਨੈਪਾਲ ਰੈਜਮੈਂਟਾਂ ਲਈ ਬੰਦਿਆਂ ਦੀ ਮੰਗ ਕੀਤੀ ਸੀ। ਜਵਾਬ ਵਿਚ ਨਾਮਧਾਰੀ ਗੁਰੂ ਨੇ ਲਿਖਿਆ ਕਿ ਉਹ ਨਾ ਕਿਸੇ ਕੂਕੇ ਨੂੰ ਭੇਜਣਗੇ ਅਤੇ ਨਾ ਆਪ ਉਸ ਨਾਲ ਮੁਲਾਕਾਤ ਲਈ ਜਾਣਗੇ ਪਰ ਉਹ ਮਹਾਰਾਣਾ ਲਈ ਕੁਝ ਤੋਹਫ਼ੇ ਭੇਜਣਗੇ। 1870-71 ਵਿਚ ਕੂਕਿਆਂ ਦਾ ਇਕ ਦੂਤ ਕੁਝ ਪੰਜਾਬੀ ਮੱਝਾਂ ਅਤੇ ਖੱਚਰਾਂ ਲੈ ਕੇ ਨੈਪਾਲ ਗਿਆ ਅਤੇ ਉਸ ਨੇ ਜੰਗ ਬਹਾਦਰ ਨਾਲ ਕਈ ਵਾਰੀ ਗੱਲਬਾਤ ਕੀਤੀ। ਬਹੁਤ ਸੰਭਵ ਹੈ ਕਿ ਕੂਕਾ ਦੂਤ ਨੈਪਾਲ ਦੀ ਸੈਨਾ ਵਿਚ ਨਾਮਧਾਰੀ ਸਿੱਖਾਂ ਲਈ ਨੌਕਰੀ ਦੀਆਂ ਸੰਭਾਵਨਾਵਾਂ ਤਲਾਸ਼ ਕਰ ਰਿਹਾ ਹੋਵੇ। ਜਵਾਬ ਵਿਚ ਮਹਾਰਾਣਾ ਨੇ ਵੀ

ਨਾਮਧਾਰੀ ਗੁਰੂ ਲਈ 500 ਰੁਪਏ ਨਕਦ, ਇਕ ਸੋਨੇ ਦੀ ਕੰਠੀ, ਇਕ ਦੁਸ਼ਾਲਾ, ਇਕ ਘੋੜਾ ਅਤੇ ਦੋ ਖੁਖਰੀਆਂ ਤੋਹਫੇ ਵੱਜੋਂ ਭੇਜੀਆਂ।

ਅੰਗਰੇਜਾਂ ਨੇ ਨੈਪਾਲ ਦੇ ਹੁਕਮਰਾਨ ਨੂੰ ਆਪਣੀ ਨਰਾਜ਼ਗੀ ਜਤਾਈ ਅਤੇ ਆਪਣੇ ਏਜੰਟ ਨਿਯੁਕਤ ਕੀਤੇ, ਜਿਨ੍ਹਾਂ ਨੈਪਾਲ ਦੇ ਹੁਕਮਰਾਨ ਨਾਲ ਕੂਕਿਆਂ ਦੇ ਸੰਬੰਧਾਂ ਦੀ ਅਸਲ ਸੂਰਤ ਦਾ ਪਤਾ ਲਗਾਉਣਾ ਸੀ। ਕਾਠਮਾਂਡੂ ਵਿਚਲੇ ਆਪਣੇ ਏਜੰਟ ਤੋਂ ਅੰਗਰੇਜ਼ਾਂ ਨੂੰ ਪੰਜਾਬ ਵਿਚ ਨਾਮਧਾਰੀ ਸ਼ਰਧਾਲੂਆਂ ਦੀ ਵੱਡੀ ਗਿਣਤੀ (ਤਿੰਨ ਲੱਖ) ਹੋਣ ਬਾਰੇ ਪਤਾ ਲੱਗਾ। ਇਸ ਦੇ ਨਾਲ ਹੀ ਅੰਗਰੇਜ਼ਾਂ ਨੇ ਮਹਿਸੂਸ ਕੀਤਾ ਕਿ ਕੂਕੇ ਕੇਵਲ ਨੈਪਾਲ ਦੀ ਸੈਨਾ ਵਿਚ ਨੌਕਰੀਆਂ ਭਾਲ ਰਹੇ ਸਨ ਅਤੇ ਰਾਣਾ ਉਨ੍ਹਾਂ ਨੂੰ ਕੋਈ ਬੇਲੋੜਾ ਉਤਸ਼ਾਹ ਨਹੀਂ ਵਿਖਾ ਰਿਹਾ ਸੀ। ਕਿਉਂਕਿ ਇਸ ਸੈਨਾ ਵਿਚ ਕਿਸੇ ਵੀ ਵਿਦੇਸ਼ੀ ਨੂੰ ਭਰਤੀ ਨਹੀਂ ਕੀਤਾ ਜਾ ਸਕਦਾ ਸੀ, ਇਸ ਲਈ ਕੂਕਿਆਂ ਦੇ ਭਰਤੀ ਹੋਣ ਦਾ ਕੋਈ ਸਵਾਲ ਹੀ ਨਹੀਂ ਸੀ। ਅੱਗੇ ਚਲ ਕੇ ਅਸੀਂ ਵੇਖਾਂਗੇ ਕਿ ਰਾਣਾ ਭਾਰਤ-ਚੀਨ ਸੰਬੰਧਾਂ ਦੇ ਸੰਦਰਭ ਵਿਚ ਅੰਗਰੇਜ਼ਾਂ ਉੱਪਰ ਕੂਟਨੀਤਿਕ ਦਬਾਉ ਬਣਾਉਣ ਦਾ ਯਤਨ ਕਰ ਰਿਹਾ ਸੀ। ਮਹਾਰਾਜਾ ਜੰਮੂ-ਕਸ਼ਮੀਰ ਵਾਂਗ ਹੀ ਰਾਣਾ ਨੇ ਵੀ ਕੂਕਿਆਂ ਵੱਲੋਂ ਰਿਆਸਤ ਮਾਲੇਰਕੋਟਲਾ 'ਤੇ ਹਮਲਾ ਕੀਤੇ ਜਾਣ 'ਤੇ ਕੂਕਿਆਂ ਨੂੰ ਬਰਖ਼ਾਸਤ ਕਰ ਦਿੱਤਾ। ਇਹ ਕੂਕੇ ਕੇਵਲ ਗੋਰਖਿਆਂ ਨੂੰ ਫੌਜੀ ਸਿਖਲਾਈ ਦੇਣ ਲਈ ਨੌਕਰ ਰੱਖੇ ਗਏ ਸਨ।[74]

ਇਨ੍ਹਾਂ ਘਟਨਾਵਾਂ ਵਿਚੋਂ ਨਾਮਧਾਰੀ ਮਿਸ਼ਨ ਦੀਆਂ ਗੁੱਝੀਆਂ ਰਾਜਨੀਤਿਕ ਸੁਰਾਂ ਸਪਸ਼ਟ ਸੁਣੀਆਂ ਜਾ ਸਕਦੀਆਂ ਹਨ। ਨਾਮਧਾਰੀ ਗੁਰੂ ਦੀ ਕਾਮਨਾ ਕਿ ਰੂਸ ਬਰਤਾਨਵੀ ਰਾਜ ਉੱਪਰ ਹਮਲਾ ਕਰੇ, ਇਨ੍ਹਾਂ ਸੁਰਾਂ ਨੂੰ ਵਧੇਰੇ ਗੋਚਰ ਬਣਾ ਰਹੀ ਸੀ। ਨਾਮਧਾਰੀ ਗੁਰੂ ਨੇ ਬਰਮਾ ਤੋਂ ਆਪਣੇ ਚੇਲਿਆਂ ਨੂੰ ਕਈ ਚਿੱਠੀਆਂ ਲਿਖ ਕੇ ਪੁੱਛਿਆ ਸੀ ਕਿ ਰੂਸ ਨੇ ਜੋ ਹਮਲਾ ਕਰਨਾ ਸੀ, ਉਸ ਦਾ ਕੀ ਬਣਿਆ। ਪਰ ਸਾਡੇ ਪਾਸ ਇੱਕੋ-ਇੱਕ ਹਵਾਲਾ ਬਿਸ਼ਨ ਸਿੰਘ ਦਾ ਮੌਜੂਦ ਹੈ, ਜਿਸ ਨੂੰ ਰੂਸ ਭੇਜਿਆ ਗਿਆ ਸੀ ਅਤੇ ਜਿਸ ਨੇ ਨਾਮਧਾਰੀ ਗੁਰੂ ਰਾਮ ਸਿੰਘ ਦੀ ਇੱਛਾ ਅਨੁਸਾਰ ਰੂਸ ਸਰਕਾਰ ਦੀ ਨੌਕਰੀ ਕਰ ਲਈ ਸੀ।

## *ਹਵਾਲੇ ਅਤੇ ਟਿੱਪਣੀਆਂ*


1. ਜਸਵੰਤ ਸਿੰਘ ਜੱਸ : 'ਬਾਬਾ ਰਾਮ ਸਿੰਘ ਨਾਮਧਾਰੀ' : ਕਸਤੂਰੀ ਲਾਲ ਐਂਡ ਸਨਜ਼, ਅੰਮ੍ਰਿਤਸਰ : 1962 : ਪੰਨਾ 2.
2. ਹਰਬੰਸ ਸਿੰਘ (ਸੰਪਾਦਕ) : 'ਦੀ ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ': ਭਾਗ-I, : ਪੰਜਾਬੀ ਯੂਨੀਵਰਸਿਟੀ, ਪਟਿਆਲਾ : 1995; ਪੰਨਾ 265.
3. ਉਪਰੋਕਤ : ਪੰਨਾ 265.
4. 'ਨਾਮਧਾਰੀ ਸਿੱਖਸ-ਏ ਬ੍ਰੀਫ਼ ਅਕਾਊਂਟ' (ਗਿਆਨੀ ਗਿਆਨ ਸਿੰਘ ਦੁਆਰਾ ਵਰਣਿਤ) · (ਹਰਭਜਨ ਸਿੰਘ ਦੁਆਰਾ ਅੰਗਰੇਜ਼ੀ ਰੂਪ) : ਮੈਨੇਜਰ ਸਤਿਜੁਗ, ਸ੍ਰੀ ਜੀਵਨ ਨਗਰ, ਸਿਰਸਾ : 2000 : ਪੰਨਾ 48-49.
5. ਹਰਬੰਸ ਸਿੰਘ : 'ਦੀ ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ' : ਭਾਗ-III , ਪੰਜਾਬੀ ਯੂਨੀਵਰਸਿਟੀ, ਪਟਿਆਲਾ : 1997 : ਪੰਨਾ 514

6. 'ਗਜ਼ੇਟੀਅਰ ਆਫ਼ ਲੁਧਿਆਣਾ ਡਿਸਟ੍ਰਿਕਟ' ਵਿਚ ਦਰਜ : 1888-1889 : ਪੰਜਾਬ ਸਰਕਾਰ, ਲਾਹੌਰ : ਪੰਨੇ 66-67
7. ਹਰਜੋਤ ਉਬਰਾਇ : 'ਦੀ ਕੰਸਟ੍ਰਕਸ਼ਨ ਆਫ਼ ਰਿਲੀਜਸ ਬਾਉਂਡਰੀਜ਼' : ਆਕਸਫੋਰਡ ਇੰਡੀਆ ਪੇਪਰ ਬੈਕਸ : 2001: ਪੰਨਾ 154.
8. ਉਪਰੋਕਤ : ਪੰਨਾ 160.
9. ਉਪਰੋਕਤ : ਪੰਨਾ 162.
10. ਵੇਰਵੇ ਲਈ ਵੇਖੋ 'ਏ ਗਲੋਸਰੀ ਆਫ਼ ਟ੍ਰਾਈਬਜ਼ ਐਂਡ ਕਾਸਟਸ ਆਫ਼ ਪੰਜਾਬ ਐਂਡ ਨੋਰਥ-ਵੈਸਟ ਫਰੰਟੀਅਰ ਪ੍ਰੋਵਿੰਸ' (ਸੰਪਾਦਕ ਐਚ. ਏ. ਰੋਜ਼.) : ਭਾਗ-I : ਲੋ ਪ੍ਰਾਈਸ ਪਬਲੀਕੇਸ਼ਨਜ਼, ਦਿੱਲੀ : 1999 (ਪਹਿਲੀ ਵਾਰ 1919 ਵਿਚ ਪ੍ਰਕਾਸ਼ਿਤ) : ਪੰਨੇ 710-716 : ਸਿੱਖਾਂ ਦੇ ਹੋਰ ਧਾਰਮਿਕ ਅਸਥਾਨ ਜਿਥੇ ਰਲੇ-ਮਿਲੇ ਵਿਸ਼ਵਾਸ਼ ਅਤੇ ਪ੍ਰਥਾਵਾਂ ਪ੍ਰਚੱਲਤ ਸਨ ਤੇ ਮੇਲੇ ਜੁੜਦੇ ਸਨ, ਉਹ ਸਨ—ਡੇਰਾ ਬਾਬਾ ਨਾਨਕ ਵਿਖੇ ਚੋਲਾ ਸਾਹਿਬ ਤੇ ਟਾਹਲੀ ਸਾਹਿਬ; ਅਚਲ ਸਾਹਿਬ, ਬਟਾਲਾ, ਗੁਰੂਸਰ, ਖੋਸਾ ਕੋਟਲਾ, ਤਹਿਸੀਲ ਜ਼ੀਰਾ, ਫਿਰੋਜ਼ਪੁਰ, ਸ੍ਰੀ ਦਰਬਾਰ ਸਾਹਿਬ ਨਾਲ ਸੰਬੰਧਤ ਗੁਰਦਵਾਰੇ ਸ਼ਹੀਦ ਗੰਜ, ਟਿੱਬੀ ਸਾਹਿਬ, ਮੁਖਮੰਜਨ ਸਾਹਿਬ ਅਤੇ ਤੰਬੂ ਸਾਹਿਬ । ਸ਼ਹੀਦ ਗੰਜ ਉਹ ਅਸਥਾਨ ਹੈ ਜਿਥੇ ਗੁਰੂ ਗੋਬਿੰਦ ਸਿੰਘ ਦੇ ਚੇਲੇ ਮਾਰ ਕੇ ਸਾੜੇ ਗਏ ਸਨ । ਟਿੱਬੀ ਸਾਹਿਬ ਉਹ ਹੈ ਜਿਥੇ ਉਨ੍ਹਾਂ ਦੁਸ਼ਮਨ ਨਾਲ ਜੰਗ ਲੜੀ ਸੀ । ਇਹ ਅਸਥਾਨ ਦਰਬਾਰ ਸਾਹਿਬ ਤੋਂ ਪੱਛਮ ਵੱਲ ਇਕ ਮੀਲ ਦੀ ਦੂਰੀ 'ਤੇ ਹੈ । ਇਥੋਂ ਗੁਰੂ ਸਾਹਿਬ ਟਿੱਬੀ ਤੋਂ ਪੱਛਮ ਵੱਲ ਰਵਾਨਾ ਹੋਏ ਸਨ, ਜਿਥੇ ਇਕ ਹੋਰ ਗੁਰਦਵਾਰਾ ਹੈ, ਜਿਸ ਨੂੰ ਮੁਖਮੰਜਨ ਸਾਹਿਬ ਆਖਿਆ ਜਾਂਦਾ ਹੈ ਕਿਉਂਕਿ ਇਥੇ ਗੁਰੂ ਸਾਹਿਬ ਨੇ ਦਾਤਣ-ਕੁੱਲਾ ਕੀਤਾ ਸੀ ।
11. ਐਮ. ਐਮ. ਆਹਲੂਵਾਲੀਆ ਦੁਆਰਾ ਉਧੱਰਿਤ : 'ਕੂਕਾਜ਼' : ਏਲਾਈਡ ਪਬਲੀਸ਼ਰਜ਼, ਨਵੀਂ ਦਿੱਲੀ : 1965 ਪੰਨੇ 45-46.
12. ਸੰਤ ਸੰਤੋਖ ਸਿੰਘ ਬਾਹੋਵਾਲ : 'ਸਤਿਗੁਰੂ ਬਿਲਾਸ' (ਸੰਪਾਦਕ ਜਸਵਿੰਦਰ ਸਿੰਘ) ਭਾਗ-I, ਨਾਮਧਾਰੀ ਦਰਬਾਰ, ਭੈਣੀ ਸਾਹਿਬ, ਲੁਧਿਆਣਾ : 2002 : ਪੰਨੇ 152-153.
13. ਗੰਡਾ ਸਿੰਘ : ਪੰਨੇ 16-18.
14. 'ਕੂਕਾਜ਼' ਵਿਚ ਦਰਜ (ਐਮ. ਐਮ. ਆਹਲੂਵਾਲੀਆ) : ਏਲਾਈਡ ਪਬਲੀਸ਼ਰਜ਼, ਨਵੀਂ ਦਿੱਲੀ : 1965 ਪੰਨੇ 47-48.
15. 'ਨਾਮਧਾਰੀ ਸਿੱਖਸ-ਏ ਬ੍ਰੀਫ਼ ਅਕਾਊਂਟ' (ਗਿਆਨੀ ਗਿਆਨ ਸਿੰਘ ਦੁਆਰਾ ਵਰਣਿਤ) ਪੰਨੇ 56-57.
16. 'ਚੰਡੀ ਦੀ ਵਾਰ' : ਅਸਲ ਨਾਂ 'ਵਾਰ ਸ੍ਰੀ ਭਗੌਤੀ ਜੀ ਕੀ' ਕ੍ਰਿਤ ਗੁਰੂ ਗੋਬਿੰਦ ਸਿੰਘ ਦਸ਼ਮ ਗ੍ਰੰਥ ਵਿਚ ਸ਼ਾਮਿਲ : ਚੰਡੀ ਅਤੇ ਹੋਰਨਾ ਦੇਵਤਿਆਂ ਦੇ ਰਾਖਸ਼ਾਂ ਨਾਲ ਸੰਗਰਾਮ ਦੀ ਕਹਾਣੀ ਹੈ । ਕਵਿਤਾ ਵਿਚ ਨੇਕੀ ਅਤੇ ਬਦੀ ਵਿਚਕਾਰ ਦੇ ਅੰਦਰੂਨੀ ਸੰਘਰਸ਼ ਦਾ ਦ੍ਰਿਸ਼ਟਾਂਤ ਲਿਆ ਗਿਆ ਹੈ । ਕਥਾ ਦਾ ਸ੍ਰੋਤ 'ਦੇਵੀ ਮਹਾਤਮਯ' ਹੈ । 'ਮਾਰਕੰਡੇਯ ਪੁਰਾਣ' ਦਾ ਇੱਕ ਅੰਸ਼ । ਮੁੱਖ ਤੌਰ 'ਤੇ ਕਹਾਣੀ ਪ੍ਰਾਚੀਨ ਵੇਰਵੇ 'ਤੇ ਆਧਾਰਿਤ ਹੈ ਪਰ ਪ੍ਰਮੁਖ ਰੁਚੀ ਚੰਡੀ ਦੇ ਚਰਿੱਤਰ ਵਿਚ ਹੈ ਜੋ ਕਵੀ ਦੇ ਸਿਰਜਨਾਤਮਕ ਗਿਆਨ ਸਦਕਾ ਆਪਣੇ ਮਿਥਕੀ-ਮੂਲ ਤੋਂ ਅਗਾਂਹ ਲੰਘ ਕੇ ਵਾਸਤਵਿਕਤਾ ਅਤੇ ਨਿਸ਼ਚੇਆਤਮਿਕਤਾ ਦਾ ਰੂਪ ਧਾਰਨ ਕਰ ਲੈਂਦਾ ਹੈ । ਪੰਜਾਬੀ ਵਿਚ ਰਚੀ ਗਈ ਇਹ ਵਾਰ ਦਸ਼ਮ ਗ੍ਰੰਥ ਵਿਚ ਮੌਜੂਦ ਚੰਡੀ ਸੰਬੰਧੀ ਕਵਿਤਾਵਾਂ ਦੀ ਤ੍ਰਿਕੜੀ ਵਿਚੋਂ ਇੱਕ ਹੈ । ਬਾਕੀ ਦੀਆਂ ਦੋ ਕਵਿਤਾਵਾਂ ਬ੍ਰਜ ਭਾਸ਼ਾ ਵਿਚ ਹਨ । "ਦੀ ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ" : (ਸੰਪਾਦਕ ਹਰਬੰਸ ਸਿੰਘ) ਭਾਗ-I, : ਪੰਜਾਬੀ ਯੂਨੀਵਰਸਿਟੀ, ਪਟਿਆਲਾ : 1995 : ਪੰਨਾ 434.
17. ਇਸ ਰਸਮ ਦੇ ਵੇਰਵੇ ਲਈ ਵੇਖੋ ਐਮ. ਐਮ. ਆਹਲੂਵਾਲੀਆ : ਪੰਨੇ 48-49.
18. ਉਪਰੋਕਤ : ਪੰਨਾ 48.
19. "ਕੀਰਤਨ; ਉੱਚੀ ਸੁਰ ਵਿਚ ਗਾਇਨ; ਕਿਸੇ ਵਿਅਕਤੀ ਦੇ ਨਾਂ ਅਤੇ ਗੁਣਾਂ ਦਾ ਮੌਖਿਕ ਅਤੇ ਸਾਹਿਤਿਕ ਗਾਇਨ । ਇਸ ਦਾ ਤਕਨੀਕੀ ਅਰਥ ਨਾਮ ਦੇ ਬਾਰ-ਬਾਰ ਉਚਾਰਣ ਵਿਚ ਲੁਕਿਆ ਹੈ । ਭਗਤੀ ਦੇ ਨੌਂ ਪ੍ਰਕਾਰਾਂ ਵਿਚ ਕੀਰਤਨ ਦੂਸਰੇ ਨੰਬਰ 'ਤੇ ਹੈ । ਹੋਰ ਵਧੇਰੇ ਤਕਨੀਕੀ ਅਰਥਾਂ ਵਿਚ ਇਹ ਉਸ ਭਗਤੀ ਪੂਰਨ ਸੰਗੀਤ ਦੀ ਵਿਵਿਧਤਾ ਹੈ ਜਿਸ ਦਾ ਪ੍ਰਯੋਗ ਪਰਮਾਤਮਾ ਦਾ ਨਾਮ ਜਪਣ ਲਈ ਜਾਂ ਉਸ ਦੀ ਉਸਤਤਿ ਕਰਨ ਲਈ ਕੀਤਾ ਜਾਂਦਾ ਹੈ ।" ਏ ਗਲੋਸਰੀ ਆਫ਼ ਇੰਡੀਅਨ ਰਿਲੀਜਿਅਸ ਟਰਮਜ਼ ਐਂਡ ਕੌਨਸੈਪਟਸ' (ਨਰਿੰਦਰ ਨਾਥ ਭੱਟਾਚਾਰੀਆ) : ਮਨੋਹਰ, ਦਿੱਲੀ : 1999 : ਪੰਨੇ 85-86.

20. ਵਿਸਥਾਰ ਲਈ ਵੇਖੋ ਪਿਸ਼ੌਰਾ ਸਿੰਘ : 'ਦੀ ਗੁਰੂ ਗ੍ਰੰਥ ਸਾਹਿਬ' : ਓ. ਯੂ. ਪੀ. 2000 : ਪੰਨੇ 269-270; ਰਤਨ ਸਿੰਘ ਜੱਗੀ : ਗੁਰੂ ਗ੍ਰੰਥ ਵਿਸ਼ਵਕੋਸ਼ : ਪੰਜਾਬੀ ਯੂਨੀਵਰਸਿਟੀ, ਪਟਿਆਲਾ : 2002 : ਪੰਨੇ 340-42.
21. 'ਗਾਥਾ ਸਵਤੰਤਰਤਾ ਸੰਗ੍ਰਾਮ ਦੀ' ਵਿਚ ਦਰਜ (ਦਲੀਪ ਸਿੰਘ ਨਾਮਧਾਰੀ) : ਨਾਮਧਾਰੀ ਦਰਬਾਰ, ਭੈਣੀ ਸਾਹਿਬ, 2002 : ਪੰਨਾ 27-28.
22. ਹਰਬੰਸ ਸਿੰਘ : 'ਦੀ ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ' : ਭਾਗ-I: ਪੰਜਾਬੀ ਯੂਨੀਵਰਸਿਟੀ, ਪਟਿਆਲਾ : 1995 : ਪੰਨੇ 563-64.
23. ਵਿਸਥਾਰ ਲਈ ਵੇਖੋ 'ਮਹਾਂ ਨੂਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ' ਨਵਯੁਗ ਪਬਲੀਸ਼ਰਜ਼, ਨਵੀਂ ਦਿੱਲੀ, 1999, ਪੰਨੇ 197-238; ਜਸਵੰਤ ਸਿੰਘ ਜੱਸ : ਪੰਨਾ 17.
24. ਦਲੀਪ ਸਿੰਘ ਨਾਮਧਾਰੀ : ਪੰਨੇ 111-112.
25. ਆਤਮਾ ਸਿੰਘ ਸਨਖਤਰਵੀ : 'ਸ੍ਰੀ ਨਾਨਕ ਰਾਜ' : ਨਾਮਧਾਰੀ ਦਰਬਾਰ, ਭੈਣੀ ਸਾਹਿਬ, 1997 : ਪੰਨੇ 253-54.
26. ਸੰਤੋਖ ਸਿੰਘ ਬਾਹੋਵਾਲ : ਪੰਨੇ 167-195.
27. ਨਿਧਾਨ ਸਿੰਘ ਆਲਮ : 'ਜੁਗ ਪਲਟਾਊ ਸਤਿਗੁਰੂ' : ਨਾਮਧਾਰੀ ਦਰਬਾਰ : 2006; ਪੰਨੇ 46-47; ਸੰਤੋਖ ਸਿੰਘ ਬਾਹੋਵਾਲ : ਪੰਨੇ 225-26
28. ਹਰਬੰਸ ਸਿੰਘ : 'ਦੀ ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ' : ਭਾਗ-III, ਪੰਨਾ 136.
29. 'ਨਾਮਧਾਰੀ ਸਿੱਖਸ-ਏ ਬ੍ਰੀਫ ਅਕਾਊਂਟ' (ਗਿਆਨੀ ਗਿਆਨ ਸਿੰਘ ਦੁਆਰਾ ਵਰਣਿਤ) : ਪੰਨੇ 68-71.
30. ਫੌਜਾ ਸਿੰਘ : ਪੰਨਾ 118.
31. ਜਸਵੰਤ ਸਿੰਘ ਜੱਸ, ਪੰਨੇ 19-20.
32. ਕ੍ਰਿਪਾਲ ਸਿੰਘ ਕਸੇਲ ਕ੍ਰਿਤ, 'ਤਵਾਰੀਖ਼ ਸੰਤ ਖ਼ਾਲਸਾ' ਵਿਚ ਦਰਜ : ਭਾਗ-I, : ਆਰਸੀ ਪਬਲੀਸ਼ਰਜ਼, ਦਿੱਲੀ : 2006; ਪੰਨੇ 537-38.
33. 1. ਸਤਿਗੁਰੂ ਰਾਮ ਸਿੰਘ ਦੀ ਮਾਤਾ ਮਾਤਾ ਸਦਾ ਕੌਰ, 2. ਸਤਿਗੁਰੂ ਦੀ ਪਤਨੀ ਬੀਬੀ ਜੱਸਾਂ, 3. ਸਤਿਗੁਰੂ ਰਾਮ ਸਿੰਘ ਦੀ ਮਾਮੀ ਅਤੇ ਮਿਸਤਰੀ ਹਰੀ ਸਿੰਘ ਦੀ ਪਤਨੀ ਬੀਬੀ ਰਾਮ ਕੌਰ, 4. ਸਿਆਹਰ ਪਿੰਡ ਦੇ ਲੰਬੜਦਾਰ ਸੰਤ ਰਣ ਸਿੰਘ ਦੀ ਪਤਨੀ ਬੀਬੀ ਖੇਮ ਕੌਰ, 5. ਹੰਢਯਾਇਆ ਪਿੰਡ ਦੇ ਨੰਦ ਸਿੰਘ ਦੀ ਪਤਨੀ ਮਾਈ ਇੰਦਰ ਕੌਰ, 6. ਪਿੰਡ ਗੁੱਜਰਵਾਲ (ਲੁਧਿਆਣਾ) ਦੇ ਧੰਨਾ ਸਿੰਘ ਦੀ ਪੁੱਤਰੀ ਬੀਬੀ ਕਰਮ ਕੌਰ, 7. ਲੋਹਗੜ੍ਹ (ਲੁਧਿਆਣਾ) ਦੇ ਹੁਕਮ ਸਿੰਘ ਦੀ ਪਤਨੀ ਬੀਬੀ ਸਾਹਿਬ ਕੌਰ, 8. ਦਿੱਤਪੁਰ ਦੇ ਨਰੈਣ ਸਿੰਘ ਦੀ ਪਤਨੀ ਬੀਬੀ ਖੇਮ ਕੌਰ, 9. ਸਿਆਹਰ ਪੱਤੇ ਦੇ ਉੱਤਮ ਸਿੰਘ ਦੀ ਪਤਨੀ ਬੀਬੀ ਮਾਨ ਕੌਰ, 10. ਸਤਿਗੁਰੂ ਰਾਮ ਸਿੰਘ ਦੀ ਪੁੱਤਰੀ ਬੀਬੀ ਦਿਆ ਕੌਰ, 11. ਭਾਈ ਖਜ਼ਾਨ ਸਿੰਘ (ਲੁਧਿਆਣਾ) ਦੀ ਪਤਨੀ ਬੀਬੀ ਭੋਲੀ, 12. ਚੱਕ ਦੇਸ ਰਾਜ (ਜਲੰਧਰ) ਤੋਂ ਬੀਬੀ ਉੱਤਮ ਕੌਰ, 13. ਲੁਧਿਆਣੇ ਤੋਂ ਮਾਈ ਭਾਗੋ, 14. ਲੁਧਿਆਣੇ ਤੋਂ ਮਾਈ ਤਾਬੋ, 15. ਪਿੰਡ ਖਮਾਣੋਂ (ਲੁਧਿਆਣਾ) ਦੇ ਪ੍ਰਤਾਪ ਸਿੰਘ ਦੀ ਪਤਨੀ ਬੀਬੀ ਬਚਿੱਤਰ ਕੌਰ, 16. ਖਮਾਣੋਂ ਪਿੰਡ (ਲੁਧਿਆਣਾ) ਦੇ ਗ੍ਰੰਥੀ ਸੰਤ ਪ੍ਰਤਾਪ ਸਿੰਘ ਦੀ ਪਤਨੀ ਬੀਬੀ ਧੰਨ ਕੌਰ । ਸੂਚੀ ਬਣਾਈ ਪ੍ਰੀਤਮ ਸਿੰਘ ਕਵੀ ਨੇ ਆਪਣੀ ਪੁਸਤਕ 'ਇਸਤਰੀਆਂ ਦਾ ਪਹਿਲਾ ਮੁਕਤੀਦਾਤਾ' ਵਿਚ : 'ਤਵਾਰੀਖ਼ ਸੰਤ ਖ਼ਾਲਸਾ' ਵਿਚ ਦਰਜ ਪੰਨੇ 554-555.
34. 1. ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਧੂਰਕੋਟ ਦੇ ਭਾਈ ਜੋਗਾ ਸਿੰਘ ਦੀ ਪੁੱਤਰੀ ਅਤੇ ਜਲੰਧਰ ਦੇ ਮੁਠੱਡਾ ਪਿੰਡ ਦੇ ਭਾਈ ਫਤਿਹ ਸਿੰਘ ਦੇ ਪੁੱਤਰ ਬੀਰ ਸਿੰਘ ਦੀ ਪਤਨੀ ਬੀਬੀ ਬਿਸ਼ਨ ਕੌਰ, 2. ਖੋਟੇ ਪਿੰਡ ਦੇ ਸੂਬਾ ਸਮੁੰਦ ਸਿੰਘ ਦੀ ਪੁੱਤਰੀ ਅਤੇ ਫਿਰੋਜ਼ਪੁਰ ਜ਼ਿਲ੍ਹੇ ਦੇ ਪਿੰਡ ਥਰ੍ਹੀ ਦੇ ਮੁੰਡੇ ਨੂੰ ਵਿਆਹੀ, 3. ਭਾਈ

ਬੁੱਧ ਸਿੰਘ ਦੀ ਪੁੱਤਰੀ ਅਤੇ ਧੁਲੇਟੇ (ਜਲੰਧਰ) ਪਿੰਡ ਵਿਆਹੀ ਪ੍ਰੇਮ ਕੌਰ. 4. ਸੰਤ ਫਤਿਹ ਸਿੰਘ ਦੀ ਪੁੱਤਰੀ ਅਤੇ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਨਿਹਾਲੇਵਾਲਾ ਵਿਆਹੀ ਦੇਸ ਕੌਰ. 5. ਦੌਧਰ ਪਿੰਡ (ਫਿਰੋਜ਼ਪੁਰ) ਦਾ ਸੰਤ ਕਾਲਾ ਸਿੰਘ. 6. ਪਿੰਡ ਉੱਭੋਕੇ (ਅੰਮ੍ਰਿਤਸਰ) ਦਾ ਭਾਈ ਸੁੰਦਰ ਸਿੰਘ ।

35. ਐਮ. ਐਮ. ਆਹਲੂਵਾਲੀਆ : ਪੰਨਾ 50.
36. ਡੋਰਿਸ ਆਰ ਜੈਕੋਬਸ਼ ਦੁਆਰਾ ਉਧੱਰਿਤ : 'ਰੀਲੋਕੇਟਿੰਗ ਜੈਂਡਰ ਇਨ ਸਿੱਖ ਹਿਸਟਰੀ' : ਆਕਸਫੋਰਡ : 2003 : ਪੰਨਾ 111.
37. ਉਹੀ; ਵੇਖੋ ਐਮ. ਐਲ. ਡਾਰਲਿੰਗ : 'ਦੀ ਪੰਜਾਬ ਪੈਜ਼ੈਂਟ ਐਂਡ ਡੈਟੱ' : ਸਾਊਥ ਏਸ਼ੀਅਨ ਬੁਕਸ, ਦਿੱਲੀ : 1978 : (ਰੀ-ਪ੍ਰਿੰਟ): ਪੰਨੇ 48-59,132
38. ਜਸਵਿੰਦਰ ਸਿੰਘ : 'ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ' : ਨਾਮਧਾਰੀ ਦਰਬਾਰ, ਭੈਣੀ ਸਾਹਿਬ, ਲੁਧਿਆਣਾ 1998 : ਪੰਨੇ 296-297.
39. ਉਹੀ; ਵੇਖੋ ਤਾਰਾ ਸਿੰਘ ਅਣਜਾਣ ਦੁਆਰਾ ਉਧੱਰਿਤ : 'ਰਹਿਤਨਾਮਾ' : ਪੰਨੇ 65-66.
40. ਡੋਰਿਸ ਆਰ. ਜੈਕੋਬਸ਼ : ਪੰਨਾ 110.
41. ਜਸਵਿੰਦਰ ਸਿੰਘ : ਪੰਨਾ 403.
42. ਗੰਡਾ ਸਿੰਘ : 'ਕੂਕਿਆਂ ਦੀ ਵਿਥਿਆ', ਖਾਲਸਾ ਕਾਲਜ, ਅੰਮ੍ਰਿਤਸਰ : 1944; ਪੰਨੇ 224, 230.
43. 'ਰੈਬਲਜ਼ ਅਗੇਂਸਟ ਦੀ ਬ੍ਰਿਟਿਸ਼ ਰੂਲ' ਵਿਚ ਦਰਜ (ਸੰਪਾਦਕ ਨਾਹਰ ਸਿੰਘ, ਕ੍ਰਿਪਾਲ ਸਿੰਘ) ਐਟਲਾਂਟਿਕ ਪਬਲੀਸ਼ਰਜ਼ ਐਂਡ ਡਿਸਟ੍ਰੀਬਿਊਟਰਜ਼, ਨਵੀਂ ਦਿੱਲੀ : 1995 : ਪੰਨੇ 1-2.
44. ਉਪਰੋਕਤ : ਪੰਨਾ 3.
45. ਉਪਰੋਕਤ : ਪੰਨੇ 6-7.
46. ਨਿਧਾਨ ਸਿੰਘ ਆਲਮ : ਪੰਨੇ 57-63.
47. ਵਿਸਥਾਰ ਲਈ ਵੇਖੋ ਇਆਨ ਟੈਲਬੋਰਟ : 'ਪੰਜਾਬ ਐਂਡ ਦੀ ਰਾਜ' : ਮਨੋਹਰ, ਨਵੀਂ ਦਿੱਲੀ : ਪੰਨੇ 48-65.
48. ਨਾਹਰ ਸਿੰਘ, ਕ੍ਰਿਪਾਲ ਸਿੰਘ : ਪੰਨੇ 8-9.
49. ਐਮ. ਐਮ. ਆਹਲੂਵਾਲੀਆ; ਪੰਨਾ 60.
50. ਨਾਹਰ ਸਿੰਘ, ਕ੍ਰਿਪਾਲ ਸਿੰਘ; ਪੰਨਾ 33.
51. ਨਾਹਰ ਸਿੰਘ, ਕ੍ਰਿਪਾਲ ਸਿੰਘ; ਪੰਨੇ 35-37.
52. ਹਰਜੋਤ ਉਬਰਾਇ : ਪੰਨੇ 199-200.
53. ਨਾਹਰ ਸਿੰਘ, ਕ੍ਰਿਪਾਲ ਸਿੰਘ : ਪੰਨਾ 49.
54. ਉਪਰੋਕਤ; ਪੰਨਾ 55.
55. ਉਪਰੋਕਤ; ਪੰਨਾ 59.
56. ਉਪਰੋਕਤ; ਪੰਨਾ 59.
57. 'ਸਤਿਜੁਗ' : 22 ਮਾਘ, 1986 (1929 ਈ.) : ਪੰਨੇ 10-40; ਜਸਵੰਤ ਸਿੰਘ ਜੱਸ : ਪੰਨਾ 17.
58. ਨਾਹਰ ਸਿੰਘ : 'ਰਾਮ ਸਿੰਘ ਐਂਡ ਦੀ ਕੂਕਾ ਸਿੱਖਸ' : ਭਾਗ-II : ਅੰਮ੍ਰਿਤ ਬੁਕ ਕੰਪਨੀ, ਨਵੀਂ ਦਿੱਲੀ : 1956 : ਪੰਨਾ 79.
59. ਫੌਜਾ ਸਿੰਘ; ਪੰਨਾ 34.
60. ਗੰਡਾ ਸਿੰਘ; ਪੰਨਾ 44.
61. ਉਪਰੋਕਤ; ਪੰਨਾ 45.
62. ਨਾਹਰ ਸਿੰਘ, ਕ੍ਰਿਪਾਲ ਸਿੰਘ : ਪੰਨਾ 61.
63. ਉਪਰੋਕਤ : ਪੰਨਾ 67.

64. ਨਾਹਰ ਸਿੰਘ, ਕ੍ਰਿਪਾਲ ਸਿੰਘ : ਪੰਨੇ 77-78, 80-81; ਗੰਡਾ ਸਿੰਘ : ਪੰਨੇ 46-48.
65. ਵਿਸਥਾਰ ਲਈ ਵੇਖੋ ਨਾਹਰ ਸਿੰਘ, ਕ੍ਰਿਪਾਲ ਸਿੰਘ : ਪੰਨੇ 99-101; ਇਥੇ ਇਹ ਦੱਸ ਦੇਣਾ ਚਾਹੀਦਾ ਹੈ ਕਿ ਨਿਰਮਲੇ ਵਿਦਵਾਨ ਗਿਆਨੀ ਗਿਆਨ ਸਿੰਘ ਨੇ ਵੀ ਨਾਮਧਾਰੀ ਸ਼ਰਧਾਲੂਆਂ ਵੱਲੋਂ ਆਪਣੇ ਅਧਿਆਤਮਿਕ ਗੁਰੂ ਨੂੰ ਗੁਰੂ ਗੋਬਿੰਦ ਸਿੰਘ ਦੇ ਅਵਤਾਰ ਰੂਪ ਵਿਚ ਅੰਤਰੀਵ ਗ੍ਰਹਿਣ ਕਰਨ ਦੀ ਪੁਸ਼ਟੀ ਕੀਤੀ ਹੈ। ਇਸੇ ਤਰ੍ਹਾਂ ਕੂਕਿਆਂ ਵੱਲੋਂ ਵੰਡੀਆਂ ਗਈਆਂ 'ਸੌ ਸਾਖੀਆਂ' ਵੀ ਭਾਈ ਰਾਮ ਸਿੰਘ ਨੂੰ ਅਵਤਾਰ ਰੂਪ ਵਿਚ ਹੀ ਪੇਸ਼ ਕਰਦੀਆਂ ਹਨ।
66. ਵੇਰਵੇ ਲਈ ਵੇਖੋ ਨਾਹਰ ਸਿੰਘ, ਕ੍ਰਿਪਾਲ ਸਿੰਘ : ਪੰਨੇ 108-113.
67. ਨਾਹਰ ਸਿੰਘ, ਕ੍ਰਿਪਾਲ ਸਿੰਘ : ਪੰਨਾ 118.
68. ਨਾਹਰ ਸਿੰਘ, 'ਨਾਮਧਾਰੀ ਇਤਿਹਾਸ' : ਲੁਧਿਆਣਾ : ਪ੍ਰਕਾਸ਼ਨ ਵਰ੍ਹਾ ਨਹੀਂ ਦਿੱਤਾ : ਪੰਨਾ 95.
69. ਉਪਰੋਕਤ, ਪੰਨੇ 95-96.
70. ਉਪਰੋਕਤ, ਪੰਨੇ 97-98.
71. ਨਾਹਰ ਸਿੰਘ, ਕ੍ਰਿਪਾਲ ਸਿੰਘ : ਪੰਨੇ 132-133.
72. ਉਪਰੋਕਤ, ਪੰਨੇ 135-136.
73. ਫੌਜਾ ਸਿੰਘ, ਪੰਨਾ 130.
74. ਵਿਸਥਾਰ ਲਈ ਵੇਖੋ ਫੌਜਾ ਸਿੰਘ : ਪੰਨੇ 135-138.

4.

# ਖ਼ਾਲਸਾ ਰਾਜ ਲਈ ਨਾਮਧਾਰੀ ਗੁਰੂ ਦੀ ਘਾਲਣਾ : ਇੱਕ ਸਰਕਾਰੀ ਅਨੁਮਾਨ

ਇਹ 1863 ਦਾ ਵਰ੍ਹਾ ਸੀ ਜਦੋਂ ਅੰਗਰੇਜ਼ ਅਫ਼ਸਰਸ਼ਾਹੀ ਅਤੇ ਪੁਲਿਸ ਅਧਿਕਾਰੀਆਂ ਨੇ 'ਗੁਰੂ' ਅਤੇ 'ਭਾਈ' ਅਖਵਾਉਂਦੇ ਨਾਮਧਾਰੀ ਗੁਰੂ ਰਾਮ ਸਿੰਘ ਦੇ ਤੋਰੇ-ਫੇਰਿਆਂ ਅਤੇ ਗਤੀਵਿਧੀਆਂ ਵੱਲ ਧਿਆਨ ਦਿੱਤਾ। ਪੁਲਿਸ ਰਿਪੋਰਟਾਂ ਵਿਚ ਆਖਿਆ ਗਿਆ ਕਿ ਉਹ ਸਿੱਖਾਂ ਦੇ ਇਕ ਨਵੇਂ ਸੰਪ੍ਰਦਾਇ ਦਾ ਮੁਖੀ ਹੈ। ਦੋਵੇਂ ਸ਼ਬਦ (ਗੁਰੂ ਅਤੇ ਭਾਈ) 19ਵੀਂ ਸਦੀ ਦੇ ਮੱਧ ਵਿਚ ਨਿਮਾਣੀ ਜਿਹੀ ਪਿੱਠਭੂਮੀ ਵਾਲੇ ਪਿੰਡ ਭੈਣੀ ਅਰਾਈਆਂ ਦੇ ਲੁਹਾਰਾਂ ਦੇ ਰਾਮ ਸਿੰਘ ਦੀ ਬੁਲੰਦ ਸਮਾਜਿਕ ਅਤੇ ਅਧਿਆਤਮਿਕ ਹੈਸੀਅਤ ਦੇ ਲਖਾਇਕ ਹਨ। ਪਰ ਇਹ ਦੋਵੇਂ ਸ਼ਬਦ ਸਿੱਖਾਂ ਦੀ ਪਰੰਪਰਾਂ ਵਿਚੋਂ ਆਏ ਹਨ।

> "ਨਿਰੁਕਤ ਅਨੁਸਾਰ ਭਾਈ ਦਾ ਅਰਥ ਭਰਾ ਹੈ ਪਰ ਪੁਰਾਣੀ ਸਿੱਖ ਪਰੰਪਰਾ ਵਿਚ ਇਹ ਸ਼ਬਦ ਪੰਥ ਦੇ ਸੰਤ-ਪੁਰਸ਼ਾਂ ਲਈ ਸਤਿਕਾਰ ਵੱਜੋਂ ਵੀ ਵਰਤਿਆ ਗਿਆ। ਇਸ ਖ਼ਿਤਾਬ ਯੋਗ ਵਿਅਕਤੀ ਨੂੰ ਆਦਿ-ਗ੍ਰੰਥ ਦੀ ਵਿਆਖਿਆ ਅਤੇ ਇਸ ਵਿਚ ਮੌਜੂਦ ਗੁਰੂਆਂ ਦੇ ਗਿਆਨ ਦਾ ਸੰਚਾਰ ਕਰਨ ਦੀ ਆਪਣੀ ਸਮਰੱਥਾ ਦਾ ਪ੍ਰਦਰਸ਼ਨ ਕਰਨਾ ਪੈਂਦਾ ਸੀ ਅਤੇ ਉਸ ਦੀ ਪਾਕੀਜ਼ਗੀ ਨੂੰ ਜਨ-ਸਵੀਕ੍ਰਿਤੀ ਪ੍ਰਾਪਤ ਹੋਣੀ ਚਾਹੀਦੀ ਸੀ। ਇਸ ਤੋਂ ਇਲਾਵਾ ਜੇਕਰ ਉਹ ਚਮਤਕਾਰ ਵਿਖਾ ਸਕਦਾ ਹੋਵੇ, ਬਿਮਾਰਾਂ ਨੂੰ ਰਾਜ਼ੀ ਕਰ ਸਕਦਾ ਹੋਵੇ ਅਤੇ ਦੁਖੀਆਂ ਨੂੰ ਤ੍ਰਾਣ ਦੇ ਸਕਦਾ ਹੋਵੇ ਤਾਂ ਉਸ ਦਾ ਸਮਾਜ ਵਿਚ ਸਤਿਕਾਰਤ ਪ੍ਰਭਾਵਸ਼ਾਲੀ ਹੈਸੀਅਤ ਪ੍ਰਾਪਤ ਕਰਨਾ ਨਿਸ਼ਚਿਤ ਸੀ।"[1]

ਨਾਮਧਾਰੀ ਗੁਰੂ ਦੇ ਨਾਂ ਅੱਗੇ ਲੱਗਿਆ 'ਭਾਈ' ਸ਼ਬਦ ਦਰਸਾਉਂਦਾ ਹੈ ਕਿ 1863 ਤਕ ਉਹ ਇਹ ਸੰਤਾਂ ਵਾਲੀ ਸੋਭਾ ਖੱਟ ਚੁੱਕੇ ਸਨ। ਹੋਰ ਵੀ ਮਹੱਤਵਪੂਰਨ ਸੀ ਉਨ੍ਹਾਂ ਦੇ ਨਾਂ ਨਾਲ 'ਗੁਰੂ' ਸ਼ਬਦ ਦਾ ਜੁੜਣਾ, ਜੋ ਆਮ ਤੌਰ 'ਤੇ ਅੰਮ੍ਰਿਤ ਛਕਾਉਣ ਵਾਲੇ ਬੇਦੀਆਂ, ਸੋਢੀਆਂ ਅਤੇ ਨਿਰਮਲਿਆਂ ਲਈ ਵਰਤਿਆ ਜਾਂਦਾ ਸੀ।[2] ਇਨ੍ਹਾਂ ਦੋਵਾਂ ਸ਼ਬਦਾਂ ਦੀ ਵਰਤੋਂ ਦਾ ਅਰਥ ਸੀ ਕਿ ਉਨ੍ਹਾਂ ਨੂੰ ਗੁਰੂ-ਪਰੰਪਰਾ ਵਿਚ ਉਨ੍ਹਾਂ ਦੇ ਸਮਕਾਲੀ ਬੇਦੀਆਂ ਅਤੇ ਸੋਢੀਆਂ ਦੇ ਸਮਾਨ ਰੁਤਬਾ ਪ੍ਰਾਪਤ ਸੀ। ਨਾਮਧਾਰੀ ਗੁਰੂ ਨੇ ਸਿੱਖਾਂ

ਨੂੰ ਨਾਮ ਦੇਣਾ 12 ਅਪ੍ਰੈਲ, 1857 ਨੂੰ ਸ਼ੁਰੂ ਕੀਤਾ, ਜਦੋਂ ਉਨ੍ਹਾਂ ਸੰਤ ਖ਼ਾਲਸਾ ਦਾ ਗਠਨ ਕੀਤਾ ਸੀ । ਹਾਲਾਂਕਿ ਉਨ੍ਹਾਂ ਨੂੰ ਪਵਿੱਤਰ ਰੁਤਬਾ ਪ੍ਰਾਪਤ ਹੋ ਗਿਆ ਸੀ ਪਰ ਉਨ੍ਹਾਂ ਦਾ ਪ੍ਰੇਰਣਾ-ਸ੍ਰੋਤ ਗੁਰੂ ਗੋਬਿੰਦ ਸਿੰਘ ਦਾ ਗ੍ਰੰਥ ਹੀ ਸੀ । ਉਨ੍ਹਾਂ ਲਈ ਗੁਰੂ ਗੋਬਿੰਦ ਸਿੰਘ ਹੀ ਸੱਚੇ ਗੁਰੂ ਸਨ । ਅਰਥ ਸੰਭਾਵਨਾ ਅਨੁਸਾਰ ਨਾਮਧਾਰੀ ਗੁਰੂ ਆਪਣੇ ਸਮਕਾਲੀ ਬੇਦੀਆਂ ਅਤੇ ਸੋਢੀਆਂ ਦੀ ਗੁਰਯਾਈ ਸਵੀਕਾਰ ਕਰਨ ਤੋਂ ਇਨਕਾਰੀ ਸਨ । ਸਗੋਂ ਉਹ ਇਨ੍ਹਾਂ ਨੂੰ 'ਪਖੰਡੀ' ਆਖਦੇ ਸਨ । ਇਸ ਤੋਂ ਇਲਾਵਾ ਉਹ 1857 ਦੇ ਗ਼ਦਰ ਮਗਰੋਂ ਰਾਜ ਅਤੇ ਇਸ ਦੀ ਸੱਭਿਅਤਾ ਨਾਲ ਇਕਸੁਰ ਹੋ ਗਏ ਸਨ । ਇਸੇ ਤਰ੍ਹਾਂ ਨਾਲ ਉਹ ਖ਼ਾਲਸਾ ਰਾਜ ਦੇ ਘਾਣ ਲਈ ਖ਼ਾਲਸੇ ਨੂੰ ਜ਼ਿੰਮੇਵਾਰ ਸਮਝਦੇ ਸਨ । ਸੰਤ ਦੀ ਪਦਵੀ ਪ੍ਰਾਪਤ ਕਰਨ ਮਗਰੋਂ ਉਨ੍ਹਾਂ ਇਹ ਸਮਝ ਲਿਆ ਕਿ ਸੰਤ ਖ਼ਾਲਸਾ ਮਲੇਛ ਖ਼ਾਲਸਾ ਦੀ ਥਾਂ ਲੈ ਲਵੇਗਾ ਅਤੇ ਅਖੀਰ ਖ਼ਾਲਸਾ ਰਾਜ ਦੀ ਬਹਾਲੀ ਕਰ ਲਵੇਗਾ । ਸਿਧਾਂਤਕ ਤੌਰ 'ਤੇ ਉਨ੍ਹਾਂ ਦੀ ਸੂਬਾ ਪ੍ਰਣਾਲੀ ਉਨ੍ਹਾਂ ਦੀ ਭੌਤਿਕ ਪ੍ਰਭੁਤਾ ਦੀ ਦਾਅਵੇਦਾਰੀ ਹੀ ਸੀ ।

ਉਨ੍ਹਾਂ ਦੀ ਸੋਭਾ ਤੇਜ਼ੀ ਨਾਲ ਫੈਲੀ । 1863 ਤਕ ਉਹ 40,000 ਸ਼ਿੱਸ਼ ਬਣਾ ਚੁੱਕੇ ਸਨ । 1866 ਤਕ ਸ਼ਿੱਸ਼ਾਂ ਦੀ ਇਹ ਗਿਣਤੀ ਵਧ ਕੇ 60,000 ਹੋ ਗਈ ਸੀ ।[3] ਹੁਸ਼ਿਆਰਪੁਰ ਦੇ ਕਾਰਜਕਾਰੀ ਜ਼ਿਲ੍ਹਾ ਪੁਲਿਸ ਸੁਪਰਡੈਂਟ ਨੇ 1871 ਵਿਚ ਕੂਕਾ ਸੰਪ੍ਰਦਾਇ ਦੇ 50 ਮੁਖੀਆਂ ਦੀ ਸੂਚੀ ਤਿਆਰ ਕੀਤੀ ਸੀ । ਇਨ੍ਹਾਂ ਮੁਖੀਆਂ ਵਿਚ ਕਈ ਸੂਬੇ ਸ਼ਾਮਿਲ ਸਨ, ਜੋ ਅਸਲ ਵਿਚ ਸਰਦਾਰ ਅਤੇ ਜਾਗੀਰਦਾਰ ਸਨ । ਇਕ ਮਹਿਲਾ ਸੂਬਾ ਵੀ ਸੀ । ਪੰਜ ਸੂਬੇ ਉਹ ਸਨ ਜੋ ਅੰਗਰੇਜ਼ਾਂ ਦੀ ਫ਼ੌਜ ਵਿਚ ਰਹੇ ਸਨ ਅਤੇ ਜਾਂ ਤਾਂ ਆਪ ਇਸਤੀਫ਼ੇ ਦੇ ਆਏ ਸਨ ਜਾਂ ਅੰਗਰੇਜ਼ਾਂ ਨੇ ਨੌਕਰੀ ਤੋਂ ਕੱਢ ਸੁੱਟੇ ਸਨ । ਇਨ੍ਹਾਂ ਸੂਬਿਆਂ ਬਾਰੇ ਟਿੱਪਣੀਆਂ ਬਹੁਤ ਮਹੱਤਵਪੂਰਨ ਹਨ ਕਿਉਂਕਿ ਇਹ ਅੰਗਰੇਜ਼ਾਂ ਵੱਲੋਂ ਲਿਖੀਆਂ ਗਈਆਂ ਸਨ ਅਤੇ ਉਨ੍ਹਾਂ ਦੇ ਇਸ ਦਾਅਵੇ ਨੂੰ ਝੁਠਲਾਉਂਦੀਆਂ ਹਨ ਕਿ 1857 ਦੇ ਗ਼ਦਰ ਨਾਲ ਕੂਕਿਆਂ ਦਾ ਸੰਬੰਧ ਸੀ । ਰੂੜ ਸਿੰਘ ਦਾ ਬੇਟਾ ਲੱਖਾ ਸਿੰਘ ਛੁੱਟ ਬੁਲੌਰ, ਪਟਿਆਲਾ, ਦਾ ਜੱਟ ਸੀ ਅਤੇ ਬਤੌਰ ਸਿਪਾਹੀ ਦੂਜੀ ਪੁਲਿਸ ਬਟਾਲੀਅਨ (ਸ਼ੇਰ ਦਲ) ਵਿਚ ਡਰਿੱਲ ਇੰਸਟ੍ਰਕਟਰ ਸੀ । ਡਿਪਟੀ ਸੁਪਰਡੈਂਟ ਨੇ ਉਸ ਨੂੰ 'ਤਬਾਹੀ ਮਚਾਉਣ ਲਈ ਸਮਰੱਥ ਉਪੱਦਰੀ ਅਤੇ ਕੱਟੜਵਾਦੀ ਵਿਰਤੀ ਦਾ ਵਿਅਕਤੀ' ਦੱਸਿਆ ਹੈ । ਉਸ ਦੇ ਬਾਰੇ ਆਖਿਆ ਜਾ ਰਿਹਾ ਸੀ ਕਿ ਉਸ ਨੂੰ ਹੁਣੇ ਜਿਹੇ ਪਟਿਆਲਾ ਵਿਚ ਸਜ਼ਾ ਹੋਈ ਸੀ । ਭਗਵਾਨ ਸਿੰਘ ਪੁੱਤਰ ਸੁੱਖੂ ਰਾਮ ਬੰਗਾ, ਜ਼ਿਲ੍ਹਾਂ ਨਵਾਂ ਸ਼ਹਿਰ, ਦਾ ਰਹਿਣ ਵਾਲਾ ਸੀ । ਉਸ ਨੇ ਪੰਜ ਵਰ੍ਹੇ ਮੇਜਰ ਬਰਾਉਨ ਅਧੀਨ ਦੂਜੀ ਘੋੜ ਸਵਾਰ ਸੈਨਾ ਵਿਚ ਨੌਕਰੀ ਕੀਤੀ ਸੀ । ਗ਼ਦਰ ਦੌਰਾਨ ਉਹ ਹਡਸਨਜ਼ ਹੌਰਸ ਵਿਚ ਨਾਇਬ ਰਿਸਾਲਦਾਰ ਸੀ । ਉਸ ਨੇ 1860 ਵਿਚ ਇਸਤੀਫ਼ਾ ਦਿੱਤਾ ਸੀ । ਮਲੂਕ ਸਿੰਘ ਜੱਟ ਸੀ ਅਤੇ ਫਿਰੋਜ਼ਪੁਰ ਜ਼ਿਲ੍ਹੇ ਦੇ ਭੋਲੇਵਾਲ ਮੁਕਤਸਰ ਦਾ ਵਸਨੀਕ ਸੀ । 1857-58 ਦੌਰਾਨ ਉਹ ਵੀ ਇਸੇ ਰੈਜਮੈਂਟ ਵਿਚ ਨੌਕਰ ਸੀ । ਪ੍ਰੇਮ ਸਿੰਘ ਪੁੱਤਰ ਖ਼ੁਸ਼ਹਾਲ ਸਿੰਘ ਜੱਟ ਸੀ ਅਤੇ ਲੁਧਿਆਣੇ ਦੇ ਬੁਰਸਾਲਪੁਰ ਪਿੰਡ ਦਾ ਰਹਿਣ ਵਾਲਾ ਸੀ । ਅੰਗਰੇਜ਼ ਅਧਿਕਾਰੀਆਂ ਦੁਆਰਾ ਕੱਢੇ ਜਾਣਾ ਜਾਂ ਆਪ ਇਸਤੀਫ਼ੇ ਦੇਣਾ ਇਹ ਦਰਸਾਉਂਦਾ ਹੈ ਕਿ ਇਹ ਅਮਲਾ

ਸਰਕਾਰ ਪ੍ਰਤੀ ਵਫ਼ਾਦਾਰ ਨਹੀਂ ਸੀ ਸਗੋਂ ਇਹ ਲੋਕ ਨਾਮਧਾਰੀ ਗੁਰੂ ਪ੍ਰਤੀ ਵਧੇਰੇ ਵਫ਼ਾਦਾਰ ਸਨ, ਜਿਨ੍ਹਾਂ ਇਨ੍ਹਾਂ ਨੂੰ ਸੂਬੇ ਨਿਯੁਕਤ ਕੀਤਾ ਸੀ। (ਉਨ੍ਹਾਂ ਕਾਰਨਾਂ ਅਤੇ ਹਾਲਾਤ ਬਾਰੇ ਹੋਰ ਵਧੇਰੇ ਛਾਣ-ਬੀਣ ਦੀ ਲੋੜ ਹੈ, ਜਿਨ੍ਹਾਂ ਅਧੀਨ ਇਨ੍ਹਾਂ ਆਪਣੀਆਂ ਨੌਕਰੀਆਂ ਛੱਡੀਆਂ ਸਨ) ਕਈ ਹੋਰ ਸੂਬੇ ਅਤੇ ਸਰਗਰਮ ਕਾਰਜ-ਕਰਤਾ ਵੀ ਸਨ, ਜਿਨ੍ਹਾਂ ਨੂੰ ਸਰਕਾਰੀ ਹਲਕਿਆਂ ਵਿਚ ਵਧੇਰੇ ਖ਼ਤਰਨਾਕ ਸਮਝਿਆ ਜਾਂਦਾ ਸੀ। ਇਨ੍ਹਾਂ ਵਿਚ ਰਿਆਸਤ ਪਟਿਆਲਾ ਦੇ ਢੋਲਪੁਰ ਦਾ ਸਰਦਾਰ ਮੰਗਲ ਸਿੰਘ ਵੀ ਸ਼ਾਮਿਲ ਸੀ। ਆਖਿਆ ਜਾਂਦਾ ਹੈ ਕਿ ਪਟਿਆਲੇ ਦੇ ਰਾਜੇ ਨੇ ਉਸ ਨੂੰ ਇਹ ਸੰਪ੍ਰਦਾਇ (ਕੂਕਾ) ਛੱਡਣ ਲਈ ਕਈ ਤਰ੍ਹਾਂ ਦੇ ਲਾਲਚ ਦਿੱਤੇ ਪਰ ਉਸ ਨੇ ਨਾਂਹ ਕਰ ਦਿੱਤੀ ਸੀ। ਉਸ ਨੂੰ ਪਟਿਆਲੇ ਵਿਚੋਂ ਬੇਦਖ਼ਲ ਕਰ ਦਿੱਤਾ ਗਿਆ ਅਤੇ ਉਹ ਨਾਮਧਾਰੀ ਗੁਰੂ ਰਾਮ ਸਿੰਘ ਪਾਸ ਜਾ ਰਿਹਾ। ਇਸ ਤੋਂ ਛੁੱਟ ਇਨ੍ਹਾਂ ਸੂਬਿਆਂ ਵਿਚੋਂ ਕੁਝ ਨੂੰ ਅੰਤਾਂ ਦੇ ਕੱਟੜ ਅਤੇ ਤਬਾਹੀ ਮਚਾਉਣ ਦੇ ਸਮਰੱਥ ਆਖਿਆ ਗਿਆ ਸੀ।[4]

ਇਸੇ ਤਰ੍ਹਾਂ 1857 ਦੇ ਗ਼ਦਰ ਅਤੇ ਕੂਕਾ ਲਹਿਰ ਵਿਚਕਾਰ ਕੁਝ ਹੋਰ ਕੜੀਆਂ ਉਸ ਸਮੇਂ ਨਜ਼ਰ ਆ ਜਾਂਦੀਆਂ ਹਨ ਜਦੋਂ ਅਸੀਂ ਵੇਖਦੇ ਹਾਂ ਕਿ ਜੰਮੂ-ਕਸ਼ਮੀਰ ਵਿਚ ਬਣੀ ਕੂਕਾ ਰੈਜਮੈਂਟ ਵਿਚ ਭਰਤੀ ਹੋਣ ਵਾਲਿਆਂ ਵਿਚ ਕਈ ਸਾਬਕਾ ਸਿਪਾਹੀ ਜਾਂ ਅਮਲਾ ਸ਼ਾਮਿਲ ਸਨ। ਜਿਵੇਂ ਪਹਿਲਾਂ ਵੇਖ ਆਏ ਹਾਂ ਮਹਾਰਾਜਾ ਜੰਮੂ-ਕਸ਼ਮੀਰ ਨੇ ਇਸ ਮੰਤਵ ਨਾਲ ਦੋ ਸੌ ਆਦਮੀਆਂ 'ਤੇ ਆਧਾਰਿਤ ਦੋ ਕੂਕਾ ਕੰਪਨੀਆਂ ਤਿਆਰ ਕੀਤੀਆਂ ਸਨ ਕਿ ਇਨ੍ਹਾਂ ਨੂੰ ਡੋਗਰਿਆਂ ਵਾਂਗ ਬਾਕਾਇਦਾ ਕੂਕਾ ਰੈਜਮੈਂਟ ਦਾ ਧੁਰਾ ਬਣਾਇਆ ਜਾਵੇਗਾ। ਗੁਜਰਾਂਵਾਲੇ ਦੇ ਜ਼ਿਲ੍ਹਾ ਪੁਲਿਸ ਸੁਪਰਡੈਂਟ ਨੇ ਜੰਮੂ-ਕਸ਼ਮੀਰ ਰਿਆਸਤ ਦੀ ਕੂਕਾ ਰੈਜਮੈਂਟ ਦੀਆਂ ਕੰਪਨੀਆਂ ਦੇ 33 ਮੈਂਬਰਾਂ ਦੀ ਸੂਚੀ ਪੇਸ਼ ਕੀਤੀ ਸੀ। ਇਨ੍ਹਾਂ 33 ਕੂਕਾ ਸੈਨਿਕਾਂ ਵਿਚ ਅਜਿਹੇ ਕਿੰਨੇ ਹੀ ਕੂਕੇ ਸਿੱਖ ਸਨ, ਜਿਨ੍ਹਾਂ ਕਦੀ ਬਰਤਾਨਵੀ ਪੁਲਿਸ ਜਾਂ ਫੌਜ ਵਿਚ ਨੌਕਰੀ ਕੀਤੀ ਸੀ ਜਾਂ ਨਾਗਰਿਕ ਵਿਭਾਗਾਂ ਵਿਚ ਨੌਕਰ ਰਹੇ ਸਨ ਅਤੇ ਜਾਂ ਲਾਹੌਰ ਦਰਬਾਰ ਵਿਚ ਸੇਵਾ ਨਿਭਾਉਂਦੇ ਰਹੇ ਸਨ। ਪ੍ਰੇਮ ਸਿੰਘ ਭਾਈ ਮਹਾਰਾਜ ਸਿੰਘ ਦਾ ਸਿਪਾਹੀ ਸੀ; ਬਹਾਦਰ ਸਿੰਘ ਦੇਸੀ ਪੈਦਲ ਸੈਨਾ ਦਾ ਸਾਬਕਾ ਸਿਪਾਹੀ ਸੀ; ਸ਼ੌਨ ਸਿੰਘ ਫ਼ਿਰੋਜ਼ਪੁਰ ਵਿਖੇ ਸਾਰਜੰਟ ਰਿਹਾ ਸੀ; ਲਾਲ ਸਿੰਘ ਵੀ ਦੇਸੀ ਪੈਦਲ ਸੈਨਾ ਰੈਜਮੈਂਟ ਦਾ ਸਾਬਕਾ ਸਿਪਾਹੀ ਸੀ। ਇਸ ਤੋਂ ਇਲਾਵਾ ਕੂਕਾ ਰੈਜਮੈਂਟ ਦਾ ਐਡਜੂਟੈਂਟ ਤਾਰਾ ਸਿੰਘ ਇਕ ਸਮੇਂ ਕਸ਼ਮੀਰ ਦੇ ਗਵਰਨਰ ਰਹੇ ਅਤੇ ਸਿੱਖ ਸੈਨਾ ਦੇ ਸਵਰਗੀ ਕਰਨਲ ਮੀਂਹਾਂ ਸਿੰਘ ਦਾ ਭਤੀਜਾ ਅਤੇ ਚਤਰ ਸਿੰਘ ਦਾ ਪੁੱਤਰ ਸੀ। ਅੰਗਰੇਜ਼ਾਂ ਦੇ ਰਾਜ ਵਿਚ ਤਾਰਾ ਸਿੰਘ ਸੱਤਵੀਂ ਪੁਲਿਸ ਬਟਾਲੀਅਨ (ਅੰਮ੍ਰਿਤਸਰ ਰੈਜਮੈਂਟ) ਵਿਚ ਸੀ। ਗ਼ਦਰ ਦੌਰਾਨ ਉਸ ਦੇ ਅਤਿਅੰਤ ਸ਼ੱਕੀ ਵਿਵਹਾਰ ਕਾਰਨ 1858 ਵਿਚ ਅੰਗਰੇਜ਼ਾਂ ਨੇ ਉਸ ਨੂੰ ਨੌਕਰੀ ਤੋਂ ਬਰਖ਼ਾਸਤ ਕਰ ਦਿੱਤਾ ਸੀ।[5]

ਨਾਮਧਾਰੀ ਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਚੇਲੇ ਸੰਤ ਤੋਂ ਬਾਗ਼ੀ ਬਣੇ ਉਸ ਭਾਈ ਮਹਾਰਾਜ ਸਿੰਘ (ਮ੍ਰਿ. 1856) ਦੀ ਵਿਦਰੋਹ ਪਰੰਪਰਾ ਨੂੰ ਅਗਾਂਹ ਤੋਰ ਰਹੇ ਸਨ, ਜਿਸ ਨੇ ਪਹਿਲੀ ਅੰਗਰੇਜ਼-ਸਿੱਖ ਜੰਗ ਮਗਰੋਂ ਪੰਜਾਬ ਅੰਦਰ ਅੰਗਰੇਜ਼-ਵਿਰੋਧੀ ਲਹਿਰ ਦੀ

ਅਗਵਾਈ ਕੀਤੀ ਸੀ। ਮਹਾਰਾਜ ਸਿੰਘ ਦਾ ਕ੍ਰਾਂਤੀਕਾਰੀ ਜੀਵਨ 'ਪ੍ਰੇਮਾ ਸਾਜ਼ਿਸ਼ ਕੇਸ' ਤੋਂ ਸ਼ੁਰੂ ਹੋਇਆ ਸੀ, ਜਿਸ ਵਿਚ ਉਹ ਅੰਗਰੇਜ਼ ਰੈਜ਼ੀਡੈਂਟ ਹੈਨਰੀ ਲਾਰੈਂਸ ਅਤੇ ਲਾਹੌਰ ਦਰਬਾਰ ਦੇ ਹੋਰਨਾ ਅੰਗਰੇਜ਼-ਪੱਖੀ ਅਫ਼ਸਰਾਂ ਦੇ ਕਤਲ ਦੀ ਯੋਜਨਾ ਵਿਚ ਲਿਪਤ ਸੀ। ਜਦੋਂ ਅੰਗਰੇਜ਼ਾਂ ਨੇ ਉਸ ਦੇ ਤੋਰੇ-ਫੇਰੇ 'ਤੇ ਪਾਬੰਦੀ ਲਗਾਈ ਤਾਂ ਉਹ ਰੂਪੋਸ਼ ਹੋ ਗਿਆ। ਸਰਕਾਰ ਨੇ ਅੰਮ੍ਰਿਤਸਰ ਵਿਚ ਉਸ ਦੀ ਜਾਇਦਾਦ ਜ਼ਬਤ ਕਰ ਲਈ ਅਤੇ ਉਸ ਦੀ ਗ੍ਰਿਫ਼ਤਾਰੀ 'ਤੇ ਇਨਾਮ ਰੱਖ ਦਿੱਤਾ। ਉਸ ਨੇ ਜੂਨ 1848 ਵਿਚ 400 ਘੋੜਸਵਾਰ ਦੇ ਕੇ ਦੀਵਾਨ ਮੂਲ ਰਾਜ ਦੀ ਬਗ਼ਾਵਤ ਨੂੰ ਸਹਿਯੋਗ ਦਿੱਤਾ ਸੀ। ਉਹ ਰਾਮਨਗਰ, ਚੇਲਿਆਂਵਾਲਾ ਅਤੇ ਗੁਜਰਾਤ ਦੀਆਂ ਜੰਗਾਂ ਵਿਚ ਅੰਗਰੇਜ਼ਾਂ ਵਿਰੁੱਧ ਲੜਿਆ ਸੀ। ਲਾਹੌਰ ਸਲਤਨਤ ਉੱਪਰ ਕਬਜ਼ਾ ਹੋ ਜਾਣ ਮਗਰੋਂ ਉਸ ਨੇ ਇੱਕਲਿਆਂ ਹੀ ਜੰਗ ਜਾਰੀ ਰੱਖਣ ਦਾ ਨਿਸ਼ਚਾ ਕੀਤਾ ਸੀ। ਦਸੰਬਰ 1849 ਵਿਚ ਉਹ ਫ਼ਰਾਰ ਹੋ ਕੇ ਜੰਮੂ ਚਲਾ ਗਿਆ ਅਤੇ ਉਸ ਨੇ ਦੇਵ ਬਟਾਲਾ ਨੂੰ ਆਪਣਾ ਖ਼ੁਫ਼ੀਆ ਸਦਰ ਮੁਕਾਮ ਬਣਾਇਆ। ਮਗਰੋਂ ਉਹ ਹੁਸ਼ਿਆਰਪੁਰ ਗਿਆ ਅਤੇ ਉਸ ਨੇ ਸਹਾਇਤਾ ਪ੍ਰਾਪਤ ਕਰਨ ਲਈ ਸਿੱਖ ਰੈਜਮੈਂਟ (ਬਰਤਾਨਵੀ) ਦਾ ਦੌਰਾ ਕੀਤਾ। ਉਸ ਨੇ ਜਲੰਧਰ ਛਾਉਣੀ ਦੇ ਸਿੱਖ ਸੈਨਿਕਾਂ ਨਾਲ ਵੀ ਸੰਪਰਕ ਸਾਧਿਆ। ਇਥੇ ਇਹ ਦੱਸ ਦੇਣਾ ਚਾਹੀਦਾ ਹੈ ਕਿ 1857 ਵਿਚ ਇਸ ਛਾਉਣੀ ਵਿਖੇ ਤੈਨਾਤ ਸਿੱਖ ਸਿਪਾਹੀਆਂ ਨੇ ਹੋਰਨਾ ਹਿੰਦੋਸਤਾਨੀ ਸੈਨਿਕਾਂ ਦੇ ਨਾਲ ਅੰਗਰੇਜ਼ਾਂ ਵਿਰੁੱਧ ਬਗ਼ਾਵਤ ਕੀਤੀ ਸੀ। ਇਨ੍ਹਾਂ ਸਿਪਾਹੀਆਂ ਨੂੰ ਭਾਈ ਮਹਾਰਾਜ ਸਿੰਘ ਵੱਲੋਂ ਜੋ ਪ੍ਰੇਰਣਾ ਮਿਲੀ, ਉਸ ਨੂੰ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ। ਆਪਣੇ ਸੰਘਰਸ਼ ਦੌਰਾਨ ਭਾਈ ਮਹਾਰਾਜ ਸਿੰਘ ਨੇ ਸੌ ਸਾਖੀਆਂ ਵੰਡੀਆਂ, ਜਿਨ੍ਹਾਂ ਰਾਹੀਂ ਉਸ ਨੇ ਲੋਕਾਂ ਨੂੰ ਵਿਸ਼ਵਾਸ਼ ਦਿਵਾਇਆ ਕਿ ਖ਼ਾਲਸਾ ਮੁੜ ਪੰਜਾਬ ਵਿਚ ਪ੍ਰਭੂਸੱਤਾ ਪ੍ਰਾਪਤ ਕਰੇਗਾ। ਇਥੇ ਇਹ ਵੀ ਦੱਸ ਦਿੰਦੇ ਹਾਂ ਕਿ ਇਹ ਸਾਖੀਆਂ 1848 ਵਿਚ ਅਤੇ 1857 ਦੀ ਕ੍ਰਾਂਤੀ ਦੌਰਾਨ ਵੰਡੀਆਂ ਗਈਆਂ ਸਨ। ਭਾਈ ਮਹਾਰਾਜ ਸਿੰਘ ਦੇ ਸਿਰ 'ਤੇ ਦਸ ਹਜ਼ਾਰ ਰੁਪਏ ਦਾ ਇਨਾਮ ਸੀ। ਉਸ ਨੂੰ 28 ਦਸੰਬਰ, 1849 ਨੂੰ ਆਦਮਪੁਰ (ਜਲੰਧਰ) ਤੋਂ ਗ੍ਰਿਫ਼ਤਾਰ ਕੀਤਾ ਗਿਆ ਅਤੇ ਦੇਸ਼-ਨਿਕਾਲਾ ਦੇ ਕੇ ਸਿੰਗਾਪੁਰ ਭੇਜ ਦਿੱਤਾ ਗਿਆ, ਜਿਥੇ ਉਸ ਨੇ ਅਨੇਕਾਂ ਵਰ੍ਹੇ ਇਕਾਂਤਕ ਕੈਦ ਕੱਟੀ। 5 ਜੁਲਾਈ, 1856 ਨੂੰ ਉਸ ਦਾ ਦਿਹਾਂਤ ਹੋਇਆ। ਸਰੀਰ ਛੱਡਣ ਤੋਂ ਪਹਿਲਾਂ ਉਹ ਆਪਣੀਆਂ ਅੱਖਾਂ ਗੁਆ ਬੈਠਾ ਸੀ।[6] ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਚੇਲੇ ਅੰਗਰੇਜ਼-ਵਿਰੋਧੀ ਸੰਘਰਸ਼ ਦੇ ਸੰਦਰਭ ਵਿਚ ਭਾਈ ਮਹਾਰਾਜ ਸਿੰਘ ਪ੍ਰਤੀ ਭਾਰੀ ਸਨਮਾਨ ਭਾਵ ਰਖਦੇ ਸਨ।

ਅੰਗਰੇਜ਼ਾਂ ਨੂੰ ਇਹ ਜਾਣਨ ਦੀ ਬੜੀ ਉਤਸੁਕਤਾ ਸੀ ਕਿ ਨਾਮਧਾਰੀ ਗੁਰੂ ਦੇ ਜੱਥੇ ਲੈ ਕੇ ਇਕ ਥਾਂ ਤੋਂ ਦੂਜੀ ਥਾਂ ਜਾਣ ਮਗਰ ਕੀ ਮੰਤਵ ਕੰਮ ਕਰ ਰਿਹਾ ਸੀ। ਉਨ੍ਹਾਂ ਇਨ੍ਹਾਂ ਦੀਆਂ ਗਤੀਵਿਧੀਆਂ ਦੀ ਜਾਣਕਾਰੀ ਪ੍ਰਾਪਤ ਕਰਨ ਲਈ, ਖ਼ੁਫ਼ੀਆ ਏਜੰਟ ਕੰਮ 'ਤੇ ਲਾਏ . ਤਾਂ ਪਤਾ ਚੱਲਿਆ ਕਿ ਇਨ੍ਹਾਂ ਦੇ ਭੈਣੀ ਸਾਹਿਬ ਦੇ ਡੇਰੇ ਅੰਦਰ ਕੁਝ ਸਮੂਹਿਕ ਕਾਰਵਾਈਆਂ ਹੋ ਰਹੀਆਂ ਸਨ। ਇਕ ਏਜੰਟ ਜਲੰਧਰ ਦਾ ਬ੍ਰਾਹਮਣ ਮਣੀ ਰਾਮ ਸੀ, ਜਿਸ ਨੇ ਖ਼ਬਰ ਦਿੱਤੀ ਕਿ :-

"ਰਾਮ ਸਿੰਘ ਪਾਸ ਜਾਦੂਈ ਸ਼ਕਤੀ ਦੀ ਬਖ਼ਸ਼ਿਸ਼ ਹੈ, ਜੋ ਲੋਕਾਂ ਨੂੰ ਮੁਗਧ ਕਰ ਦਿੰਦੀ ਹੈ...ਨਿਰਸੰਦੇਹ ਹੋਰਨਾ ਸਾਰੇ ਸਿੱਖਾਂ ਵਾਂਗ ਰਾਮ ਸਿੰਘ ਵੀ ਉਨ੍ਹਾਂ ਦੇ ਰਾਜ ਦੀ ਵਾਪਸੀ ਚਾਹੁੰਦਾ ਹੈ ਪਰ ਉਹ ਇਸ ਦਾ ਪ੍ਰਚਾਰ ਨਹੀਂ ਕਰਦਾ। ਉਹ ਆਪਣੇ ਆਪ ਨੂੰ ਨਿਰਸੰਸੇ ਪੈਗੰਬਰ ਸਮਝਦਾ ਹੈ ਅਤੇ ਉਸ ਨੂੰ ਵਿਸ਼ਵਾਸ਼ ਹੈ ਕਿ ਉਸ ਦਾ ਪ੍ਰਚਾਰ ਨਿਰੋਲ ਧਾਰਮਿਕ ਪ੍ਰਚਾਰ ਹੈ।"[7]

ਪਰ ਇਕ ਦੂਜੇ ਏਜੰਟ ਗੰਡਾ ਸਿੰਘ ਦੀ ਰਿਪੋਰਟ ਨਾਮਧਾਰੀ ਗੁਰੂ ਦੇ ਰਾਜਨੀਤਿਕ ਮਨੋਰਥ ਬਾਰੇ ਹੈਰਾਨੀਜਨਕ ਜਾਣਕਾਰੀ ਪੇਸ਼ ਕਰਦੀ ਹੈ। ਉਹ ਦਾਅਵਾ ਕਰਦਾ ਹੈ ਕਿ ਉਸ ਨੇ ਨਾਮਧਾਰੀ ਗੁਰੂ ਦੇ ਇਕ ਨੇੜੇ ਦੇ ਵਿਸ਼ਵਾਸ਼ਪਾਤਰ ਪਾਸੋਂ ਦੋ ਚਿੱਠੀਆਂ ਪ੍ਰਾਪਤ ਕੀਤੀਆਂ ਸਨ। ਜਿਵੇਂ ਪਹਿਲਾਂ ਦੱਸ ਆਏ ਹਾਂ, ਇਨ੍ਹਾਂ ਚਿੱਠੀਆਂ ਵਿਚ ਨਾਮਧਾਰੀ ਗੁਰੂ ਦੇ ਰਾਜਨੀਤਿਕ ਉਦੇਸ਼ ਦਰਜ ਹਨ। ਪਰ ਇਨ੍ਹਾਂ ਦੋਵਾਂ ਚਿੱਠੀਆਂ ਨੂੰ ਕਿਸੇ ਗੰਦੇ ਦਿਮਾਗ ਦੀ ਉਪਜ ਆਖ ਕੇ ਰੱਦ ਨਹੀਂ ਕੀਤਾ ਜਾ ਸਕਦਾ। ਹੋ ਸਕਦਾ ਹੈ ਇਹ ਗੰਡਾ ਸਿੰਘ ਦੀ ਕਾਲਪਨਿਕ ਘੜਤ ਹੋਵੇ ਪਰ ਇਹ ਚਿੱਠੀਆਂ ਸਿੱਖਾਂ ਦੀਆਂ ਲੋਕਪ੍ਰਿਯ ਭਾਵਨਾਵਾਂ ਨੂੰ ਸ਼ਬਦ ਦਿੰਦੀਆਂ ਹਨ। ਇਨ੍ਹਾਂ ਚਿੱਠੀਆਂ ਵਿਚ ਵਿਅਕਤ ਭਾਵਨਾਵਾਂ ਨੂੰ ਨਾ ਅੰਗਰੇਜ਼ ਅਧਿਕਾਰੀਆਂ ਨੇ ਇਨ੍ਹਾਂ ਦੇ ਸਹੀ ਪਰਿਪੇਖ ਵਿਚ ਵੇਖਿਆ ਅਤੇ ਨਾ ਸਾਡੇ ਸਮਕਾਲੀ ਵਿਦਵਾਨਾਂ ਨੇ। ਇਨ੍ਹਾਂ ਭਾਵਨਾਵਾਂ ਦੀ ਸਹੀ ਸਮਝ ਇਸ ਤੱਥ ਨਾਲ ਜੁੜੀ ਹੋਈ ਹੈ ਕਿ ਖ਼ਾਲਸਾ ਰਾਜ ਦੇ ਖ਼ਾਤਮੇ ਤੋਂ ਫੌਰਨ ਮਗਰੋਂ ਜੋ ਸਾਖੀ ਸਾਹਿਤ ਸੰਚਾਰ ਕਰ ਰਿਹਾ ਸੀ, ਉਸ ਵਿਚ ਰਾਜ ਦਾ ਹੇਰਵਾ ਅਭਿਵਿਅਕਤ ਹੋਇਆ ਸੀ। ਭਾਈ ਮਹਾਰਾਜ ਸਿੰਘ, ਸਾਹਿਬ ਸਿੰਘ ਬੇਦੀ ਅਤੇ ਸਿੱਖ ਸਰਦਾਰਾਂ ਜਿਹੇ ਪਤਵੰਤੇ ਖ਼ਾਲਸਿਆਂ ਅੰਦਰ ਇਹ ਜ਼ਬਰਦਸਤ ਭਾਵਨਾ ਭਰੀ ਪਈ ਸੀ। ਜਿਵੇਂ ਪਹਿਲੇ ਅਧਿਆਇ ਵਿਚ ਆਖ ਆਏ ਹਾਂ, ਸਾਹਿਬ ਸਿੰਘ ਬੇਦੀ ਅਤੇ ਹੋਰਨਾ ਸਿਰਕੱਢ ਸਿੱਖਾਂ ਨੂੰ ਅੰਗਰੇਜ਼ਾਂ ਦਾ ਰਾਜ ਕਬੂਲ ਕਰਨ 'ਤੇ ਮਜਬੂਰ ਹੋਣਾ ਪਿਆ ਸੀ। ਅਟਾਰੀਵਾਲਾ, ਮਜੀਠੀਆ, ਆਹਲੂਵਾਲੀਆ ਅਤੇ ਰਾਮਗੜ੍ਹੀਆ ਜਿਹੇ ਨਾਮੀ ਪਰਿਵਾਰ ਬਰਤਾਨਵੀ ਰਾਜ ਦੇ ਵਫ਼ਾਦਾਰ ਬਣ ਗਏ ਸਨ। ਖ਼ਾਲਸਾ ਰਾਜ ਦੀ ਬਹਾਲੀ ਲਈ ਅੰਦੋਲਨ ਚਲਾਉਣ ਵਾਲਾ ਭਾਈ ਮਹਾਰਾਜ ਸਿੰਘ ਪੰਜਾਬ ਵਿਚ ਸਰਗਰਮ ਨਹੀਂ ਸੀ। ਜੇਕਰ ਖ਼ਾਲਸਾ ਰਾਜ ਬਾਰੇ ਹੇਰਵੇ ਦੀ ਭਾਵਨਾ ਕਿਸੇ ਬੇਦਾਗ਼ ਸ਼ਖ਼ਸੀਅਤ ਨਾਲ ਜੋੜੀ ਜਾ ਸਕਦੀ ਹੈ ਤਾਂ ਉਹ ਕੇਵਲ ਨਾਮਧਾਰੀ ਗੁਰੂ ਹੈ। ਗੰਡਾ ਸਿੰਘ ਨੇ ਨਾਮਧਾਰੀ ਗੁਰੂ ਦੇ ਨਾਂ 'ਤੇ ਅਣਭੋਲ ਹੀ ਇਨ੍ਹਾਂ ਭਾਵਨਾਵਾਂ ਨੂੰ ਜ਼ਬਾਨ ਦੇ ਦਿੱਤੀ ਹੈ।

ਦਰਅਸਲ 1857 ਦੀ ਕ੍ਰਾਂਤੀ ਦੌਰਾਨ ਅਤੇ ਉਸ ਤੋਂ ਮਗਰੋਂ ਜੋ ਸਾਖੀ ਸਾਹਿਤ ਸਿੱਖ ਸਿਰਕੱਢਾਂ ਅਤੇ ਆਪ ਨਾਮਧਾਰੀ ਗੁਰੂ ਰਾਮ ਸਿੰਘ ਦੁਆਰਾ ਪੁਨਰ ਜੀਵਤ ਕੀਤਾ ਗਿਆ ਸੀ, 18ਵੀਂ ਸਦੀ ਦੇ ਖ਼ਾਲਸੇ ਦੀ ਗੰਗਾ ਦੇ ਮੈਦਾਨੀ ਇਲਾਕੇ 'ਤੇ ਸਰਦਾਰੀ ਕਾਇਮ ਕਰਨ ਦੀ ਅਧੂਰੀ ਇੱਛਾ ਨੂੰ ਪ੍ਰਤੀਬਿੰਬਿਤ ਕਰ ਰਿਹਾ ਸੀ। ਮਗਰੋਂ ਆ ਕੇ ਮਹਾਰਾਜਾ ਰਣਜੀਤ ਸਿੰਘ ਨੇ ਵੀ ਮਾਲਵਾ ਖੇਤਰ ਉੱਪਰ ਸਰਦਾਰੀ ਕਾਇਮ ਕਰਨ ਦਾ ਯਤਨ ਕੀਤਾ ਸੀ। ਪਰ

ਅੰਗਰੇਜ਼ ਇਨ੍ਹਾਂ ਕੋਸ਼ਿਸ਼ਾਂ ਦੇ ਅੰਦਰ ਆ ਵੜੇ ਸਨ। 1857 ਦੀ ਕ੍ਰਾਂਤੀ ਸ਼ੁਰੂ ਹੋਈ ਤਾਂ ਅਨੁਭਵੀ ਸਿੱਖਾਂ ਨੇ ਇਸੇ ਮੰਤਵ ਨਾਲ ਸਾਖੀਆਂ ਵੰਡੀਆਂ ਸਨ। ਗਵਰਨਰ ਜਨਰਲ ਕੈਨਿੰਗ ਨੇ 1857 ਵਿਚ ਸਿੱਖਾਂ ਵੱਲੋਂ ਕ੍ਰਾਂਤੀ ਕਰਨ ਦੀਆਂ ਅਫ਼ਵਾਹਾਂ ਦੀ ਪੁਸ਼ਟੀ ਕੀਤੀ ਸੀ। ਇਕ ਭਵਿੱਖਬਾਣੀ ਦਾ ਹਵਾਲਾ ਦਿੰਦਿਆਂ ਉਸ ਨੇ ਆਖਿਆ ਸੀ ਕਿ "ਮੁਗ਼ਲਾਂ ਦਾ ਸ਼ਾਹੀ ਸ਼ਹਿਰ ਕਿਸੇ ਦਿਨ ਖ਼ਾਲਸੇ ਦੀ ਲੁੱਟ-ਮਾਰ ਦਾ ਸ਼ਿਕਾਰ ਹੋ ਜਾਵੇਗਾ।" ਕੇ. ਸੀ. ਯਾਦਵ ਨੇ ਠੀਕ ਹੀ ਆਖਿਆ ਹੈ ਕਿ "ਇਹ ਲੁੱਟ-ਮਾਰ ਨਹੀਂ ਸੀ, ਖ਼ਾਲਸੇ ਦਾ ਰਾਜ ਸੀ।" ਭਾਈ ਮਹਾਰਾਜ ਸਿੰਘ ਤੋਂ ਮਗਰੋਂ ਇਹ ਨਾਮਧਾਰੀ ਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਸ਼ਰਧਾਲੂ ਹੀ ਸਨ, ਜਿਨ੍ਹਾਂ ਖਾਲਸੇ ਦੀ ਗੁਆਚਿਆ ਰਾਜ ਬਹਾਲ ਕਰਨ ਦੀ ਅਧੂਰੀ ਇੱਛਾ ਨੂੰ ਬੋਲ ਦਿੱਤੇ ਸਨ। ਇਸ ਤੋਂ ਇਲਾਵਾ ਸੋ ਸਾਖੀਆਂ ਅੰਗਰੇਜ਼ਾਂ ਦੇ ਰਾਜ ਦਾ ਵਿਕਲਪੀ ਢਾਂਚਾ ਪੇਸ਼ ਕਰ ਰਹੀਆਂ ਸਨ। ਕੂਕਿਆਂ ਦੀ ਨਜ਼ਰ ਵਿਚ ਅੰਗਰੇਜ਼ੀ ਰਾਜ ਨੇ ਗਊ-ਹੱਤਿਆ ਦੀ ਆਗਿਆ ਦੇ ਕੇ ਸੰਪ੍ਰਦਾਇਕ ਘਿਰਣਾ ਨੂੰ ਹਵਾ ਦਿੱਤੀ ਸੀ, ਜਿਸ ਤੋਂ ਹਿੰਦੂ ਅਤੇ ਸਿੱਖ ਸਮਾਨ ਰੂਪ ਵਿਚ ਆਪਣੀਆਂ ਧਾਰਮਿਕ ਭਾਵਨਾਵਾਂ ਜ਼ਖ਼ਮੀ ਹੋਈਆਂ ਮਹਿਸੂਸ ਕਰ ਰਹੇ ਸਨ। ਫੇਰੀ ਵਾਲਿਆਂ ਨੂੰ ਹਿੰਦੂਆਂ ਅਤੇ ਸਿੱਖਾਂ ਦੀ ਸੰਘਣੀ ਆਬਾਦੀ ਵਾਲੇ ਇਲਾਕਿਆਂ ਵਿਚ ਗਊ-ਮਾਸ ਵੇਚਣ ਦੀ ਆਗਿਆ ਦੇ ਦਿੱਤੀ ਗਈ ਸੀ। ਇਸ ਤੋਂ ਇਲਾਵਾ ਸਾਖੀਆਂ 'ਸ਼ਹੀਦ' ਦੇ ਸੰਕਲਪ ਦਾ ਵਾਸਤਾ ਪਾ ਕੇ ਖ਼ਾਲਸੇ (ਸੰਤ) ਅੰਦਰ ਮੁੜ ਤੋਂ ਕੁਰਬਾਨੀ ਦਾ ਜਜ਼ਬਾ ਜਗਾ ਰਹੀਆਂ ਸਨ। ਸਾਖੀਆਂ ਅੰਦਰ ਸ਼ਹੀਦ ਦਾ ਸੰਕਲਪ ਇਕ ਮਿਥਿਹਾਸਕ ਚਰਿੱਤਰ ਦੁਆਰਾ ਕਲਪਿਤ ਕੀਤਾ ਗਿਆ ਹੈ, ਜਿਸ ਦਾ ਪਰਮਾਤਮਾ ਨਾਲ ਸਿੱਧਾ ਸੰਵਾਦ ਸੀ ਅਤੇ ਜੋ ਪਰਾ-ਭੌਤਿਕ ਸ਼ਕਤੀਆਂ ਦਾ ਧਾਰਨੀ ਸੀ। 19ਵੀਂ ਸਦੀ ਦੇ ਮੱਧ ਵਿਚ ਲੋਕ ਇਸ ਚਰਿੱਤਰ ਦੀ ਪੂਜਾ ਕਰਦੇ ਸਨ ਅਤੇ ਉਸ ਦਾ ਹੁਕਮ ਮੰਨਦੇ ਸਨ। ਪਰ ਸਿੱਖ ਪਰੰਪਰਾ ਵਿਚ ਅਜਿਹਾ ਚਰਿੱਤਰ ਬਾਬਾ ਦੀਪ ਸਿੰਘ ਹੈ। ਸਾਖੀ ਸਾਹਿਤ ਸੰਤ ਖ਼ਾਲਸਾ ਵਿਚਕਾਰ ਵੰਡਣ ਲਈ ਸੀ, ਜਿਸ ਤੋਂ ਆਸ ਕੀਤੀ ਜਾ ਰਹੀ ਸੀ ਕਿ ਉਹ ਸ਼ਹੀਦ ਦੇ ਪਰਾ-ਭੌਤਿਕ ਚਰਿੱਤਰ ਦੀ ਰੀਸ ਕਰੇਗਾ ਅਤੇ ਦੁਸ਼ਮਨ ਉੱਪਰ ਫਤਿਹ ਪ੍ਰਾਪਤ ਕਰੇਗਾ।[8] ਅੰਤਮ ਜਿੱਤ ਵਿਚ ਖ਼ਾਲਸੇ ਦੇ ਵਿਸ਼ਵਾਸ਼ ਨੇ ਸਥਾਪਿਤ ਪ੍ਰਭੂਸੱਤਾ (ਅੰਗਰੇਜ਼) ਦੇ ਸਾਮ੍ਹਣੇ ਇੱਕ ਖ਼ਤਰਾ ਲਿਆ ਖਲ੍ਹਾਰਿਆ।

ਫ਼ਰਵਰੀ 1869 ਵਿਚ ਵਾਪਰੀ ਥਰਾਜਵਾਲਾ ਦੀ ਘਟਨਾ ਨੇ ਵਿਖਾ ਦਿੱਤਾ ਸੀ ਕਿ ਜੋਬਨ 'ਤੇ ਆਇਆ ਸੰਤ ਖ਼ਾਲਸਾ ਅੰਗਰੇਜ਼ਾਂ ਉੱਪਰ ਆਪਣੀ ਫਤਿਹ ਹੁੰਦੀ ਵੇਖ ਰਿਹਾ ਸੀ। 44 ਕੂਕੇ ਸਿੱਖ ਆਪਣੀਆਂ ਜ਼ਮੀਨਾਂ-ਜਾਇਦਾਦਾਂ ਵੇਚ ਕੇ ਭੈਣੀ ਸਾਹਿਬ ਰਹਿਣ ਆ ਗਏ ਸਨ। ਕੁਝ ਸਮੇਂ ਮਗਰੋਂ ਉਹ ਖ਼ਾਲਸਾ ਰਾਜ ਦੀ ਬਹਾਲੀ ਦੇ ਵਿਚਾਰ ਤੋਂ ਅਤਿਅੰਤ ਉਤੇਜਿਤ ਮਸਤਾਨ ਸਿੰਘ ਦੁਆਲੇ ਇਕੱਠੇ ਹੋ ਗਏ ਸਨ। ਇਸੇ ਤਰ੍ਹਾਂ ਨਾਮਧਾਰੀ ਗੁਰੂ ਵੱਲੋਂ ਗੁਆਂਢੀ ਦੇਸੀ ਰਿਆਸਤਾਂ ਨਾਲ ਰਾਜਨੀਤਿਕ ਕੜੀਆਂ ਜੋੜਣ ਦੀਆਂ ਕੋਸ਼ਿਸ਼ਾਂ ਵੀ ਇਸੇ ਉਦੇਸ਼ ਵੱਲ ਪੈਰ ਵਧਾ ਰਹੀਆਂ ਸਨ। ਉਨ੍ਹਾਂ ਸੋਚਿਆ ਕਿ ਕੂਕੇ ਸਿੱਖਾਂ ਨੂੰ ਕੁਝ ਫੌਜੀ ਸਿਖਲਾਈ ਦਿੱਤੀ ਜਾ ਸਕਦੀ ਸੀ। ਉਨ੍ਹਾਂ ਰਿਆਸਤ ਜੰਮੂ-ਕਸ਼ਮੀਰ ਵਿਚ ਕੂਕਾ ਰੈਜਮੈਂਟ ਬਣਵਾਉਣ ਦਾ ਯਤਨ ਕੀਤਾ। ਉਨ੍ਹਾਂ ਦੀ ਯੋਜਨਾ ਕਾਮਯਾਬ ਰਹੀ ਅਤੇ ਮਹਾਰਾਜੇ ਨੇ ਕੂਕਾ

ਰੈਜਮੈਂਟ ਖੜ੍ਹੀ ਕਰ ਦਿੱਤੀ। ਨਾਮਧਾਰੀ ਗੁਰੂ ਨੇ ਨੈਪਾਲ ਦੇ ਹੁਕਮਰਾਨ ਅਤੇ ਅੰਗਰੇਜ਼ਾਂ ਵਿਚਕਾਰ ਪੈਦਾ ਹੋਈ ਖਟਾਸ ਤੋਂ ਵੀ ਲਾਹਾ ਲੈਣ ਦੀ ਸੋਚੀ। ਪਰ 1871-72 ਦੀ ਘਟਨਾ ਕਾਰਨ ਉਨ੍ਹਾਂ ਦੀਆਂ ਦੋਵੇਂ ਯੋਜਨਾਵਾਂ ਵਿਚਾਲੇ ਰਹਿ ਗਈਆਂ।

ਅੰਗਰੇਜ਼ ਅਫ਼ਸਰਾਂ ਨੇ ਇਨ੍ਹਾਂ ਕਾਰਵਾਈਆਂ ਨੂੰ ਪੰਜਾਬ ਵਿਚ ਫੈਲ ਸਕਦੀ ਬਗ਼ਾਵਤ ਦੇ ਰੂਪ ਵਿਚ ਵੇਖਿਆ। ਨਿਜੀ ਡਾਕ ਪ੍ਰਬੰਧ, ਫੌਜੀ ਸਿਖਲਾਈ ਅਤੇ ਦੇਸੀ ਰਾਜਿਆਂ ਨਾਲ ਰਾਜਨੀਤਿਕ ਸੰਪਰਕ ਦੀ ਰੋਸ਼ਨੀ ਵਿਚ ਇਹ ਖ਼ਤਰਾ ਕੋਈ ਕਲਪਿਤ ਖ਼ਤਰਾ ਨਹੀਂ ਸੀ। "ਇਸ ਤੋਂ ਇਲਾਵਾ ਨਾਮਧਾਰੀ ਸਿੱਖਾਂ ਨੇ ਗਵਾਲੀਅਰ, ਪਿਸ਼ਾਵਰ, ਕਾਬੁਲ, ਨੈਪਾਲ, ਭੂਟਾਨ ਅਤੇ ਕਸ਼ਮੀਰ ਵਿਚ ਆਪਣੀਆਂ ਗਤੀਵਿਧੀਆਂ ਦੇ ਕੇਂਦਰ ਸਥਾਪਿਤ ਕਰ ਲਏ ਸਨ। ਉਨ੍ਹਾਂ ਇਨ੍ਹਾਂ ਦੇ ਰਾਜਿਆਂ ਨਾਲ ਸੰਪਰਕ ਵੀ ਬਣਾ ਲਿਆ ਸੀ। ਉਦਾਹਰਣ ਵੱਜੋਂ ਨੈਪਾਲ ਵਿਚ ਨਾਮਧਾਰੀ ਪ੍ਰਤੀਨਿਧ ਪੰਜਾਬੀ ਰਾਜਪੂਤ ਨੰਦ ਰਾਮ ਨੂੰ ਮਿਲਿਆ ਸੀ, ਜਿਸ ਨੇ 1857 ਦੇ ਗ਼ਦਰ ਦੌਰਾਨ ਪ੍ਰਤੱਖ ਭੂਮਿਕਾ ਅਦਾ ਕੀਤੀ ਸੀ ਅਤੇ ਜਿਸ ਨੂੰ ਉਸ ਦੇ ਸਾਥੀ ਜਰਨੈਲ ਦੇ ਨਾਂ ਤੋਂ ਬੁਲਾਉਂਦੇ ਸਨ। 1871 ਵਿਚ ਅੰਗਰੇਜ਼ ਸਰਕਾਰ ਨੇ ਨੈਪਾਲ ਵਿਚ ਰਹਿ ਰਹੇ ਭਾਰਤੀ ਬਾਗ਼ੀਆਂ ਦੇ ਥਹੁ-ਟਿਕਾਣਿਆਂ ਦਾ ਪਤਾ ਕਰਨ ਲਈ ਆਪਣਾ ਇਕ ਖ਼ੁਫ਼ੀਆ ਏਜੰਟ ਕਾਸ਼ੀਪੁਰ ਦਾ ਰਾਜਾ ਸ਼ਿਵਰਾਜ ਸਿੰਘ ਨੈਪਾਲ ਭੇਜਿਆ। ਰਾਜਾ ਸਾਹਿਬ ਨੇ ਰਿਪੋਰਟ ਭੇਜੀ ਕਿ ਉਹ ਕ੍ਰਿਪਾਲ ਸਿੰਘ ਕੂਕੇ ਨੂੰ ਮਿਲ ਚੁੱਕਾ ਹੈ ਅਤੇ ਉਸ ਦੇ ਨਾਲ ਗੱਲਬਾਤ ਵੀ ਕੀਤੀ ਹੈ, ਉਹ ਤਾਂਤਿਆ ਟੋਪੇ ਦੇ ਛੋਟੇ ਭਰਾ ਨੂੰ ਵੀ ਮਿਲਿਆ ਹੈ ਪਰ ਉਸ ਨੂੰ ਨਾਨਾ ਸਾਹਿਬ ਅਤੇ ਕਿਸ਼ਨ ਸਿੰਘ ਕੂਕੇ ਦੀ ਕੋਈ ਖਬਰ-ਸਾਰ ਨਹੀਂ ਮਿਲੀ ਹੈ।[9]

ਇਸ ਦੌਰਾਨ ਅੰਗਰੇਜ਼ ਨਾਮਧਾਰੀ ਸਿੱਖਾਂ ਦੀਆਂ ਖ਼ੁਫ਼ੀਆ ਕਾਰਵਾਈਆਂ ਤੋਂ ਭੈਭੀਤ ਹੋ ਗਏ ਸਨ। ਪੰਜਾਬ ਸਰਕਾਰ ਦੇ ਦੋ ਸਭ ਤੋਂ ਵੱਡੇ ਅਫ਼ਸਰਾਂ ਨੂੰ ਹੁਕਮ ਦਿੱਤਾ ਗਿਆ ਕਿ ਉਹ ਨਾਮਧਾਰੀ ਸੰਗਠਨ ਅਤੇ ਇਸ ਦੇ ਉਦੇਸ਼ਾਂ ਤੇ ਟੀਚਿਆਂ ਬਾਰੇ ਵਿਸਤ੍ਰਿਤ ਰਿਪੋਰਟ ਤਿਆਰ ਕਰਨ। ਮੈਕੇਨਥ ਆਪਣੀ 4 ਨਵੰਬਰ, 1871 ਦੀ ਲੰਮੀ-ਚੌੜੀ ਰਿਪੋਰਟ ਵਿਚ ਨਿਮਨ-ਲਿਖਤ ਸਿੱਟਿਆਂ 'ਤੇ ਪੁੱਜਿਆ :-

> "ਇਸ ਸੰਪ੍ਰਦਾਇ ਦੇ ਆਗੂਆਂ ਦੇ ਇਰਾਦੇ ਆਰੰਭ ਵਿਚ ਕੁਝ ਵੀ ਰਹੇ ਹੋਣ, ਇਸ ਦਾ ਸੁਭਾਉ ਸਪਸ਼ਟ ਤੌਰ 'ਤੇ ਰਾਜਨੀਤਿਕ ਹੈ। ਕਈ ਸਾਹਿਬੇ-ਹੈਸੀਅਤ ਆਦਮੀ ਇਸ ਸੰਪ੍ਰਦਾਇ ਵਿਚ ਸ਼ਾਮਿਲ ਹੋ ਰਹੇ ਹਨ। ਦੇਸ਼ ਦੇ ਅਮਨ-ਚੈਨ ਅਤੇ ਅੰਦਰੂਨੀ ਸੁਰੱਖਿਆ ਲਈ ਇਹ ਜ਼ਰੂਰੀ ਜਾਪ ਰਿਹਾ ਹੈ ਕਿ ਗੁਰੂ ਰਾਮ ਸਿੰਘ ਨੂੰ ਕਿਸੇ ਅਜਿਹੀ ਥਾਂ 'ਤੇ ਭੇਜ ਦਿੱਤਾ ਜਾਵੇ, ਜਿਥੇ ਉਸ ਦੇ ਸ਼ਰਧਾਲੂ ਉਸ ਨੂੰ ਨਾ ਮਿਲ ਸਕਣ। ਮੇਰੀ ਪੁਖ਼ਤਾ ਰਾਏ ਹੈ ਕਿ ਸਭ ਤੋਂ ਸੁਰੱਖਿਅਤ ਇਹ ਹੋਵੇਗਾ ਕਿ ਗੁਰੂ ਰਾਮ ਸਿੰਘ ਨੂੰ ਅੰਡੇਮਾਨ ਭੇਜ ਦਿੱਤਾ ਜਾਵੇ।...ਜੇਕਰ ਸਰਕਾਰ 1818 ਦੇ ਐਕਟ III ਅਧੀਨ ਉਸ ਦੇ ਵਿਰੁੱਧ ਸਿੱਧੀ ਕਾਰਵਾਈ ਕਰਨੀ ਬਿਹਤਰ ਸਮਝਦੀ ਹੋਵੇ ਤਾਂ ਇਹ ਕਾਰਵਾਈ ਫੌਰਨ ਕੀਤੀ ਜਾਣੀ ਚਾਹੀਦੀ ਹੈ।"[10]

ਲੈਫਟੀਨੈਂਟ ਜਨਰਲ ਜੀ. ਮਕੈਨਡ੍ਰਿਊ ਨੇ ਆਪਣੇ 20 ਨਵੰਬਰ, 1871 ਦੇ ਯਾਦ-ਪੱਤਰ ਵਿਚ ਲਿਖਿਆ :-

> "ਮੈਨੂੰ ਇਹ ਇੱਕ ਅਜਿਹਾ ਮਾਮਲਾ ਜਾਪ ਰਿਹਾ ਹੈ, ਜਿਸ ਬਾਰੇ ਸਰਕਾਰ ਨੂੰ ਬਿਨਾ ਲੰਮੀ-ਚੌੜੀ ਕਾਨੂੰਨੀ ਕਾਰਵਾਈ ਦੀ ਸਾਧਾਰਨ ਪ੍ਰਕਿਰਿਆ ਵਿਚੋਂ ਦੀ ਲੰਘਿਆਂ ਸਫਾਈ ਨਾਲ ਕਦਮ ਚੁੱਕਣਾ ਚਾਹੀਦਾ ਹੈ ਅਤੇ ਚੰਗੀ ਸਰਕਾਰ ਵਾਂਗ ਆਮ ਸਿਆਣਪ ਵਰਤ ਕੇ ਗੁਰੂ ਰਾਮ ਸਿੰਘ ਨੂੰ ਦੇਸ਼ ਤੋਂ ਬਾਹਰ ਭੇਜ ਦੇਣਾ ਚਾਹੀਦਾ ਹੈ। ਉਹ ਅਤੇ ਉਸ ਦੇ ਅਨੁਯਾਈ ਹੁਣ ਬਿਨਾਂ ਕਿਸੇ ਸ਼ੱਕ ਤੋਂ ਅਜਿਹੀ ਮਨਸ਼ਾ ਵਿਖਾ ਰਹੇ ਹਨ ਕਿ ਉਨ੍ਹਾਂ ਲਈ ਕਾਨੂੰਨ ਵਿਵਸਥਾ ਕੋਈ ਮਾਅਨੇ ਨਹੀਂ ਰੱਖਦੀ।"[11]

ਅਜਿਹੀਆਂ ਰਿਪੋਰਟਾਂ ਨੇ ਅੰਗਰੇਜ਼ ਅਫ਼ਸਰਾਂ ਦੇ ਦਿਮਾਗ਼ ਵਿਚ ਕੂਕਿਆਂ ਵਿਰੁੱਧ ਭੈ ਅਤੇ ਰੋਸ ਦੀ ਲਹਿਰ ਦੌੜਾ ਦਿੱਤੀ। ਉਨ੍ਹਾਂ ਇਸ ਨੂੰ ਨਾਮਧਾਰੀ ਗੁਰੂ ਅਤੇ ਉਸ ਦੇ ਚੇਲਿਆਂ ਵੱਲੋਂ ਦੇਸ਼ ਵਿਚ ਇਕ ਆਮ ਬਗ਼ਾਵਤ ਆਯੋਜਿਤ ਕਰਨ ਦੇ ਸੰਕੇਤ ਵੱਜੋਂ ਲਿਆ। ਉਨ੍ਹਾਂ ਵਿਚੋਂ ਕੁਝ ਨੂੰ ਨਾਮਧਾਰੀ ਸੰਪ੍ਰਦਾਇ ਦੀਆਂ ਗਤੀਵਿਧੀਆਂ ਅਤੇ ਕਾਰਜ-ਕਰਮਾਂ ਵਿਚ 1857 ਦਾ ਪਰਛਾਵਾਂ ਨਜ਼ਰ ਆਉਣ ਦਾ ਸ਼ੱਕ ਹੋਇਆ। ਉਹ ਲਗਭਗ ਸਾਰੇ ਦੇ ਸਾਰੇ ਸਾਵਧਾਨ ਹੋ ਕੇ ਇਸ ਸੰਪ੍ਰਦਾਇ ਦਾ ਮਲੀਆਮੇਟ ਕਰਨ ਲਈ ਕਿਸੇ ਮੌਕੇ ਦੀ ਉਡੀਕ ਕਰ ਰਹੇ ਸਨ।

ਇਹ ਇੱਕ ਜਾਣਿਆ-ਪਛਾਣਿਆ ਤੱਥ ਹੈ ਕਿ 1857 ਦੀ ਕ੍ਰਾਂਤੀ ਦੀ ਸ਼ੁਰੂਆਤ ਉਨ੍ਹਾਂ ਭਾਰਤੀ ਸਿਪਾਹੀਆਂ ਨੇ ਕੀਤੀ ਸੀ, ਜੋ ਅੰਗਰੇਜ਼ਾਂ ਹੱਥੋਂ ਤ੍ਰਸਤ ਸਨ। ਤਿਲਕ ਲਗਾਉਣ, ਦਾੜ੍ਹੀਆਂ ਰੱਖਣ ਜਾਂ ਪਗੜੀਆਂ ਪਹਿਨਣ ਉੱਪਰ ਪਾਬੰਦੀ ਲਾ ਰਹੇ ਅੰਗਰੇਜ਼ਾਂ ਦੇ ਹੁਕਮ ਨੂੰ ਉਹ ਆਪਣੇ ਧਾਰਮਿਕ ਅਧਿਕਾਰ ਦੇ ਘਾਣ ਵੱਜੋਂ ਵੇਖ ਰਹੇ ਸਨ। 18 ਜੂਨ, 1863 ਨੂੰ ਪੁਲਿਸ ਨਿਗਰਾਨੀ ਦੇ ਇੱਕ ਸੂਹੀਏ ਨੇ ਜਲੰਧਰ ਦੇ ਛਾਉਣੀ ਮੈਜਿਸਟ੍ਰੇਟ ਕੈਪਟਨ ਮਿਲਰ ਨੂੰ ਖ਼ਬਰ ਦਿੱਤੀ ਕਿ "ਨਾਮਧਾਰੀ ਗੁਰੂ ਨੂੰ ਪਤਾ ਸੀ ਕਿ 1857 ਵਿਚ ਬਣਾਏ ਗਏ ਕਾਰਤੂਸਾਂ ਜਿਹੇ ਕਾਰਤੂਸ ਹੀ ਮੁੜ ਵੰਡੇ ਜਾਣ ਵਾਲੇ ਸਨ।" ਪਰ 1857 ਦੀ ਬਗ਼ਾਵਤ ਬੇਰਹਿਮੀ ਨਾਲ ਦਬਾਈ ਜਾਣ ਕਾਰਨ ਉਨ੍ਹਾਂ ਲਈ ਹਿੰਦੋਸਤਾਨੀ ਬਾਗ਼ੀਆਂ ਵੱਲੋਂ ਅਪਣਾਈ ਰਣ-ਨੀਤੀ ਅਤੇ ਹਥਕੰਡੇ ਵਿਅਰਥ ਹੋ ਗਏ। ਪੰਜਾਬ ਵਿਚ ਕੰਮ ਕਰਨ ਵਾਲੀ ਇਕੋ-ਇੱਕ ਰਣ-ਨੀਤੀ ਅਤੇ ਹਥਕੰਡਾ ਇਹ ਸੀ ਕਿ ਹਿੰਦੂਆਂ ਅਤੇ ਸਿੱਖਾਂ ਦੀਆਂ ਭਾਵਨਾਵਾਂ ਨੂੰ ਜਗਾਇਆ ਜਾਵੇ। ਅੰਗਰੇਜ਼ਾਂ ਨੇ ਬੇ-ਧਿਆਨੇ ਹੀ ਨਾਮਧਾਰੀ ਗੁਰੂ ਰਾਮ ਸਿੰਘ ਨੂੰ ਅਜਿਹਾ ਕਰਨ ਦਾ ਮੌਕਾ ਦੇ ਦਿੱਤਾ। ਗਊ-ਹੱਤਿਆ ਉੱਪਰ ਲੱਗੀ ਪਾਬੰਦੀ ਹਟਾਉਣ ਕਾਰਨ ਅੰਗਰੇਜ਼ ਸਿੱਖਾਂ ਅਤੇ ਹਿੰਦੂਆਂ ਦੀਆਂ ਧਾਰਮਿਕ ਭਾਵਨਾਵਾਂ 'ਤੇ ਚੋਟ ਕਰ ਬੈਠੇ। ਬਹੁਤ ਪਹਿਲਾਂ ਹੀ, 1849 ਵਿਚ, ਬੋਰਡ ਆਫ਼ ਐਡਮਨਿਸਟ੍ਰੇਸ਼ਨ ਨੇ ਇਹ ਪਾਬੰਦੀ ਹਟਾ ਦਿੱਤੀ ਸੀ। ਇਸ ਹੁਕਮ ਤੋਂ ਮੁਸਲਮਾਨਾਂ ਨੂੰ ਗਊਆਂ ਜ਼ਿਬਹ ਕਰਨ ਦੀ ਸ਼ਹਿ ਮਿਲ ਗਈ। ਬੋਰਡ ਆਫ਼ ਐਡਮਨਿਸਟ੍ਰੇਸ਼ਨ ਨੇ ਨਿਮਨ-ਲਿਖਤ ਜ਼ਿਮਨੀ

ਕਾਨੂੰਨ ਜਾਰੀ ਕੀਤੇ ਸਨ : (ੳ) ਗਊਆਂ ਸ਼ਹਿਰ ਤੋਂ ਬਾਹਰ ਕਿਸੇ ਵਿਸ਼ੇਸ਼ ਥਾਂ 'ਤੇ ਵੱਢੀਆਂ ਜਾਣਗੀਆਂ, (ਅ) ਗਊ ਦਾ ਮਾਸ ਖੁੱਲ੍ਹਮ-ਖੁੱਲ੍ਹਾ ਵੇਚਣ ਲਈ ਸ਼ਹਿਰ ਅੰਦਰ ਕੋਈ ਦੁਕਾਨ ਨਹੀਂ ਖੋਲ੍ਹੀ ਜਾਵੇਗੀ ।

ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੇ ਉਪਰੋਕਤ ਜ਼ਿਮਨੀ ਕਾਨੂੰਨਾਂ ਅਨੁਸਾਰ ਸ਼ਹਿਰ ਤੋਂ ਬਾਹਰ ਬੁੱਚੜਖ਼ਾਨਾ ਖੋਲ੍ਹਣ ਦੀ ਇਜਾਜ਼ਤ ਦੇ ਦਿੱਤੀ । ਅੰਮ੍ਰਿਤਸਰ ਵਿਚ ਗਊਕੁਸ਼ੀ ਲਈ ਬੁੱਚੜਖ਼ਾਨਾ ਖੁੱਲ੍ਹਣ ਨਾਲ ਪੰਜਾਬ ਭਰ ਦੇ ਵਿਭਿੰਨ ਸ਼ਹਿਰਾਂ ਨੂੰ ਅਜਿਹੇ ਹੋਰ ਅਨੇਕਾਂ ਬੁੱਚੜਖ਼ਾਨੇ ਖੋਲ੍ਹਣ ਦਾ ਇਸ਼ਾਰਾ ਮਿਲ ਗਿਆ । ਜਦੋਂ ਤੋਂ ਅੰਮ੍ਰਿਤਸਰ ਵਿਚ ਬੁੱਚੜਖ਼ਾਨਾ ਖੁੱਲ੍ਹਿਆ ਸੀ, ਮੁਸਲਮਾਨਾਂ ਨੇ ਸ਼ਹਿਰ ਦੀਆਂ ਗਲੀਆਂ ਵਿਚ ਖੁੱਲ੍ਹਮ-ਖੁੱਲ੍ਹਾ ਗਊ-ਮਾਸ ਵੇਚਣਾ ਸ਼ੁਰੂ ਕਰ ਦਿੱਤਾ ਸੀ । 7 ਮਈ, 1856 ਨੂੰ ਅਜਿਹੇ ਜੁਰਮ ਵਿਚ ਲਿਪਤ ਇੱਕ ਦੋਸ਼ੀ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਐਫ. ਕੂਪਰ ਸਾਮ੍ਹਣੇ ਪੇਸ਼ ਕੀਤਾ ਗਿਆ । ਹਿੰਦੂਆਂ ਅਤੇ ਸਿੱਖਾਂ ਦੀ ਆਬਾਦੀ ਵਾਲੇ ਮੁਹੱਲਿਆਂ ਵਿਚ ਗਊ-ਮਾਸ ਵੇਚਣ ਦੇ ਮਾਮਲੇ ਮਗਰੋਂ ਰਿਪੋਰਟ ਕੀਤੇ ਗਏ । ਸਿੱਟੇ ਵਜੋਂ ਹਿੰਦੂਆਂ-ਸਿੱਖਾਂ ਅਤੇ ਮੁਸਲਮਾਨਾਂ ਦੇ ਆਪਸੀ ਸੰਬੰਧ ਤਣਾਉਪੂਰਨ ਹੋ ਗਏ । 1871 ਤਕ ਆਉਂਦੇ-ਆਉਂਦੇ ਇਸ ਤਣਾਉ ਨੇ ਸੰਪ੍ਰਦਾਇਕ ਝਗੜਿਆਂ, ਖੁੱਲ੍ਹੀਆਂ ਲੜਾਈਆਂ ਅਤੇ ਦੰਗਿਆਂ ਦਾ ਰੂਪ ਧਾਰਨ ਕਰ ਲਿਆ । ਡਿਵੀਜ਼ਨਲ ਕਮਿਸ਼ਨਰ ਨੂੰ ਵਿਚ-ਵਚਾਅ ਕਰਨਾ ਪਿਆ ਅਤੇ ਉਸ ਨੇ ਗਊ-ਹੱਤਿਆ ਕਾਰਨ ਰੋਹ ਭਰੇ ਸ਼ਹਿਰ ਦੇ ਹਿੰਦੂਆਂ ਅਤੇ ਸਿੱਖਾਂ ਨੂੰ ਸ਼ਾਂਤ ਕਰਨ ਦੀ ਕੋਸ਼ਿਸ਼ ਕੀਤੀ । ਇਸ ਦੌਰਾਨ ਮੁਸਲਮਾਨਾਂ ਨੇ ਅਫ਼ਵਾਹ ਫੈਲਾ ਦਿੱਤੀ ਕਿ ਗਊ-ਮਾਸ ਵੇਚਣ ਲਈ ਸ਼ਹਿਰ ਵਿਚ ਚਾਰ ਹੋਰ ਦੁਕਾਨਾਂ ਖੋਲ੍ਹੀਆਂ ਜਾਣਗੀਆਂ, ਜਿਨ੍ਹਾਂ ਵਿੱਚੋਂ ਇਕ ਦੁਕਾਨ ਸਵਰਨ ਮੰਦਰ ਭਵਨ-ਸਮੂਹ ਦੇ ਨਾਲ ਲਗਦੀ ਹੋਵੇਗੀ । ਜਦੋਂ ਗੋਸ਼ਤ ਦੀ ਇੱਕ ਦੁਕਾਨ ਖੁੱਲ੍ਹੀ ਸੀ ਤਾਂ ਹਿੰਦੂ-ਸਿੱਖ ਇਹ ਵੇਖ ਕੇ ਭਾਵੁਕਤਾ ਪੂਰਬਕ ਦੁਖੀ ਹੋਏ ਸਨ ਕਿ ਇੱਲ੍ਹਾਂ-ਕਾਵਾਂ ਨੇ ਪਵਿੱਤਰ ਸਰੋਵਰ ਅਤੇ ਇਸ ਦੇ ਨਾਲ ਦੀਆਂ ਥਾਵਾਂ 'ਤੇ ਹੱਡੀਆਂ ਲਿਆ ਸੁੱਟੀਆਂ ਸਨ । 24 ਅਪ੍ਰੈਲ, 1871 ਨੂੰ ਭਾਈ ਦੇਵਾ ਸਿੰਘ ਨੇ ਅਜਿਹੀ ਇੱਕ ਹੱਡੀ ਚੁੱਕੀ ਅਤੇ ਲਿਜਾ ਕੇ ਸਵਰਨ ਮੰਦਰ ਵਿਚ ਪਵਿੱਤਰ ਗ੍ਰੰਥ ਸਾਮ੍ਹਣੇ ਰੱਖ ਦਿੱਤੀ । ਭਾਈ ਦੇਵਾ ਸਿੰਘ ਦਾ ਮੰਤਵ ਸੀ ਕਿ ਸਿੱਖ ਉਤੇਜਿਤ ਹੋਣ ਅਤੇ ਇਸ ਵਾਹੀਆਤ ਚੀਜ਼ ਨੂੰ ਬੰਦ ਕਰਾਉਣ । ਸਵਰਨ ਮੰਦਰ ਦੇ ਕਸਟੋਡੀਅਨ ਮੈਨੇਜਰ ਸਰਦਾਰ ਬਹਾਦਰ ਮੰਗਲ ਸਿੰਘ ਰਾਮਗੜ੍ਹੀਆ ਨੇ ਭਾਈ ਦੇਵਾ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ । ਉਸ ਨੂੰ ਤਿੰਨ ਵਰ੍ਹੇ ਲਈ ਬਾਮਸ਼ੱਕਤ ਅਤੇ ਇਕ ਮਹੀਨੇ ਲਈ ਇਕਾਂਤਕ ਕੈਦ ਹੋਈ ।

ਭਾਈ ਦੇਵਾ ਸਿੰਘ ਦੀ ਇਹ ਦਲੇਰੀ ਪੂਰਨ ਕਾਰਵਾਈ ਨਾਮਧਾਰੀ ਗੁਰੂ ਵੱਲੋਂ ਕੀਤੇ ਜਾ ਰਹੇ ਨਿਰਧਨਾਂ ਅਤੇ ਨਿਆਸਰਿਆਂ ਨੂੰ ਤਾਣ ਦੇਣ ਦੀ ਸਿੱਖ ਪਰੰਪਰਾ ਦੇ ਪ੍ਰਚਾਰ ਦਾ ਪ੍ਰਭਾਵ ਦਰਸਾਉਂਦੀ ਹੈ । ਜਿਵੇਂ ਸ਼ੁਰੂ ਵਿਚ ਆਖਿਆ ਗਿਆ ਹੈ, ਪ੍ਰਿੰਸ ਨੌਨਿਹਾਲ ਸਿੰਘ ਦੀ ਰੈਜਮੈਂਟ ਵਿਚ ਨੌਕਰੀ ਕਰਦਿਆਂ ਅਜਿਹੀ ਇੱਕ ਵੀ ਘਟਨਾ ਨਾਮਧਾਰੀ ਗੁਰੂ ਦੇ ਵੇਖਣ ਵਿਚ ਨਹੀਂ ਆਈ ਸੀ, ਜਿਸ ਤੋਂ ਹਿੰਦੂਆਂ ਅਤੇ ਸਿੱਖਾਂ ਦੀਆਂ ਭਾਵਨਾਵਾਂ ਨੂੰ ਠੇਸ ਪੁੱਜਦੀ ਹੋਵੇ । ਨਾਮਧਾਰੀ ਗੁਰੂ ਨੂੰ ਇਹ ਵੀ ਗਿਆਤ ਸੀ ਕਿ ਮਹਾਰਾਜਾ ਰਣਜੀਤ

ਸਿੰਘ ਨੇ ਸ਼ਾਹ ਸ਼ੁਜਾਅ-ਉਲ-ਮੁਲਕ ਅਤੇ ਅੰਗਰੇਜ਼ਾਂ ਨੂੰ ਹਿਦਾਇਤ ਕੀਤੀ ਸੀ ਕਿ ਜਦੋਂ ਵੀ ਉਨ੍ਹਾਂ ਦੀਆਂ ਫੌਜਾਂ ਉਸ ਦੀ ਸਲਤਨਤ ਵਿਚੋਂ ਦੀ ਲੰਘਣ, ਗਊਕੁਸ਼ੀ ਨਹੀਂ ਕੀਤੀ ਜਾਵੇਗੀ। ਪਰ ਲਾਹੌਰ ਦੀ ਸਲਤਨਤ ਉੱਪਰ ਕਬਜ਼ਾ ਕਰਨ ਮਗਰੋਂ ਅੰਗਰੇਜ਼ਾਂ ਨੇ ਜਾਣ-ਬੁੱਝ ਕੇ ਗਊਕੁਸ਼ੀ ਨਾ ਕਰਨ ਦੀ ਸਥਾਪਿਤ ਪ੍ਰਥਾ ਤੋੜ ਸੁੱਟੀ। ਨਾਮਧਾਰੀ ਗੁਰੂ ਚੌਂਕ ਘੰਟਾ ਘਰ, ਦਰਬਾਰ ਸਾਹਿਬ, ਨੇੜੇ ਬੁੱਚੜਖ਼ਾਨਾ ਖੋਲ੍ਹੇ ਜਾਣ 'ਤੇ ਕਾਫੀ ਪਰੇਸ਼ਾਨ ਸਨ।[12] ਨਿਧਾਨ ਸਿੰਘ ਆਲਮ ਅਨੁਸਾਰ ਇਹ ਬੁੱਚੜਖ਼ਾਨਾ ਇਥੋਂ ਹਟਾਉਣ ਲਈ ਦਸ ਨਾਮਧਾਰੀ ਮਰਜੀਵੜਿਆਂ ਦਾ ਇੱਕ ਜੱਥਾ ਤਿਆਰ ਕੀਤਾ ਗਿਆ। ਜੱਥਾ ਅੰਮ੍ਰਿਤਸਰ ਵੱਲ ਨੂੰ ਤੁਰ ਪਿਆ ਅਤੇ ਲਾਹੌਰੀ ਦਰਵਾਜ਼ੇ ਨੇੜੇ ਬੁੱਚੜਖ਼ਾਨਾ ਵੇਖ ਕੇ ਦੁਖੀ ਹੋਇਆ। ਪਰ ਜਦੋਂ ਉਨ੍ਹਾਂ ਦਰਬਾਰ ਸਾਹਿਬ ਦੇ ਲਾਗੇ ਬੁੱਚੜਖ਼ਾਨਾ ਵੇਖਿਆ ਤਾਂ ਉਹ ਆਪਣੀਆਂ ਭਾਵਨਾਵਾਂ 'ਤੇ ਕਾਬੂ ਨਾ ਰੱਖ ਸਕੇ ਅਤੇ ਉਨ੍ਹਾਂ ਮੁਸਲਮਾਨ ਬੁੱਚੜਾਂ ਨੂੰ ਮਾਰ-ਮੁਕਾਉਣ ਦਾ ਨਿਸ਼ਚਾ ਕਰ ਲਿਆ। ਉਨ੍ਹਾਂ ਮਿਸਤਰੀ ਲਹਿਣਾ ਸਿੰਘ ਦੇ ਘਰ ਬੈਠ ਕੇ ਇਕ ਯੋਜਨਾ ਬਣਾਈ, ਹਵਨ ਕੀਤਾ ਅਤੇ ਅੰਮ੍ਰਿਤਸਰ ਦੀ ਪਵਿੱਤਰ ਨਗਰੀ ਵਿਚ ਗਊ-ਹੱਤਿਆ ਬੰਦ ਕਰਾਉਣ ਦਾ ਪ੍ਰਣ ਕਰ ਲਿਆ।[13] 14 ਜੂਨ ਦੀ ਰਾਤ ਨੂੰ ਕੋਈ ਅੱਠ ਨਾਮਧਾਰੀ ਸਿੱਖਾਂ ਨੇ ਬੁੱਚੜਖ਼ਾਨੇ ਅੰਦਰ ਬੁੱਚੜਾਂ 'ਤੇ ਹਮਲਾ ਕੀਤਾ। ਤਿੰਨ ਬੁੱਚੜ ਮੌਕੇ 'ਤੇ ਹੀ ਮਾਰੇ ਗਏ ਅਤੇ ਤਿੰਨ ਬੁਰੀ ਤਰ੍ਹਾਂ ਨਾਲ ਜ਼ਖ਼ਮੀ ਹੋਏ। ਸਥਾਨਕ ਪੁਲਿਸ ਅਫ਼ਸਰ ਨੇ ਇਨ੍ਹਾਂ ਕਤਲਾਂ ਲਈ ਸ਼ਹਿਰ ਦੇ ਬਾਰਾਂ ਹਿੰਦੂ ਅਤੇ ਸਿੱਖ ਵਸਨੀਕ ਗ੍ਰਿਫ਼ਤਾਰ ਕਰ ਲਏ ਅਤੇ ਉਨ੍ਹਾਂ ਖ਼ਿਲਾਫ਼ ਅਦਾਲਤ ਵਿਚ ਮੁਕੱਦਮਾ ਦਾਇਰ ਕਰ ਦਿੱਤਾ। ਪੁਲਿਸ ਨੇ ਉਨ੍ਹਾਂ ਤੋਂ ਜੁਰਮ ਕਬੂਲ ਕਰਾਉਣ ਲਈ ਉਨ੍ਹਾਂ ਨੂੰ ਤਸੀਹੇ ਦਿੱਤੇ। ਡਿਪਟੀ ਕਮਿਸ਼ਨਰ ਨੇ ਮੁਲਜ਼ਿਮਾਂ ਨੂੰ ਸੈਸ਼ਨ ਸਪੁਰਦ ਕਰ ਦਿੱਤਾ। ਜਦੋਂ ਨਾਮਧਾਰੀ ਗੁਰੂ ਨੂੰ ਪਤਾ ਲੱਗਾ ਕਿ ਬੇਦੋਸ਼ੇ ਲੋਕਾਂ ਨੂੰ ਸਜ਼ਾ ਹੋਣ ਜਾ ਰਹੀ ਹੈ ਤਾਂ ਉਨ੍ਹਾਂ ਦੋਸ਼ੀਆਂ (ਨਾਮਧਾਰੀ ਸਿੱਖਾਂ) ਨੂੰ ਹੁਕਮ ਦਿੱਤਾ ਕਿ ਉਹ ਮੈਜਿਸਟ੍ਰੇਟ ਸਾਮ੍ਹਣੇ ਪੇਸ਼ ਹੋਣ ਅਤੇ ਆਪਣਾ ਜੁਰਮ ਕਬੂਲ ਕਰਣ। ਆਪਣੇ ਹੀ ਇਕਬਾਲੀਆ ਬਿਆਨ 'ਤੇ ਚਾਰ ਨਾਮਧਾਰੀ ਸਿੱਖਾਂ ਨੇ 15 ਸਤੰਬਰ, 1871 ਨੂੰ ਫਾਂਸੀ ਦੇ ਰੱਸੇ ਚੁੰਮ ਲਏ। ਇਸ ਘਟਨਾ ਵਿਚ ਨਾਮਧਾਰੀ ਗੁਰੂ ਵੱਲੋਂ ਦਖ਼ਲ ਦੇ ਕੇ ਆਪਣੇ ਸ਼ਰਧਾਲੂਆਂ ਨੂੰ ਜੁਰਮ ਕਬੂਲ ਕਰਨ ਲਈ ਆਖਣਾ ਉਨ੍ਹਾਂ ਦੀ ਨੈਤਿਕ ਪ੍ਰਤੀਬੱਧਤਾ ਦਾ ਪਤਾ ਦਿੰਦਾ ਹੈ। ਇਸ ਦਖ਼ਲ-ਅੰਦਾਜ਼ੀ ਨੇ ਉਨ੍ਹਾਂ ਦੇ ਬਾਕੀ ਦੇ ਸ਼ਰਧਾਲੂਆਂ ਨੂੰ ਵੀ ਇਹ ਸੰਦੇਸ਼ ਦੇ ਦਿੱਤਾ ਕਿ ਜੇ ਉਹ ਸੱਚੇ ਹੋ ਕੇ ਸੰਘਰਸ਼ ਕਰਨਾ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਆਪਣੀਆਂ ਜਾਨਾਂ ਵਾਰਨ ਲਈ ਤਿਆਰ ਰਹਿਣਾ ਚਾਹੀਦਾ ਹੈ।

ਇਸੇ ਤਰ੍ਹਾਂ ਦਾ ਬੁੱਚੜਾਂ ਦਾ ਕਤਲ ਨਾਮਧਾਰੀ ਸਿੱਖਾਂ ਨੇ 15 ਜੁਲਾਈ, 1871 ਨੂੰ ਲੁਧਿਆਣਾ ਜ਼ਿਲ੍ਹੇ ਦੇ ਰਾਏਕੋਟ ਵਿਚ ਕੀਤਾ। ਇਨ੍ਹਾਂ ਬੁੱਚੜਾਂ ਵਿਚੋਂ ਚਾਰ ਮੌਕੇ 'ਤੇ ਮਾਰੇ ਗਏ ਅਤੇ ਸੱਤ ਬੁਰੀ ਤਰ੍ਹਾਂ ਨਾਲ ਜ਼ਖ਼ਮੀ ਹੋਏ। ਇਸ ਮਾਮਲੇ ਵਿਚ ਨਾਭਾ ਅਤੇ ਪਟਿਆਲਾ ਦੇ ਮਹਾਰਾਜਿਆਂ ਦੀ ਮਦਦ ਨਾਲ ਸੱਤ ਦੋਸ਼ੀ ਗ੍ਰਿਫ਼ਤਾਰ ਕੀਤੇ ਗਏ, ਪੰਜ ਨਾਭੇ ਤੋਂ ਅਤੇ ਦੋ ਪਟਿਆਲੇ ਤੋਂ। ਉਨ੍ਹਾਂ ਨੂੰ ਬੱਸੀਆਂ ਪਿੰਡ ਵਿਖੇ ਮੈਜਿਸਟ੍ਰੇਟ ਸਾਮ੍ਹਣੇ ਪੇਸ਼ ਕੀਤਾ ਗਿਆ। ਪੁਲਿਸ ਨੇ ਗੁਰੂ ਰਾਮ ਸਿੰਘ ਨੂੰ ਵੀ ਫੁਸਲਾਉਣ ਵਾਲਾ ਅਤੇ ਸ਼ਹਿ

ਦੇਣ ਵਾਲਾ ਆਖ ਕੇ ਫਸਾਉਣ ਅਤੇ ਉਨ੍ਹਾਂ 'ਤੇ ਮੁਕੱਦਮਾ ਚਲਾਉਣ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਦੇ ਨਾਂ ਸੰਮਨ ਜਾਰੀ ਕਰਕੇ ਬੱਸੀਆਂ ਵਿਖੇ ਮੈਜਿਸਟ੍ਰੇਟ ਸਾਮ੍ਹਣੇ ਪੇਸ਼ ਹੋਣ ਲਈ ਆਖਿਆ ਗਿਆ ਅਤੇ ਉਹ ਪੇਸ਼ ਹੋਏ। ਉਨ੍ਹਾਂ ਵਿਚੋਂ ਤਿੰਨ ਨੂੰ 5 ਅਗਸਤ, 1871 ਨੂੰ ਲੋਕਾਂ ਦੇ ਵੱਡੇ ਇਕੱਠ ਦੀ ਮੌਜੂਦਗੀ ਵਿਚ ਫਾਂਸੀ ਦੇ ਦਿੱਤੀ ਗਈ। ਇਸ ਮਾਮਲੇ ਦੇ ਦੋ ਹੋਰ ਦੋਸ਼ੀਆਂ, ਗਿਆਨੀ ਰਤਨ ਸਿੰਘ ਅਤੇ ਰਤਨ ਸਿੰਘ ਨਾਈਵਾਲਾ ਨੂੰ 26 ਨਵੰਬਰ, 1871 ਨੂੰ ਲੁਧਿਆਣਾ ਜੇਲ੍ਹ ਦੇ ਬਾਹਰ ਸੂਲੀ ਚੜ੍ਹਾ ਦਿੱਤਾ ਗਿਆ।[14]

ਅੰਮ੍ਰਿਤਸਰ ਅਤੇ ਰਾਏਕੋਟ ਦੀਆਂ ਘਟਨਾਵਾਂ ਤੋਂ ਸਰਕਾਰ ਇਸ ਨਤੀਜੇ 'ਤੇ ਪੁੱਜੀ ਕਿ "ਇਨ੍ਹਾਂ ਕਤਲਾਂ ਦੀ ਯੋਜਨਾ ਇਰਾਦਤਨ ਅਤੇ ਮੁੜ-ਮੁੜ ਅੰਜਾਮ ਦੇਣ ਲਈ ਬਣਾਈ ਗਈ ਸੀ।" ਅੰਗਰੇਜ਼ ਅਫ਼ਸਰਸ਼ਾਹੀ ਨੇ ਨਾਮਧਾਰੀ ਗੁਰੂ ਰਾਮ ਸਿੰਘ ਨੂੰ ਸਜ਼ਾ ਦੇਣ ਦਾ ਮਨ ਬਣਾ ਲਿਆ ਸੀ। ਪਰ ਇਸ ਨੂੰ ਕਾਨੂੰਨੀ ਅੜਿੱਕੇ ਬਾਰੇ ਵੀ ਗਿਆਤ ਸੀ ਕਿ ਕਿਸੇ ਫੌਜਦਾਰੀ ਅਦਾਲਤ ਵਿਚ ਨਾਮਧਾਰੀ ਗੁਰੂ 'ਤੇ ਮੁਕੱਦਮਾ ਚਲਾਉਣ ਲਈ ਲੋੜੀਂਦੇ ਸਬੂਤ ਇਕੱਠੇ ਕਰਨਾ ਅਸੰਭਵ ਸੀ। ਇਸ ਦੇ ਨਾਲ ਹੀ ਅੰਬਾਲਾ ਡਿਵੀਜ਼ਨ ਦੇ ਕਾਰਜਕਾਰੀ ਕਮਿਸ਼ਨਰ ਜੇ. ਡਬਲਿਊ. ਮੈਕਨਬ ਅਤੇ ਅੰਬਾਲੇ ਦੇ ਡਿਪਟੀ ਇੰਸਪੈਕਟਰ ਜਨਰਲ ਪੁਲਿਸ ਜੀ. ਮਕੈਨਡ੍ਰਿਊ ਨੂੰ ਪੱਕਾ ਯਕੀਨ ਸੀ ਕਿ ਕਿਉਂਕਿ ਕੂਕਾ ਲਹਿਰ ਰਾਜਨੀਤਿਕ ਰੂਪ ਧਾਰਨ ਕਰ ਚੁੱਕੀ ਸੀ ਅਤੇ ਨਾਮਧਾਰੀ ਗੁਰੂ ਦਿੱਵ ਫ਼ਕੀਰ ਨਹੀਂ ਰਹੇ ਸਨ, ਇਸ ਲਈ ਉਨ੍ਹਾਂ ਨੂੰ ਦੇਸ਼-ਨਿਕਾਲਾ ਦਿੱਤਾ ਜਾਣਾ ਚਾਹੀਦਾ ਸੀ। ਉਨ੍ਹਾਂ ਦੀ ਦਲੀਲ ਸੀ ਕਿ ਨਾਮਧਾਰੀ ਗੁਰੂ ਦੁਆਰਾ ਖ਼ਾਲਸਾ (ਸੰਤ) ਦੀ ਪੁਨਰ-ਸੁਰਜੀਤੀ ਅੰਗਰੇਜ਼ਾਂ ਦੀ ਤਾਕਤ ਦੀ ਵੈਰੀ ਸੀ। ਉਸ ਨੇ ਸਰਕਾਰ ਨੂੰ ਸੁਝਾਉ ਦਿੱਤਾ ਕਿ ਨਾਮਧਾਰੀ ਗੁਰੂ ਦੀਆਂ ਗਤੀਵਿਧੀਆਂ ਨੂੰ ਰਾਜਨੀਤਿਕ ਗਤੀਵਿਧੀਆਂ ਦੇ ਤੌਰ 'ਤੇ ਲਿਆ ਜਾਣਾ ਚਾਹੀਦਾ ਹੈ ਅਤੇ ਇਨ੍ਹਾਂ ਦਾ ਕਾਨੂੰਨ ਨਾਲ ਕੋਈ ਸੰਬੰਧ ਨਹੀਂ ਜੋੜਣਾ ਚਾਹੀਦਾ। ਪਰ ਲੈਫਟੀਨੈਂਟ ਗਵਰਨਰ ਅਜੇ ਦੇਸ਼-ਨਿਕਾਲੇ ਜਿਹਾ ਕਰੜਾ ਕਦਮ ਚੁੱਕਣ ਤੋਂ ਹਿਚਕਿਚਾ ਰਿਹਾ ਸੀ। ਉਸ ਨੇ ਮੁੜ ਨਾਮਧਾਰੀ ਗੁਰੂ ਦੇ ਤੋਰੇ-ਫੇਰੇ 'ਤੇ ਅਤੇ ਕੂਕੇ ਸਿੱਖਾਂ ਦੇ ਮੇਲੇ ਲਾਉਣ 'ਤੇ ਪਾਬੰਦੀ ਲੱਗਾ ਦਿੱਤੀ।

ਇਸ ਦੌਰਾਨ ਕੈਦਾਂ ਅਤੇ ਫਾਂਸੀਆਂ ਵੀ ਕੂਕੇ ਮਰਜੀਵੜਿਆਂ ਨੂੰ ਬਰਤਾਨਵੀ ਰਾਜ ਦੀ ਅਧੀਨਗੀ ਵੱਲ ਪ੍ਰੇਰਿਤ ਨਾ ਕਰ ਸਕੀਆਂ। ਇੱਕ ਮੁਸਲਿਮ ਰਿਆਸਤ ਉੱਪਰ ਹਮਲੇ ਦੀਆਂ ਅਰਥ-ਸੰਭਾਵਨਾਵਾਂ ਨੂੰ ਸਮਝਦਿਆਂ ਨਾਮਧਾਰੀ ਗੁਰੂ ਨੇ ਕੂਕੇ ਮਰਜੀਵੜਿਆਂ ਨੂੰ ਮਾਲੇਰਕੋਟਲਾ ਵੱਲ ਚਾਲੇ ਪਾਉਣ ਤੋਂ ਰੋਕਣ ਲਈ ਆਪਣੀ ਪੂਰੀ ਵਾਹ ਲਾ ਦਿੱਤੀ। ਜਦੋਂ ਉਹ ਇਨ੍ਹਾਂ ਨੂੰ ਰੋਕਣ ਵਿਚ ਕਾਮਯਾਬ ਨਾ ਹੋ ਸਕੇ ਤਾਂ ਉਨ੍ਹਾਂ ਪੁਲਿਸ ਇੰਸਪੈਕਟਰ ਸਰਫਰਾਜ਼ ਖ਼ਾਂ ਨੂੰ ਇਤਲਾਹ ਕਰ ਦਿੱਤੀ ਕਿ ਲਹਿਣਾ ਸਿੰਘ ਅਤੇ ਹੀਰਾ ਸਿੰਘ ਉਨ੍ਹਾਂ ਦੇ ਕਾਬੂ ਵਿਚ ਨਹੀਂ ਹਨ। ਉਨ੍ਹਾਂ ਕੂਕੇ ਮਰਜੀਵੜਿਆਂ ਦੀਆਂ ਗਤੀਵਿਧੀਆਂ ਬਾਰੇ ਅਧਿਕਾਰੀਆਂ ਨੂੰ ਸੂਚਿਤ ਕਰਨ ਲਈ ਸੂਬਾ ਲੱਖਾ ਸਿੰਘ ਨੂੰ ਸਾਹਨੇਵਾਲ (ਲੁਧਿਆਣਾ) ਦੇ ਥਾਣੇ ਭੇਜਿਆ। ਜਦੋਂ ਪੁਲਿਸ ਕਰਮਚਾਰੀਆਂ ਨੇ ਇਸ ਵੱਲ ਕੋਈ ਖ਼ਾਸ ਧਿਆਨ ਨਾ ਦਿੱਤਾ ਤਾਂ ਸੂਬਾ ਲੱਖਾ ਸਿੰਘ ਨੇ ਲੁਧਿਆਣੇ ਦੇ ਪੁਲਿਸ ਸੁਪਰਡੈਂਟ ਨੂੰ ਸੂਚਿਤ ਕਰ

ਦਿੱਤਾ। ਜਾਪਦਾ ਹੈ ਕਿ ਨਾਮਧਾਰੀ ਗੁਰੂ ਦਾ ਇਰਾਦਾ ਕੱਚਘਰੜ ਟਕਰਾਉ ਰੋਕਣ ਦਾ ਸੀ। ਬਹੁਤ ਸੰਭਵ ਹੈ ਕਿ ਉਨ੍ਹਾਂ ਨੂੰ ਉਸ ਕਾਨੂੰਨੀ ਜਾਲ ਦਾ ਅਹਿਸਾਸ ਸੀ, ਜਿਸ ਵਿਚ ਉਹ ਆਪ ਅਤੇ ਉਨ੍ਹਾਂ ਦੇ ਸ਼ਰਧਾਲੂ ਫਸ ਸਕਦੇ ਸਨ। ਪਰ ਕੂਕੇ ਮਰਜੀਵੜਿਆਂ ਨੇ ਆਪਣੇ ਗੁਰੂ ਦੀ ਪ੍ਰੇਰਣਾ 'ਤੇ ਕੰਨ ਨਾ ਧਰਿਆ।

ਉਨ੍ਹਾਂ 13 ਜਨਵਰੀ, 1872 ਨੂੰ ਲੁਧਿਆਣਾ ਜ਼ਿਲ੍ਹੇ ਦੇ ਤੇਜਹੀਨ ਕਿਲ੍ਹਾ ਮਲੌਦ 'ਤੇ ਹਮਲਾ ਕੀਤਾ ਅਤੇ ਫਿਰ ਆਪਣੀ ਵਧੀ ਹੋਈ ਸ਼ਕਤੀ ਸਹਿਤ ਮਾਲੇਰਕੋਟਲਾ ਸ਼ਹਿਰ ਅੰਦਰ ਦਾਖ਼ਿਲ ਹੋਣ ਦੀ ਕੋਸ਼ਿਸ਼ ਕੀਤੀ। ਉਹ ਸੋਚ ਰਹੇ ਸਨ ਕਿ ਉਹ ਮਲੌਦ ਦੀ ਜਾਗੀਰ ਅਤੇ ਮਾਲੇਰਕੋਟਲਾ ਉਤੇ ਚੜ੍ਹ ਬੈਠਣਗੇ ਅਤੇ ਉਨ੍ਹਾਂ ਨੂੰ ਹਥਿਆਰ ਅਤੇ ਘੋੜੇ ਮਿਲ ਜਾਣਗੇ। ਪਰੰਤੂ ਉਹ ਮਲੌਦ ਕਿਲ੍ਹੇ ਦੇ ਸਰਦਾਰ ਬਦਨ ਸਿੰਘ ਵੱਲੋਂ ਹੋਣ ਵਾਲੇ ਵਿਰੋਧ ਦਾ ਅੰਦਾਜ਼ਾ ਨਹੀਂ ਲਗਾ ਸਕੇ ਸਨ। ਲੜਾਈ ਵਿਚ ਉਨ੍ਹਾਂ ਨੁਕਸਾਨ ਉਠਾਇਆ, ਦੋ ਕੂਕੇ ਮਾਰੇ ਗਏ, ਚਾਰ ਜ਼ਖ਼ਮੀ ਹੋਏ ਪਰ ਉਹ ਤਿੰਨ ਤਲਵਾਰਾਂ, ਇਕ ਦੁਨਾਲੀ ਬੰਦੂਕ, ਦੋ ਘੋੜੇ ਅਤੇ ਇਕ ਘੋੜੀ ਹਾਸਿਲ ਕਰਨ ਵਿਚ ਕਾਮਯਾਬ ਰਹੇ। ਮਾਲੇਰਕੋਟਲੇ ਉਪਰ ਹਮਲਾ ਕਰਨ ਵਿਚ ਲੱਗੀ ਦੇਰੀ ਨੇ ਰਿਆਸਤ ਨੂੰ ਆਪਣਾ ਬਚਾਉ ਕਰਨ ਦਾ ਸਮਾਂ ਦੇ ਦਿੱਤਾ। ਫਿਰ ਕੂਕਿਆਂ (125) ਅਤੇ ਰਿਆਸਤ ਦੀਆਂ ਫੌਜਾਂ ਵਿਚਕਾਰ ਜੋ ਜੰਗ ਹੋਈ, ਉਸ ਵਿਚ ਧੋਵਾਂ ਧਿਰਾਂ ਦੇ ਕਈ-ਕਈ ਬੰਦੇ ਮਾਰੇ ਗਏ।

ਆਪਣੇ ਉਦੇਸ਼ ਵਿਚ ਅਸਫਲ ਹੋ ਕੇ ਇਹ ਕੂਕੇ ਪਟਿਆਲੇ ਦੀ ਸੀਮਾ ਅੰਦਰ ਜਾ ਵੜੇ। ਰੂੜ ਪਿੰਡ ਤੋਂ ਦੋ ਔਰਤਾਂ ਸਮੇਤ 68 ਕੂਕੇ ਫੜ ਲਏ ਗਏ। ਇਸ ਵਿਚਕਾਰ ਲੁਧਿਆਣੇ ਦਾ ਕਾਰਜਕਾਰੀ ਡਿਪਟੀ ਕਮਿਸ਼ਨਰ ਐਲ. ਕੌਵਨ ਮਾਲੇਰਕੋਟਲੇ ਪੁੱਜਾ ਅਤੇ ਜਦੋਂ ਕੈਦੀਆਂ ਨੂੰ ਉਥੇ ਲਿਆਂਦਾ ਗਿਆ ਤਾਂ ਉਸ ਨੇ ਉਨ੍ਹਾਂ ਵਿਚੋਂ 49 ਨੂੰ, ਬਿਨਾ ਮੁਕੱਦਮਾ ਚਲਾਇਆਂ ਹੀ, ਤੋਪਾਂ ਨਾਲ ਉਡਾ ਦਿੱਤਾ।[15] ਅਜਿਹਾ ਉਸ ਨੇ ਅੰਬਾਲਾ ਡਿਵੀਜ਼ਨ ਦੇ ਕਮਿਸ਼ਨਰ ਟੀ. ਡੀ. ਫਾਰਸੀਥ ਵੱਲੋਂ ਖ਼ਬਰਦਾਰ ਕੀਤੇ ਜਾਣ ਦੇ ਬਾਵਜੂਦ ਕਰ ਸੁੱਟਿਆ। ਉਸ ਨੂੰ ਫਾਰਸੀਥ ਦੀ ਦੂਜੀ ਚਿੱਠੀ ਵੀ ਮਿਲ ਗਈ ਸੀ ਪਰ ਉਸ ਨੇ ਸੰਜਮ ਵਰਤਣ ਦੀ ਪਰਵਾਹ ਨਹੀਂ ਕੀਤੀ। ਇਸ ਚਿੱਠੀ ਵਿਚ ਫਾਰਸੀਥ ਨੇ ਸਪਸ਼ਟ ਤੌਰ 'ਤੇ ਕੌਵਨ ਨੂੰ ਕਾਨੂੰਨੀ ਪ੍ਰਕ੍ਰਿਆ ਅਪਣਾਉਣ ਦਾ ਆਦੇਸ਼ ਦਿੱਤਾ ਸੀ। ਅਸਲ ਵਿਚ ਕੌਵਨ ਪਹਿਲਾਂ ਤੋਂ ਹੀ ਕੂਕਿਆਂ ਨੂੰ ਮਾਰ-ਮੁਕਾਉਣ ਦਾ ਇਰਾਦਾ ਬਣਾ ਚੁੱਕਾ ਸੀ। ਅੰਬਾਲਾ ਡਿਵੀਜ਼ਨ ਦੇ ਕਮਿਸ਼ਨਰ ਨੂੰ ਉਸ ਨੇ ਆਪਣੀ 17 ਜਨਵਰੀ, 1872 ਦੀ ਚਿੱਠੀ ਵਿਚ ਲਿਖਿਆ :-

> "ਮੈਨੂੰ ਆਸ ਹੈ ਕਿ ਕੈਦੀ ਇਕ ਘੰਟੇ ਤਕ ਰੂੜ ਤੋਂ ਇਥੇ ਆ ਜਾਣਗੇ। ਉਨ੍ਹਾਂ ਦੇ ਆਉਣ ਸਾਰ ਮੈਂ ਉਨ੍ਹਾਂ ਨੂੰ ਗੋਲੀ ਮਾਰ ਦੇਣੀ ਚਾਹੁੰਦਾ ਹਾਂ, ਜਿਨ੍ਹਾਂ ਮਲੌਦ ਅਤੇ ਕੋਟਲੇ ਤੇ ਹਮਲਾ ਕੀਤਾ ਸੀ। ਮੈਨੂੰ ਆਪਣੀ ਭਾਰੀ ਜ਼ਿੰਮੇਵਾਰੀ ਦਾ ਅਹਿਸਾਸ ਹੈ। ਮੈਂ ਉਸ ਅਧਿਕਾਰ ਦੀ ਵਰਤੋਂ ਕਰ ਰਿਹਾ ਹਾਂ, ਜਿਸ ਦਾ ਮੈਨੂੰ ਇਖ਼ਤਿਆਰ ਨਹੀਂ ਹੈ, ਪਰ ਇਹ ਮਾਮਲਾ ਇੱਕ ਅਪਵਾਦ ਹੈ। ਇਹ ਲੋਕ ਸਾਧਾਰਨ ਮੁਜਰਿਮ

> ਨਹੀਂ ਹਨ। ਇਹ ਬਾਗ਼ੀ ਹਨ, ਜਿਨ੍ਹਾਂ ਦਾ ਫੌਰੀ ਉਦੇਸ਼ ਲੁੱਟ ਦਾ ਮਾਲ (ਯਥਾ ਲਿਖਤ) ਇਕੱਠਾ ਕਰਨਾ ਅਤੇ ਅਖੀਰ ਵਿਵਸਥਾ ਦੀ ਚੱਕ-ਥੱਲ ਕਰਨੀ ਹੈ। ਇਹ ਨਿਸ਼ਚਿਤ ਹੈ ਕਿ ਜੇਕਰ ਇਨ੍ਹਾਂ ਦੀ ਪਹਿਲੀ ਕੋਸ਼ਿਸ਼ ਕਾਮਯਾਬ ਹੋ ਗਈ ਹੁੰਦੀ, ਜੇਕਰ ਇਹ ਆਪਣੇ ਆਪ ਨੂੰ ਹਥਿਆਰਾਂ ਅਤੇ ਘੋੜਿਆਂ 'ਤੇ ਖ਼ਜ਼ਾਨੇ ਨਾਲ ਲੈਸ ਕਰਨ ਵਿਚ ਸਫਲ ਹੋ ਗਏ ਹੁੰਦੇ ਤਾਂ ਦੇਸ਼ ਦੇ ਸਮੂਹ ਲੁੱਚੇ-ਲਫੰਗੇ ਇਨ੍ਹਾਂ ਨਾਲ ਆ ਰਲਣੇ ਸਨ ਅਤੇ ਇਨ੍ਹਾਂ ਦਾ ਸਫਾਇਆ ਬਿਨਾ ਬਹੁਤੀ ਔਖ ਤੋਂ ਕੀਤਾ ਜਾ ਸਕਦਾ ਸੀ। ਕੋਟਲਾ ਰਿਆਸਤ ਵੱਲੋਂ ਸਮੇਂ-ਸਿਰ ਕੀਤੀ ਤਿਆਰੀ ਨੇ ਕੂਕੇ ਸਿੱਖਾਂ ਦੀ ਪਹਿਲੀ ਕੋਸ਼ਿਸ਼ ਨੂੰ ਮਾਤ ਦੇ ਦਿੱਤੀ ਸੀ ਅਤੇ ਪਟਿਆਲੇ ਦੇ ਅਫ਼ਸਰਾਂ ਦੇ ਸਰਗਰਮ ਉੱਦਮ ਕਾਰਨ ਬਗ਼ਾਵਤ ਦੀ ਇਸ ਮੰਦਭਾਗੀ ਕੋਸ਼ਿਸ਼ ਨੂੰ ਕੁਚਲਿਆ ਜਾ ਸਕਿਆ ਹੈ ਪਰ ਅਗਾਂਹ ਤੋਂ ਇਸ ਬਗ਼ਾਵਤ ਨੂੰ ਡਰ ਵਿਖਾ ਕੇ ਰੋਕਣ ਲਈ ਇਕ ਅਜਿਹੀ ਭੈੜੀ ਮਿਸਾਲ ਕਾਇਮ ਕੀਤੀ ਜਾਵੇਗੀ ਕਿ ਚੇਤਾਵਨੀ ਪ੍ਰਭਾਵੀ ਹੋ ਜਾਵੇਗੀ। ਇਸ ਨੂੰ ਭਿਆਨਕ ਰੂਪ ਵਿਚ ਅਤੇ ਤੁਰੰਤ ਕੀਤਾ ਜਾਣਾ ਜ਼ਰੂਰੀ ਹੈ। ਮੈਨੂੰ ਪੂਰਨ ਵਿਸ਼ਵਾਸ਼ ਹੈ ਕਿ ਪੰਜਾਬ ਸਰਕਾਰ ਰੰਗੇ ਹੱਥੀਂ ਫੜੇ ਗਏ ਇਨ੍ਹਾਂ ਕੈਦੀਆਂ ਨੂੰ ਫੌਰੀ ਤੌਰ 'ਤੇ ਮਾਰ-ਮੁਕਾਉਣ ਦੀ ਮੇਰੀ ਕਾਰਵਾਈ ਨੂੰ ਪ੍ਰਵਾਨ ਕਰੇਗੀ।"[16]

ਬਦਲਾਖੋਰੀ ਦੀ ਇਸ ਭਾਵਨਾ ਨਾਲ ਕੌਵਨ ਨੇ ਕੂਕੇ ਕੈਦਿਆਂ ਦਾ ਆਖਰੀ ਪੂਰ ਤੋਪਾਂ ਨਾਲ ਉਡਾ ਦਿੱਤਾ। ਉਸ ਦੇ ਸ਼ਿਕਾਰਾਂ ਵਿਚ ਇੱਕ ਬੱਚਾ ਵੀ ਸੀ, ਜਿਸ ਨੇ ਉਸ ਉੱਪਰ ਵਹਿਸ਼ੀ ਹਮਲਾ ਕੀਤਾ ਪਰ ਉਸ ਦੇ ਮੌਕੇ 'ਤੇ ਹੀ ਟੋਟੇ ਕਰ ਦਿੱਤੇ ਗਏ। ਕੌਵਨ ਨੇ ਬੱਚੇ ਨੂੰ ਸਮਝਾਇਆ ਕਿ ਉਹ ਅੰਗਰੇਜ਼ਾਂ ਦੀ ਸਰਦਾਰੀ ਕਬੂਲ ਕਰ ਲਵੇ ਪਰ ਉਸ ਨੇ ਆਪਣਾ ਧਾਰਮਿਕ ਕਾਰਜ ਤਿਆਗਣ ਤੋਂ ਇਨਕਾਰ ਕਰ ਦਿੱਤਾ। ਫਾਰਸੀਥ ਨੇ ਆਪ ਕੌਵਨ ਵੱਲੋਂ ਕੀਤੀ ਕਾਰਵਾਈ 'ਤੇ ਮੋਹਰ ਲਾ ਕੇ ਬਰਤਾਨਵੀ ਕਾਨੂੰਨ ਨੂੰ ਮਜ਼ਾਕ ਬਣਾ ਦਿੱਤਾ। ਆਪਣੀ ਰਿਪੋਰਟ ਵਿਚ ਉਸ ਨੇ ਉਸ ਵੱਲੋਂ ਲਏ ਗਏ ਫੌਰੀ ਫੈਸਲੇ ਨੂੰ ਉਚਿਤ ਠਹਿਰਾਇਆ।

ਸਰਕਾਰ ਦੁਆਰਾ ਕੂਕੇ ਸਿੱਖਾਂ ਨੂੰ ਫੌਰਨ ਪ੍ਰਾਣ-ਦੰਡ ਦੇਣਾ ਉਚਿਤ ਠਹਿਰਾਉਣਾ ਕਈ ਪੱਖਾਂ ਤੋਂ ਧਿਆਨ ਦੇਣ ਯੋਗ ਹੈ। ਪਹਿਲਾ ਅਤੇ ਪ੍ਰਮੁੱਖ ਇਹ ਹੈ ਕਿ ਇਸ ਤੋਂ ਅੰਗਰੇਜ਼ ਸਿਵਲ ਅਤੇ ਪੁਲਿਸ ਅਫ਼ਸਰਾਂ ਵੱਲੋਂ 1857 ਤੋਂ ਲੈ ਕੇ ਜਾਰੀ ਰੱਖੀ ਬੇਰਹਿਮੀ ਅਤੇ ਕੂਕੇ ਸਿੱਖਾਂ ਵੱਲੋਂ ਕੀਤੀ ਗਈ ਬਗ਼ਾਵਤ ਦਾ ਪਤਾ ਲਗਦਾ ਹੈ। ਉਨ੍ਹਾਂ 1857 ਦੇ ਗ਼ਦਰ ਅਤੇ ਕੂਕਾ ਸਿੱਖਾਂ ਦੀ ਬਗ਼ਾਵਤ ਨੂੰ ਇੱਕ ਸਮਾਨ ਸਮਝਿਆ। ਕੂਕੇ ਸਿੱਖਾਂ ਨੂੰ ਤੁਰੰਤ ਪ੍ਰਾਣ-ਦੰਡ ਦੇਣ ਲਈ ਇਕ ਪੂਰਬਵਰਤੀ ਉਦਾਹਰਣ ਨੂੰ ਸਨਦ ਦੇ ਤੌਰ 'ਤੇ ਵਰਤਿਆ ਗਿਆ ਜਦੋਂ ਇਸੇ ਤਰ੍ਹਾਂ 1857 ਵਿਚ ਵੱਡੀ ਗਿਣਤੀ ਵਿਚ ਬਾਗ਼ੀਆਂ ਦਾ ਭੋਗ ਪਾਇਆ

ਗਿਆ ਸੀ। ਵੱਡੀ ਗੱਲ ਇਹ ਕਿ ਇਨ੍ਹਾਂ ਅਫਸਰਾਂ ਨੂੰ ਆਪਣੇ ਉੱਚ ਅਧਿਕਾਰੀਆਂ ਦਾ ਥਾਪੜਾ ਪ੍ਰਾਪਤ ਸੀ। ਕੌਵਨ ਦੀ ਵਹਿਸ਼ੀ ਕਾਰਵਾਈ ਅੰਬਾਲਾ ਡਿਵੀਜ਼ਨ ਦੇ ਕਮਿਸ਼ਨਰ ਟੀ.ਡੀ. ਫਾਰਸੀਥ ਦੁਆਰਾ ਨਾ ਕੇਵਲ ਮਨਜ਼ੂਰ ਕੀਤੀ ਗਈ ਮਗੋਂ ਸਲਾਹੀ ਵੀ ਗਈ। ਅੰਗਰੇਜ਼ ਅਧਿਕਾਰੀਆਂ ਨੂੰ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਸ਼ਰਧਾਲੂਆਂ ਦੀ ਪਰੰਪਰਾਤਮਕ ਰਣ-ਨੀਤੀ ਵਿਚੋਂ ਵਡੇਰਾ ਖ਼ਤਰਾ ਨਜ਼ਰ ਆ ਰਿਹਾ ਸੀ। ਗਊ-ਹੱਤਿਆ ਦਾ ਮਾਮਲਾ ਹਿੰਦੂਆਂ ਅਤੇ ਸਿੱਖਾਂ ਦੀਆਂ ਹਮਦਰਦੀਆਂ ਦਾ ਮੂੰਹ ਕੂਕੇ ਸਿੱਖਾਂ ਵੱਲ ਮੋੜ ਸਕਦਾ ਸੀ। ਪੰਜਾਬ ਸਰਕਾਰ ਦੇ ਕਾਰਜਕਾਰੀ ਸਕੱਤਰ ਐਲ. ਐਚ. ਗ੍ਰਿਫਨ ਨੇ ਲਿਖਿਆ ਕਿ ਲੈਫਟੀਨੈਂਟ ਗਵਰਨਰ ਮਹਿਸੂਸ ਕਰਦੇ ਹਨ ਕਿ :-

> "ਇਹ ਧਰਮ ਹੁਣ ਜੋ ਰੂਪ ਧਾਰਨ ਕਰ ਗਿਆ ਹੈ, ਇਸ ਤੋਂ ਅਸਲ ਖ਼ਤਰਾ ਇਹ ਹੈ ਕਿ ਇਹ ਨਜ਼ਰ ਆ ਰਹੇ ਕੂਕਿਆਂ ਦੇ ਦਾਇਰੇ ਤੋਂ ਬਾਹਰ (ਯਥਾ ਲਿਖਤ) ਦੇਸੀ ਸਮਾਜ ਦੇ ਵਿਸ਼ਾਲ ਵਰਗਾਂ ਦੀਆਂ ਹਮਦਰਦੀਆਂ ਜ਼ਬਰਦਸਤ ਢੰਗ ਨਾਲ ਆਪਣੇ ਵੱਲ ਕਰ ਸਕਦਾ ਹੈ। ਗਊ-ਹੱਤਿਆ ਬਾਰੇ ਪ੍ਰਤੀਰੋਧ, ਇਥੋਂ ਤਕ ਕਿ ਰਾਏਕੋਟ ਅਤੇ ਅੰਮ੍ਰਿਤਸਰ ਦੇ ਬੁੱਚੜਾਂ ਵਿਰੁੱਧ ਉਨ੍ਹਾਂ ਦੀ ਸਰਗਰਮ ਕਾਰਵਾਈ, ਨੇ ਕਿਸੇ ਹਦ ਤਕ ਉਨ੍ਹਾਂ ਹਿੰਦੂਆਂ ਦੀਆਂ ਹਮਦਰਦੀਆਂ ਵੀ ਜਿੱਤ ਲਈਆਂ ਹਨ, ਜੋ ਚੰਗੇ ਸੁਭਾਅ ਦੇ ਲੋਕ ਸਨ ਅਤੇ ਖ਼ਾਲਸਾ ਰਾਜ ਦੀ ਬਹਾਲੀ ਬਾਰੇ ਭਵਿੱਖਬਾਣੀਆਂ ਨੇ ਉਨ੍ਹਾਂ ਸਾਰੇ ਸਿੱਖਾਂ ਦੀਆਂ ਹਮਦਰਦੀਆਂ ਜਿੱਤ ਲਈਆਂ ਹਨ, ਜੋ ਆਪਣੀ ਪੁਰਾਣੀ ਪਰੰਪਰਾ ਨੂੰ ਨਹੀਂ ਭੁੱਲੇ ਹਨ। ਸਬੂਤ ਮੌਜੂਦ ਹਨ ਕਿ ਨਿਰਸੰਦੇਹ ਪੁਰਾਤਨਵਾਦੀ ਸਿੱਖਾਂ ਅਤੇ ਕੂਕਿਆਂ ਵਿਚਕਾਰ ਕੋਈ ਆਮ ਭਾਈਵਾਲੀ ਨਹੀਂ ਹੈ ਪਰ ਇਸ ਬਾਰੇ ਵੀ ਕਾਫੀ ਸਬੂਤ ਮੌਜੂਦ ਹਨ ਕਿ ਇਨ੍ਹਾਂ ਦੋਵਾਂ ਸੰਪ੍ਰਦਾਇਆਂ ਵਿਚ ਹੁਣ ਵਿਰੋਧ ਦੀ ਭਾਵਨਾ ਓਨੀ ਪ੍ਰਬਲ ਨਹੀਂ ਹੈ, ਜਿੰਨੀ ਪਹਿਲਾਂ ਹੁੰਦੀ ਸੀ। ਸਿੱਖਾਂ ਵਿਚੋਂ ਨਿਕਲ ਕੇ ਵੱਡੀ ਗਿਣਤੀ ਵਿਚ ਲੋਕਾਂ ਦਾ ਕੂਕੇ ਬਣਨਾ ਵੀ ਪ੍ਰਤੱਖ ਹੈ। ਕੁੱਝ ਵਰ੍ਹੇ ਪਹਿਲਾਂ ਤਕ ਕੋਈ ਚੰਗੇ ਘਰ ਦਾ ਬਾ-ਹੈਸੀਅਤ ਵਿਅਕਤੀ ਕੂਕਾ ਨਹੀਂ ਬਣਦਾ ਸੀ ਪਰ ਹੁਣ ਛੋਟੇ ਸਰਦਾਰ ਅਤੇ ਚੰਗੇ ਘਰਾਣਿਆਂ ਦੀ ਕਾਫੀ ਗਿਣਤੀ ਇਸ ਨਵੇਂ ਧਰਮ ਨੂੰ ਆਪਣਾ ਚੁੱਕੀ ਹੈ ਅਤੇ ਉਹ ਖੁੱਲ੍ਹਮ-ਖੁੱਲ੍ਹਾ ਕੂਕੇ ਹਨ।
>
> ਸਾਡੇ ਪਾਸ ਇਹ ਦੱਸਣ ਲਈ ਕੋਈ ਹੋਰ ਸਬੂਤ ਮੌਜੂਦ ਨਹੀਂ ਹੈ ਕਿ ਕੂਕਾ ਦੂਤਾਂ ਨੇ ਕਿਸ ਵਿਸ਼ੇਸ਼ ਉਦੇਸ਼ ਨਾਲ ਭਾਰਤ ਅਤੇ ਇਸ ਦੀ ਉੱਤਰੀ ਸੀਮਾ ਦੀਆਂ ਰਿਆਸਤਾਂ ਦਾ ਦੌਰਾ ਕੀਤਾ ਹੈ ਜਾਂ ਉਨ੍ਹਾਂ ਨੂੰ ਕੀ ਕਾਮਯਾਬੀ ਹਾਸਿਲ ਹੋਈ ਹੈ ਪਰ ਕੂਕਿਆਂ ਦੇ ਖੁੱਲ੍ਹਮ-ਖੁੱਲ੍ਹਾ ਦਾਅਵਿਆਂ ਤੋਂ ਕਿ ਉਨ੍ਹਾਂ ਨੂੰ ਨੈਪਾਲ ਅਤੇ ਕਸ਼ਮੀਰ

ਤੋਂ ਸਹਾਇਤਾ ਦੀ ਆਸ ਹੈ, ਜਦੋਂ ਉਹ ਵਿਦਰੋਹ ਕਰਨਗੇ ਤਾਂ ਸਤਲੁਜ ਉਰਾਰ ਦੀਆਂ ਰਿਆਸਤਾਂ ਦੀਆਂ ਫੌਜਾਂ ਉਨ੍ਹਾਂ ਦਾ ਸਾਥ ਦੇਣਗੀਆਂ ਅਤੇ ਬਰਤਾਨਵੀ ਫੌਜ ਵਿਚ ਉਨ੍ਹਾਂ ਦੇ ਕਿੰਨੇ ਹੀ ਧਰਮ-ਭਰਾ ਮੌਜੂਦ ਹਨ, ਬੇਖ਼ਤਰ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਇਰਾਦੇ ਧਾਰਮਿਕ ਨਹੀਂ, ਰਾਜਨੀਤਿਕ ਸਨ ।"[17]

ਕੌਵਨ ਦੇ ਵਹਿਸ਼ੀਪੁਣੇ ਦੀ ਗ਼ੁਲਾਮਾਨਾ ਸਫਾਈ ਸਿੱਖ ਸਰਦਾਰਾਂ ਨੇ ਪੇਸ਼ ਕੀਤੀ । ਉਨ੍ਹਾਂ ਉਰਦੂ ਵਿਚ ਲਿਖ ਕੇ ਇਕ ਯਾਦ-ਪੱਤਰ ਮਾਰਚ ਵਿਚ ਅੰਮ੍ਰਿਤਸਰ ਵਿਖੇ ਹੋਏ ਦਰਬਾਰ ਦੌਰਾਨ ਲੈਫਟੀਨੈਂਟ ਗਵਰਨਰ ਨੂੰ ਪੇਸ਼ ਕੀਤਾ, ਜਿਸ ਨੂੰ ਪੰਜਾਬ ਦੇ ਗਵਰਨਰ ਨੇ 28 ਮਾਰਚ, 1872 ਨੂੰ ਤਾਰ ਰਾਹੀਂ ਕਲਕੱਤੇ ਗ੍ਰਹਿ ਸਕੱਤਰ ਵੱਲ ਭੇਜ ਛੱਡਿਆ । ਇਸ ਯਾਦ-ਪੱਤਰ ਦੀ ਵਿਸ਼ਾ-ਵਸਤੂ ਨਿਮਨ-ਲਿਖਤ ਹੈ :-

"ਅਸੀਂ, ਅੰਮ੍ਰਿਤਸਰ ਦੇ ਸਾਰੇ ਵਰਗਾਂ ਦੇ ਨਿਮਨ ਹਸਤਾਖਰਿਤ ਸਿੱਖ, ਮੁਤਫਿੱਕਾ ਤੌਰ 'ਤੇ ਬੇਨਤੀ ਕਰਦੇ ਹਾਂ ਕਿ ਸਾਡਾ ਕੂਕਾ ਸੰਪ੍ਰਦਾਇ ਨਾਲ, ਜੋ ਪਿੱਛੇ ਜਿਹੇ ਖਰੂਦੀ ਬਣ ਗਿਆ ਹੈ, ਨਾ ਕੋਈ ਸੰਬੰਧ ਹੈ ਅਤੇ ਨਾ ਸਾਡੀ ਹਮਦਰਦੀ ਉਸ ਦੇ ਨਾਲ ਹੈ । ਸਗੋਂ ਇਸ ਤੋਂ ਉਲਟ ਜ਼ਿਆਦਾਤਰ ਧਾਰਮਿਕ ਸਿਧਾਂਤਾਂ ਬਾਰੇ ਸਾਡਾ ਉਨ੍ਹਾਂ ਨਾਲ ਭਾਰੀ ਮਤਭੇਦ ਹੈ । ਸਾਨੂੰ ਖ਼ੁਸ਼ੀ ਹੈ ਕਿ ਸਰਕਾਰ ਨੇ ਇਸ ਦੁਸ਼ਟ ਗੁੰਮਰਾਹ ਸੰਪ੍ਰਦਾਇ 'ਤੇ ਕਾਬੂ ਪਾਉਣ ਲਈ ਅਤਿਅੰਤ ਸਹੀ ਅਤੇ ਸ਼ਾਨਦਾਰ ਢੰਗ ਅਪਣਾਏ ਹਨ । ਖ਼ਾਸ ਤੌਰ 'ਤੇ ਇਸ ਲਈ ਕਿ ਇਨ੍ਹਾਂ ਢੰਗਾਂ ਤੋਂ ਬਦਕਾਰ ਲੋਕਾਂ ਵੱਲੋਂ ਭਵਿੱਖ ਵਿਚ ਹੋਣ ਵਾਲੀ ਸ਼ਰਾਰਤ ਨੂੰ ਰੋਕਿਆ ਜਾ ਸਕੇਗਾ ਅਤੇ ਜੇਕਰ ਇਸ ਭ੍ਰਿਸ਼ਟ ਸੰਪ੍ਰਦਾਇ ਦਾ ਕੋਈ ਵਿਅਕਤੀ ਜੁਰਮ ਕਰੇਗਾ ਤਾਂ ਸ਼ੱਕ ਦੀ ਸੂਈ ਉਸੇ ਤਰ੍ਹਾਂ, ਹੋਰਨਾ ਧਰਮਾਂ ਦੇ ਲੋਕਾਂ ਵੱਲ ਨਹੀਂ ਜਾਵੇਗੀ ਜਿਵੇਂ ਅੰਮ੍ਰਿਤਸਰ ਵਿਖੇ ਬੁੱਚੜਾਂ ਦੀ ਹੱਤਿਆ ਹੋਣ 'ਤੇ ਚਲੀ ਗਈ ਸੀ । ਇਸ ਤੋਂ ਇਲਾਵਾ ਕੂਕੇ ਸਾਡੇ ਨਾਲੋਂ ਕੇਵਲ ਧਾਰਮਿਕ ਸਿਧਾਂਤਾਂ ਪੱਖੋਂ ਹੀ ਵੱਖ ਨਹੀਂ ਹਨ, ਆਖਿਆ ਜਾ ਸਕਦਾ ਹੈ ਕਿ ਸਾਡੇ ਜਾਨੀ ਦੁਸ਼ਮਨ ਵੀ ਹਨ । ਇਨ੍ਹਾਂ ਆਪਣੇ ਦੁਰ-ਵਿਵਹਾਰ ਅਤੇ ਨਾਪਾਕ ਇਰਾਦਿਆਂ ਨਾਲ ਸਰਕਾਰ ਦੀ ਨਜ਼ਰ ਵਿਚ ਸਾਡੀ ਇੱਜ਼ਤ ਨੂੰ ਨੁਕਸਾਨ ਪੁਚਾਇਆ ਹੈ ਅਤੇ 1857 ਵਿਚ ਅਦਾ ਕੀਤੀਆਂ ਉਨ੍ਹਾਂ ਸੇਵਾਵਾਂ ਉੱਪਰ ਮਿੱਟੀ ਪਾ ਦਿੱਤੀ ਹੈ, ਜਿਨ੍ਹਾਂ ਕਾਰਨ ਸਾਨੂੰ ਸਰਕਾਰ ਦੇ ਸ਼ੁਭਚਿੰਤਕ ਅਤੇ ਵਫ਼ਾਦਾਰ ਪਰਜਾ ਸਮਝਿਆ ਜਾਂਦਾ ਸੀ । ਪਰ ਜਿਵੇਂ ਅਖਾਣ ਹੈ ਕਿ 'ਸੱਤਯਮੇਵ ਜਯਤੇ', ਸਰਕਾਰ ਨੇ ਪਤਾ ਕਰ ਲਿਆ ਹੈ ਕਿ ਇਸ ਸੰਪ੍ਰਦਾਇ ਦੀਆਂ ਗਤੀਵਿਧੀਆਂ ਨਾਲ ਸਾਡਾ ਕੋਈ ਵਾਸਤਾ ਨਹੀਂ ਹੈ । ਅਸੀਂ ਸਰਕਾਰ ਦੇ ਧੰਨਵਾਦੀ ਹਾਂ ਕਿ ਜਿਸ ਸੰਪ੍ਰਦਾਇ ਨੂੰ

> ਅਸੀਂ ਆਪਣਾ ਦੁਸ਼ਮਨ ਸਮਝਦੇ ਹਾਂ, ਸਰਕਾਰ ਨੇ ਉਸ ਦੇ ਵਿਰੁੱਧ ਕਾਰਵਾਈ ਕੀਤੀ ਹੈ। ਇਸ ਦੇ ਨਾਲ ਸਾਡੀ ਹਾਰਦਿਕ ਇੱਛਾ ਪੂਰੀ ਹੋ ਗਈ ਹੈ।"[18]

ਪਰ ਭਾਰਤ ਦੇ ਉਸ ਸਮੇਂ ਦੇ ਅਖ਼ਬਾਰਾਂ ਦੀ ਪ੍ਰਤੀਕਿਰਿਆ ਨਾ ਕੇਵਲ ਗੁਣਾਤਮਕ ਤੌਰ 'ਤੇ ਹੀ ਸਿੱਖ ਪਤਵੰਤਿਆਂ ਅਤੇ ਪੁਜਾਰੀਆਂ ਨਾਲੋਂ ਵੱਖਰੀ ਸੀ ਸਗੋਂ ਉਨ੍ਹਾਂ ਬੜੇ ਸੱਭਿਆ ਤਰੀਕੇ ਨਾਲ ਇਸ ਘਟਨਾ ਨਾਲ ਜੁੜੇ ਸਥਾਨਕ ਅਫ਼ਸਰਾਂ ਦੀ ਬੇਰਹਿਮੀ ਦੀ ਮਜ਼ੱਮਤ ਕੀਤੀ ਸੀ। ਉਦਾਹਰਣ ਵੱਜੋਂ 'ਦੀ ਹਿੰਦੂ ਪੈਟਰੀਆਟ' ਨੇ ਆਪਣੇ 29 ਜਨਵਰੀ, 1872 ਦੇ ਅੰਕ ਵਿਚ ਗੱਲ ਤਾਂ ਸਫਾਈ ਦੇਣ ਦੇ ਅੰਦਾਜ਼ ਵਿਚ ਸ਼ੁਰੂ ਕੀਤੀ ਕਿ "ਪੂਰਬ ਵਿਚ ਬਰਤਾਨਵੀ ਸੱਤਾ ਦੀ ਸਥਿਰਤਾ ਦੇਸ਼ ਨੂੰ ਜੋੜਣ 'ਤੇ ਅਤੇ ਵੈਰ ਪਾਉਣ ਦੀ ਕਿਸੇ ਵੀ ਕਾਰਵਾਈ ਨੂੰ ਮਜ਼ਬੂਤ ਹੱਥਾਂ ਨਾਲ ਦਬਾਉਣ 'ਤੇ ਅਤੇ ਠੰਡੇ ਦਿਮਾਗ਼ ਨਾਲ ਜਨਤਾ ਦੇ ਦਿਮਾਗ਼ ਵਿਚੋਂ ਅਸੰਤੋਖ ਦੂਰ ਕਰਨ ਦੇ ਉਪਾਵਾਂ 'ਤੇ ਨਿਰਭਰ ਕਰਦੀ ਹੈ। ਇਸ ਅਸੰਤੋਖ ਦਾ ਤਾਜ਼ਾ-ਤਰੀਨ ਮੂਰਤ ਰੂਪ ਕੂਕਿਆਂ ਦੀ ਬਗ਼ਾਵਤ ਹੈ, ਜਿਸ ਤੋਂ ਪਤਾ ਲੱਗਦਾ ਹੈ ਕਿ ਪੰਜਾਬ ਵਿਚ ਲਾਵਾ ਫਟਣ ਦੀ ਅਵਸਥਾ ਵਿਚ ਹੈ।"[19] ਪਰ ਅਖ਼ਬਾਰ ਨੇ ਇਹ ਆਖ ਕੇ ਅੰਗਰੇਜ਼ ਅਫ਼ਸਰਾਂ ਦੀ ਕਾਰਵਾਈ ਦੀ ਨਿਖੇਧੀ ਕੀਤੀ ਕਿ :-

> "ਸਾਨੂੰ ਪਤਾ ਹੈ ਕਿ ਕੂਕਿਆਂ ਨਾਲ ਵਿਵਹਾਰ ਕਰਨਾ ਇਕ ਕੱਟੜਵਾਦੀ ਸੰਪ੍ਰਦਾਇ ਨਾਲ ਵਿਵਹਾਰ ਕਰਨਾ ਹੁੰਦਾ ਹੈ ਪਰ ਅਸੀਂ ਖ਼ੁਦ ਨੂੰ ਰਾਖਸ਼ ਨਹੀਂ ਬਣਾ ਸਕਦੇ। ਹੈਰਾਨੀ ਦੀ ਗੱਲ ਹੈ ਕਿ ਉਸ ਦੇ ਥੋਕ ਫੌਜੀ ਪ੍ਰਾਣ-ਦੰਡ ਵਿਰੁੱਧ, ਜਿਥੋਂ ਤਕ ਅਸੀਂ ਵੇਖਿਆ ਹੈ, ਨਾ ਇੱਕ ਵੀ ਆਵਾਜ਼ ਉਠੀ ਹੈ ਅਤੇ ਨਾ ਇਕ ਵੀ ਅੱਖਰ ਲਿਖਿਆ ਗਿਆ ਹੈ। ਨਿਸ਼ਚੇ ਹੀ ਕਿਧਰੇ ਕੋਈ ਭੁੱਲ ਹੋਈ ਹੋਵੇਗੀ ਕਿ ਬਗ਼ਾਵਤ ਦਬਾ ਲੈਣ ਮਗਰੋਂ 49 ਵਿਅਕਤੀ ਫੌਰਨ ਮਾਰ ਦਿੱਤੇ ਗਏ। ਜੇਕਰ ਮਿਸਟਰ ਕੌਵਨ ਨੇ ਉਦੋਂ ਇਸ ਮਾਮਲੇ ਦਾ ਸਾਫ਼-ਸਪਸ਼ਟ ਵੇਰਵਾ ਨਹੀਂ ਦਿੱਤਾ ਤਾਂ ਹੁਣ ਉਸ ਤੋਂ ਜਨਤਕ ਰਾਏ ਇਹ ਵੇਰਵਾ ਮੰਗਦੀ ਹੈ। ਉਹ ਇਹ ਵੀ ਦੱਸੇ ਕਿ ਉਹ ਮ੍ਰਿਤੂ-ਦੰਡ ਦੇਣ ਸਮੇਂ ਮੌਕੇ 'ਤੇ ਕਿਵੇਂ ਮੌਜੂਦ ਸੀ।"

ਸੰਖੇਪ ਵਿਚ ਆਖਿਆ ਜਾਵੇ ਤਾਂ ਕੂਕਿਆਂ ਨੂੰ ਤੋਪਾਂ ਨਾਲੇ ਉਡਾਉਣਾ ਨਾ ਕੇਵਲ ਸਥਾਪਿਤ ਕਾਨੂੰਨੀ ਪ੍ਰਕਿਰਿਆ ਤੋਂ ਉਲਟ ਇਕ ਇਕਤਰਫ਼ਾ ਕਾਰਵਾਈ ਸੀ ਸਗੋਂ 'ਇਨਸਾਨੀਅਤ ਦੇ ਨਾਂ 'ਤੇ ਧੱਬਾ ਸੀ ਅਤੇ ਇਕ ਅਜਿਹੀ ਸਜ਼ਾ ਸੀ, ਜੋ ਸੱਭਿਆ ਵਿਅਕਤੀਆਂ ਵੱਲੋਂ ਦਿੱਤੀ ਜਾਣੀ ਅਯੋਗ ਸੀ। ਕੌਵਨ ਦਾ ਢੰਗ ਏਨਾ ਹੀ ਅਸਾਧਾਰਨ ਅਤੇ ਰਾਖਸ਼ੀ ਢੰਗ ਸੀ। ਜਿਨ੍ਹਾਂ ਲੋਕਾਂ ਨੇ ਦੁਰਭਾਗਵੱਸ ਇਸ ਸਾਕੇ ਨੂੰ ਆਪਣੀਆਂ ਅੱਖਾਂ ਨਾਲ ਵੇਖਿਆ ਸੀ, ਉਹ ਸਾਰੇ ਜਾਣਦੇ ਸਨ ਕਿ ਇਸ ਤੋਂ ਵੱਧ ਭਿਆਨਕ ਅਤੇ ਘਿਣਾਉਣੇ ਦ੍ਰਿਸ਼ ਦੀ ਕਲਪਨਾ ਨਹੀਂ ਕੀਤੀ ਜਾ ਸਕਦੀ। ਕੌਵਨ ਨੂੰ ਨੌਕਰੀ ਤੋਂ ਬਰਖ਼ਾਸਤ ਕਰ ਦਿੱਤਾ ਗਿਆ ਅਤੇ ਫਾਰਸੀਥ ਦੀ ਬਦਲੀ ਕਰ ਕੇ ਉਸ ਨੂੰ ਅਵਧ ਦਾ ਕਮਿਸ਼ਨਰ ਬਣਾ ਦਿੱਤਾ ਗਿਆ।

ਪਹਿਲਾਂ ਬੁੱਚੜਾਂ 'ਤੇ ਅਤੇ ਫਿਰ ਮੁਸਲਮਾਨ ਰਿਆਸਤ 'ਤੇ ਕੂਕਿਆਂ ਦਾ ਹਮਲਾ ਨਿਰਾ ਉਨ੍ਹਾਂ ਦੇ ਜਜ਼ਬਾਤੀ ਉਬਾਲ ਦਾ ਨਤੀਜਾ ਨਹੀਂ ਸੀ। ਇਹ ਉਨ੍ਹਾਂ ਦੇ ਉਸ ਸਮਾਜਿਕ ਵਿਵਸਥਾ ਲਈ ਸੰਘਰਸ਼ ਦਾ ਨਤੀਜਾ ਸੀ, ਜਿਸ ਵਿਚ ਉਨ੍ਹਾਂ ਦੀਆਂ ਧਾਰਮਿਕ ਸੰਭਾਵਨਾਵਾਂ 'ਤੇ ਫੁੱਲ ਚੜ੍ਹਨੇ ਸਨ। ਮਹਾਰਾਜਾ ਰਣਜੀਤ ਸਿੰਘ ਦੀ ਇਕ ਵੱਡੀ ਦੇਣ ਇਹ ਸੀ ਕਿ ਉਸ ਨੇ ਮੁਸਲਮਾਨਾਂ, ਹਿੰਦੂਆਂ ਅਤੇ ਸਿੱਖਾਂ ਵਿਚਕਾਰ ਧਾਰਮਿਕ ਲਾਗਤਬਾਜ਼ੀ ਘਟਾਈ ਸੀ ਅਤੇ ਉਨ੍ਹਾਂ ਨੂੰ ਆਪਣੇ ਰਾਜ ਵਿਚ ਏਕੀਕ੍ਰਿਤ ਕੀਤਾ ਸੀ ਜਦੋਂ ਕਿ ਅੰਗਰੇਜ਼ਾਂ ਨੇ ਮੁਸਲਮਾਨ ਅਤੇ ਸਿੱਖ ਆਗੂਆਂ ਨੂੰ ਆਪੋ-ਆਪਣੀਆਂ ਸੰਪ੍ਰਦਾਇਕ ਜੱਥੇ-ਬੰਦੀਆਂ ਬਣਾਉਣ ਅਤੇ 19ਵੀਂ ਸਦੀ ਦੇ ਅੰਤਮ ਪੰਝੀ ਵਰ੍ਹਿਆਂ ਵਿਚ ਪੰਜਾਬ ਅੰਦਰ ਆਪੋ-ਆਪਣੀਆਂ ਧਾਰਮਿਕ ਪਛਾਣਾਂ ਕਾਇਮ ਕਰਨ ਦੇ ਪ੍ਰੋਗਰਾਮ ਚਲਾਉਣ ਲਈ ਸ਼ਹਿ ਅਤੇ ਸਰਪ੍ਰਸਤੀ ਦਿੱਤੀ ਸੀ। ਹਾਲਾਂਕਿ ਬਰਤਾਨਵੀ ਰਾਜ ਦਾ ਨਿਆਂਇਕ ਢਾਂਚਾ ਰਹੁ-ਰੀਤਾਂ ਨੂੰ ਕਾਨੂੰਨ ਦਾ ਦਰਜਾ ਦਿੰਦਾ ਸੀ ਪਰ ਉਨ੍ਹਾਂ ਧਾਰਮਿਕ ਸੰਭਾਵਨਾਵਾਂ ਨੂੰ ਖੇਡ ਬਣਾ ਲਿਆ ਸੀ। ਰਾਜ ਦੇ ਸਮੂਹ ਕਾਲ ਦੌਰਾਨ ਗਊ-ਹੱਤਿਆ, ਗਊ-ਮਾਸ ਦੀ ਵਿਕ੍ਰੀ ਅਤੇ ਧਰਮ ਪ੍ਰੀਵਰਤਨ ਵਿਵਾਦਪੂਰਨ ਮਸਲੇ ਬਣੇ ਰਹੇ।

ਕਿਉਂਕਿ ਸੰਤ ਖ਼ਾਲਸਾ ਅਤੇ ਅੰਗਰੇਜ਼ਾਂ ਵਿਚਕਾਰ ਅੰਤਰਨਿਹਿਤ ਸੱਭਿਆਚਾਰਕ ਵਿਰੋਧ ਮੌਜੂਦ ਸਨ ਇਸ ਲਈ ਸੰਤ ਖ਼ਾਲਸਾ ਦਾ ਅੰਗਰੇਜ਼ਾਂ ਵਿਰੁੱਧ ਲੜਣਾ ਜ਼ਰੂਰੀ ਸੀ। ਇਸ ਸੰਘਰਸ਼ ਦੌਰਾਨ ਸੂਬਿਆਂ ਅਤੇ ਮਸਤਾਨਾ ਦਲ ਨੇ ਅਹਿਮ ਭੂਮਿਕਾ ਅਦਾ ਕੀਤੀ ਸੀ। ਹਾਲਾਂਕਿ ਨਾਮਧਾਰੀ ਗੁਰੂ ਨੇ ਆਪਣੇ ਸ਼ਰਧਾਲੂਆਂ ਦੀਆਂ ਹਿੰਸਾਤਮਕ ਕਾਰਵਾਈਆਂ ਵਿਚ ਆਪਣੀ ਲਿਪਤਤਾ ਤੋਂ ਇਨਕਾਰ ਕੀਤਾ ਸੀ ਤਾਂ ਜੋ ਉਨ੍ਹਾਂ ਦੀ ਸਵੀਕ੍ਰਿਤੀ ਅੰਗਰੇਜ਼ ਅਫ਼ਸਰਾਂ ਦੀ ਬੇਰਹਿਮੀ ਅਤੇ ਬਰਬਰਤਾ ਨੂੰ ਉਚਿਤ ਨਾ ਠਹਿਰਾ ਦੇਵੇ, ਪਰ ਇਹ ਉਹ ਆਪ ਹੀ ਸਨ ਜਿਨ੍ਹਾਂ ਆਪਣੇ ਸ਼ਰਧਾਲੂਆਂ ਨੂੰ ਨਿਰਾਸਰਿਆਂ ਨੂੰ ਸੁਰੱਖਿਆ ਦੇਣ ਬਾਰੇ ਖ਼ਾਲਸੇ ਦੀ ਨੈਤਿਕ ਜ਼ਿੰਮੇਵਾਰੀ ਨਿਭਾਉਣ ਦਾ ਪਾਠ ਪੜ੍ਹਾਇਆ ਸੀ। ਇਸ ਤੋਂ ਇਲਾਵਾ ਇਹ ਵੀ ਉਹੋ ਸਨ ਜਿਨ੍ਹਾਂ ਕਾਸ਼ਤਕਾਰੀ ਆਰਥਿਕਤਾ ਵਿਚ ਗਊ ਦਾ ਮਹੱਤਵ ਪੁਨਰ-ਸਥਾਪਿਤ ਕੀਤਾ ਸੀ। ਗਊਆਂ ਦੀ ਘਟ ਰਹੀ ਗਿਣਤੀ ਇਕ ਸੰਕਟ ਪੈਦਾ ਕਰ ਸਕਦੀ ਸੀ। ਪਿੰਡ ਬੈਠੇ ਨਾਮਧਾਰੀ ਗੁਰੂ ਨੇ ਕੂਕੇ ਸਿੱਖਾਂ ਦੇ ਤੋਪਾਂ ਨਾਲ ਉਡਾਏ ਜਾਣ ਦੀ ਖ਼ਬਰ ਜਿਗਰੇ ਨਾਲ ਸੁਣੀ। ਉਨ੍ਹਾਂ ਦੀਆਂ ਕੁਰਬਾਨੀਆਂ ਨੂੰ ਸ਼ਰਧਾਂਜਲੀ ਦਿੰਦਿਆਂ ਉਨ੍ਹਾਂ ਆਖਿਆ ਕਿ ਕੂਕੇ ਸਿੱਖਾਂ ਪਾਸ ਦੋ ਹੀ ਵਿਕਲਪ ਸਨ, ਜਾਂ ਤਾਂ ਆਤਮ-ਸਮਰਪਣ ਕਰਦੇ ਜਾਂ ਅਗਾਂਹ ਵਧ ਕੇ ਨਾਇਕਾਂ ਵਾਂਗ ਆਪਣੀਆਂ ਜਾਨਾਂ ਵਾਰਦੇ।[20] ਪਰ ਨਾਮਧਾਰੀ ਗੁਰੂ ਸਿੱਖ ਸਰਦਾਰਾਂ ਅਤੇ ਸਿੱਖਾਂ ਦੇ ਇਤਿਹਾਸਕ ਗੁਰਦਵਾਰਿਆਂ ਦੇ ਤਹਿਵੀਲਦਾਰਾਂ ਦੇ ਹਿੰਦੂਆਂ-ਸਿੱਖਾਂ ਦੀਆਂ ਸਥਾਪਿਤ-ਸਨਮਾਨਿਤ ਰੀਤਾਂ ਪ੍ਰਤੀ ਵਤੀਰੇ ਤੋਂ ਦੁਖੀ ਸਨ। ਬਜਾਏ ਇਸ ਦੇ ਕਿ ਉਹ ਉਨ੍ਹਾਂ ਦੀਆਂ ਰੀਤਾਂ ਅਤੇ ਪਰੰਪਰਾਵਾਂ ਨਾਲ ਸਮਝੌਤਾ ਕਰਨ ਵਾਲੀ ਬਰਤਾਨਵੀ ਨੀਤੀ ਦਾ ਵਿਰੋਧ ਕਰਦੇ, ਉਨ੍ਹਾਂ ਕੂਕਾ ਸੰਪ੍ਰਦਾਇ ਨੂੰ ਇੱਕ ਭ੍ਰਿਸ਼ਟ ਸੰਪ੍ਰਦਾਇ ਆਖਿਆ ਅਤੇ ਸਰਕਾਰ ਵੱਲੋਂ ਕੂਕੇ ਸਿੱਖਾਂ ਉਪਰ ਢਾਹੇ ਜ਼ੁਲਮਾਂ ਦੀ ਸ਼ਲਾਘਾ ਕੀਤੀ।

ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਨੇੜੇ ਦੇ ਸਾਥੀਆਂ ਦਾ ਦੇਸ਼-ਨਿਕਾਲਾ ਸਰਕਾਰੀ ਦਮਨ ਦੀ ਹੀ ਇੱਕ ਕੜੀ ਸੀ। ਬਰਤਾਨਵੀ ਪੁਲਿਸ ਦਾ ਫੌਰੀ ਨਿਸ਼ਾਨਾ ਨਾਮਧਾਰੀ ਸਿੱਖਾਂ ਦਾ ਸਦਰ ਮੁਕਾਮ ਸੀ। ਅਫ਼ਸਰ ਸਮਝਦੇ ਸਨ ਕਿ ਇਸ ਦਾ ਸਫਾਇਆ ਹੋ ਜਾਣ ਨਾਲ ਕੂਕੇ ਸਿੱਖ ਢਹਿੰਦੀ ਕਲਾ ਵਿਚ ਚਲੇ ਜਾਣਗੇ।

> 18 ਦੀ ਸਵੇਰ ਅਜੇ ਮਸੀਂ ਸੂਰਜ ਚੜ੍ਹਿਆ ਹੀ ਸੀ ਕਿ ਲੈਫਟੀਨੈਂਟ ਕਰਨਲ ਬੈਲੀ ਪੁਲਿਸ ਪਾਰਟੀ ਅਤੇ 25 ਫੌਜੀ ਸਰਦਾਰਾਂ ਦੀ ਅਗਵਾਈ ਕਰਦਾ ਭੈਣੀ ਸਾਹਿਬ ਆ ਢੁੱਕਿਆ। ਆਉਂਦਿਆਂ ਸਾਰ ਉਨ੍ਹਾਂ ਗੁਰਦਵਾਰਿਆਂ ਨੂੰ ਘੇਰਾ ਪਾ ਲਿਆ। ਗੁਰਦਵਾਰੇ ਅੰਦਰ ਦੇ ਸਾਰੇ ਵਿਅਕਤੀ (ਲਗਭਗ 190) ਬਾਹਰ ਕੱਢ ਲਏ ਗਏ ਅਤੇ ਪਿੰਡੋਂ ਬਾਹਰ ਇਕ ਮੁਕਾਮ 'ਤੇ ਲਿਜਾ ਖਲ੍ਹਾਰੇ ਜਦੋਂ ਕਿ ਸਾਰੀ ਪੁਲਿਸ ਬੇਰਹਿਮੀ ਨਾਲ ਜ਼ਬਰਦਸਤ ਤਲਾਸ਼ੀ 'ਤੇ ਲਗਾ ਦਿੱਤੀ ਗਈ। ਸਾਰੀ ਫਰੋਲਾ-ਫਰੋਲੀ ਦਾ ਸਿੱਟਾ ਨਿਕਲਿਆ 36 ਸਫਾਜੰਗ ਜਾਂ ਟਾਕੂਏ, 6 ਗੰਡਾਸੇ, 2 ਖੁਖਰੀਆਂ, ਲਾਠੀਆਂ ਅਤੇ ਲੋਹੇ ਦੇ ਚੱਕਰ (ਗਿਣਤੀ ਨਹੀਂ ਦਿੱਤੀ ਹੈ), ਕੁਝ ਕਾਗਜ਼ਾਤ (ਕੁਝ ਮਹੱਤਵਪੂਰਨ ਨਹੀਂ), 1500 ਰੁਪਏ, ਕੁਝ ਸੋਨੇ-ਚਾਂਦੀ ਦੇ ਗਹਿਣੇ (ਕੀਮਤ ਨਹੀਂ ਦਿੱਤੀ ਗਈ) ਅਤੇ ਕੁਝ ਕੀਮਤੀ ਕੱਪੜੇ। ਨਕਦੀ, ਗਹਿਣੇ ਅਤੇ ਜ਼ਰੀ ਵਾਲੇ ਕੱਪੜੇ ਸਿੱਧੇ ਇਕ ਬਕਸੇ ਵਿਚ ਪਾ ਕੇ ਮੋਹਰਬੰਦ ਕਰ ਦਿੱਤੇ ਗਏ ਅਤੇ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾਂ ਕਰਾਉਣ ਲਈ ਲੁਧਿਆਣੇ ਭੇਜ ਦਿੱਤੇ ਗਏ। ਬਾਬਾ ਰਾਮ ਸਿੰਘ ਦੇ ਰੋਜ਼ ਪਹਿਨਣ ਵਾਲੇ ਕਪੜੇ, ਲੁਧਿਆਣੇ ਦੇ ਸਦਰ ਦਫ਼ਤਰ ਦੀ ਤਹਿਵੀਲ ਵਿਚ ਰੱਖਣ ਦਾ ਹੁਕਮ ਦਿੱਤਾ ਗਿਆ। ਬਾਕੀ ਦੀਆਂ ਸਾਰੀਆਂ ਚੀਜ਼ਾਂ ਸਰਕਾਰ ਨੇ ਜ਼ਬਤ ਕਰ ਲਈਆਂ।[21]

ਪੁਲਿਸ ਨੇ ਡੇਰੇ ਵਿਚ ਠਹਿਰੇ ਹੋਏ ਲੋਕ ਵੀ ਘੇਰ ਲਏ। ਉਨ੍ਹਾਂ ਦੇ ਅੱਗੇ-ਪਿੱਛੇ ਬਾਰੇ ਪੁੱਛ-ਪੜਤਾਲ ਮਗਰੋਂ 190 ਵਿਚੋਂ 19 ਨੂੰ ਡੇਰੇ ਵਿਚ ਰਹਿਣ ਦੀ ਆਗਿਆ ਦੇ ਦਿੱਤੀ ਗਈ। ਇਨ੍ਹਾਂ ਵਿਚ ਪ੍ਰਮੁਖ ਸਨ—ਬਾਬਾ ਜੱਸਾ ਸਿੰਘ (ਨਾਮਧਾਰੀ ਗੁਰੂ ਦੇ ਪਿਤਾ), ਬੁੱਧ ਸਿੰਘ (ਨਾਮਧਾਰੀ ਗੁਰੂ ਦੇ ਛੋਟੇ ਭਰਾ ਅਤੇ ਉੱਤਰਾਧਿਕਾਰੀ, ਮਗਰੋਂ ਨਾਮਧਾਰੀ ਗੁਰੂ ਹਰੀ ਸਿੰਘ ਦੇ ਨਾਂ ਤੋਂ ਜਾਣੇ ਗਏ), ਬੀਬੀ ਨੰਦਾਂ (ਨਾਮਧਾਰੀ ਗੁਰੂ ਰਾਮ ਸਿੰਘ ਦੀ ਬੇਟੀ) ਅਤੇ ਉਸ ਦੇ ਬੱਚੇ ਅਤੇ ਭੈਣੀ ਵਾਲੀ ਦੁਕਾਨ ਦਾ ਮੈਨੇਜਰ ਵਰਿਆਮ ਸਿੰਘ। ਨਾਮਧਾਰੀ ਗੁਰੂ ਦਾ ਨਿੱਜੀ ਸਹਾਇਕ ਮੱਖਣ ਸਿੰਘ ਅਤੇ ਡੰਗਰ-ਵੱਛਾ ਸਾਂਭਣ ਵਾਲੇ ਹੋਰਨਾ ਵਿਅਕਤੀਆਂ ਸਮੇਤ 82 ਹੋਰ ਸਨ। ਗੁਰਦਵਾਰਾ ਭੈਣੀ ਸਾਹਿਬ ਨੂੰ ਅਣਮਿੱਥੇ ਸਮੇਂ ਲਈ ਤਾਲਾ ਲੱਗਾ ਦਿੱਤਾ ਗਿਆ। ਕੋਈ ਰਸਮ ਅਦਾ ਨਹੀਂ ਕਰਨ ਦਿੱਤੀ ਗਈ। ਲਗਭਗ 172 ਵਿਅਕਤੀ ਪੁਲਿਸ ਦੀ ਭਾਰੀ ਨਿਗਰਾਨੀ ਹੇਠਾਂ ਲੁਧਿਆਣੇ ਵੱਲ ਹੱਕ ਦਿੱਤੇ ਗਏ। ਰੋਟੀ-ਪਾਣੀ ਦਾ ਕੋਈ ਪ੍ਰਬੰਧ ਨਾ ਹੋਣ ਕਰ ਕੇ ਬੁੱਢੇ, ਬੁੱਢੀਆਂ ਅਤੇ ਬੱਚਿਆਂ ਨੂੰ

ਬਹੁਤ ਤਕਲੀਫ ਝੱਲਣੀ ਪਈ। ਜਦੋਂ ਉਹ ਲੁਧਿਆਣੇ ਪੁੱਜੇ ਤਾਂ ਉਨ੍ਹਾਂ ਦਾ ਸਾਹ-ਸੱਤ ਮੁੱਕ ਚੁੱਕਾ ਸੀ। ਇਨ੍ਹਾਂ ਵਿਚੋਂ 122 ਬੰਦੇ ਇਸ ਸ਼ਰਤ 'ਤੇ ਛੱਡ ਦਿੱਤੇ ਕਿ ਉਹ ਆਪੋ-ਆਪਣੇ ਪਿੰਡ ਮੁੜ ਜਾਣਗੇ। ਬਾਕੀ ਦੇ 50 ਬੰਦਿਆਂ ਨੂੰ ਜ਼ਮਾਨਤ ਦੇਣ ਲਈ ਆਖਿਆ ਗਿਆ। ਇਸ ਤੋਂ ਉੱਤੇ ਦੀ ਇਕ ਪੱਕੀ ਪੁਲਿਸ ਚੌਕੀ ਬਣਾ ਦਿੱਤੀ ਗਈ। ਇਕ ਇੰਸਪੈਕਟਰ ਅਤੇ ਵੀਹ ਸਿਪਾਹੀ ਤੈਨਾਤ ਕਰ ਦਿੱਤੇ ਗਏ। ਮੁੱਖ ਉਦੇਸ਼ ਨੇੜੇ ਦੇ ਪਿੰਡਾਂ ਦੇ ਕੂਕੇ ਸਿੱਖਾਂ 'ਤੇ ਭਰਵੀਂ ਨਜ਼ਰ ਰੱਖਣਾ ਸੀ। ਡੇਰੇ ਦੇ ਲੋਕਾਂ ਦੀਆਂ ਗਤੀਵਿਧੀਆਂ ਦੀ ਰਿਪੋਰਟ ਲਗਾਤਾਰ ਉੱਚ ਅਧਿਕਾਰੀਆਂ ਨੂੰ ਭੇਜੀ ਜਾਣੀ ਸੀ। (ਪੁਲਿਸ ਚੌਕੀ 1922 ਵਿਚ ਹਟਾਈ ਗਈ)। ਰੰਗੂਨ ਬੈਠੇ ਨਾਮਧਾਰੀ ਗੁਰੂ ਨੇ ਪੁੱਛਿਆ ਸੀ ਕਿ ਤਲਾਸ਼ੀ ਕਿਸੇ ਗੋਰੇ ਨੇ ਲਈ ਸੀ ਜਾਂ ਕਾਲੇ ਨੇ। ਉਨ੍ਹਾਂ ਡੇਰੇ ਪ੍ਰਤੀ ਲੰਬੜਾਂ ਦੇ ਵਤੀਰੇ ਬਾਰੇ ਵੀ ਪੁੱਛਿਆ ਸੀ। ਇਸੇ ਤਰ੍ਹਾਂ ਉਨ੍ਹਾਂ ਉਨ੍ਹਾਂ ਤਲਵਾਰਾਂ ਬਾਰੇ ਵੀ ਪੁੱਛਿਆ ਸੀ, ਜੋ ਖੂਹ ਵਿਚ ਸੁੱਟ ਦਿੱਤੀਆਂ ਗਈਆਂ ਸਨ।

ਸੂਬੇ ਅੰਦਰ, ਵਿਸ਼ੇਸ਼ ਕਰ ਕੇ ਦੇਸੀ ਰਿਆਸਤਾਂ ਅੰਦਰ, ਕੂਕੇ ਸਿੱਖਾਂ ਦਾ ਮੌਜੂ ਉਡਾਇਆ ਗਿਆ ਅਤੇ ਉਨ੍ਹਾਂ ਨੂੰ ਤਕਲੀਫਾਂ ਪੁਚਾਈਆਂ ਗਈਆਂ। ਉਨ੍ਹਾਂ ਨੂੰ ਨਿਗਰਾਨੀ ਅਧੀਨ ਰੱਖਿਆ ਗਿਆ ਅਤੇ ਉਨ੍ਹਾਂ ਦੀਆਂ ਗਤੀਵਿਧੀਆਂ 'ਤੇ ਸਾਵਧਾਨੀ ਪੂਰਬਕ ਨਜ਼ਰ ਰੱਖੀ ਗਈ। ਦਿਹਾਤੀ ਮੰਡਲਾਂ ਦੇ ਜ਼ੈਲਦਾਰਾਂ ਅਤੇ ਪਿੰਡਾਂ ਦੇ ਮੁਖੀਆਂ ਪਾਸੋਂ ਰਿਪੋਰਟਾਂ ਤਲਬ ਕੀਤੀਆਂ ਗਈਆਂ ਕਿ ਕੂਕੇ ਸਿੱਖਾਂ ਨੂੰ ਕੀ ਜੁਰਮਾਨਾ ਲਾਇਆ ਗਿਆ ਹੈ ਜਾਂ ਕੀ ਸਜ਼ਾ ਦਿੱਤੀ ਗਈ ਹੈ ? ਸਾਰੇ ਸੂਬੇ ਵਿਚ ਪੰਜ ਤੋਂ ਵੱਧ ਕੂਕਿਆਂ ਦੇ ਇੱਕਠੇ ਹੋਣ 'ਤੇ ਪਾਬੰਦੀ ਲੱਗਾ ਦਿੱਤੀ ਗਈ। ਇਸੇ ਤਰ੍ਹਾਂ ਕੁਹਾੜਾ, ਸੂੰਮਾਂ ਵਾਲੀ ਡਾਂਗ ਅਤੇ ਹੋਰ ਕੋਈ ਹਥਿਆਰ ਲੈ ਕੇ ਚੱਲਣ 'ਤੇ ਪਾਬੰਦੀ ਲੱਗਾ ਦਿੱਤੀ ਗਈ। ਸਰਕਾਰੀ ਦਮਨ ਦੇ ਬਾਵਜੂਦ ਨਾਮਧਾਰੀ ਸਿੱਖਾਂ ਨੇ ਸਤਿਗੁਰੂ ਹਰੀ ਸਿੰਘ ਦੀ ਅਗਵਾਈ ਹੇਠ ਆਪਣਾ ਸਰਕਾਰ ਵਿਰੋਧੀ ਸੰਘਰਸ਼ ਹੋਰ ਤੇਜ਼ ਕਰ ਦਿੱਤਾ।

## ਹਵਾਲੇ ਅਤੇ ਟਿੱਪਣੀਆਂ

1. ਹਰਜੋਤ ਉਬਰਾਇ : 'ਦੀ ਕੰਸਟ੍ਰਕਸ਼ਨ ਆਫ਼ ਰਿਲੀਜਸ ਬਾਉਂਡਰੀਜ਼' : ਆਕਸਫੋਰਡ ਇੰਡੀਆ ਪੇਪਰ ਬੈਕਸ : 2001 : ਪੰਨਾ 118.
2. ਉਹੋ : 'ਪੀਰ' ਆਖੇ ਜਾਂਦੇ ਮੁਸਲਮਾਨਾਂ ਦੇ ਧਾਰਮਿਕ ਆਗੂਆਂ ਨੂੰ ਵੀ ਦੀਖਿਆ ਦੇਣ ਦਾ ਅਧਿਕਾਰ ਪ੍ਰਾਪਤ ਸੀ। 19ਵੀਂ ਸਦੀ ਵਿਚ ਇਸਲਾਮ ਅਤੇ ਸਿੱਖ ਧਰਮ ਦੋਵਾਂ ਵਿਚ 'ਪੀਰੀ-ਮੁਰੀਦੀ' ਅਤੇ 'ਗੁਰ-ਸਿੱਖੀ' ਦੀ ਪਰੰਪਰਾ ਪ੍ਰਚਲਤ ਸੀ।
3. ਐਮ. ਐਮ. ਆਹਲੂਵਾਲੀਆਂ : 'ਕੂਕਾਜ਼ : ਦੀ ਫ੍ਰੀਡਮ ਫਾਈਟਰਜ਼ ਆਫ਼ ਪੰਜਾਬ' : ਏਲਾਈਡ ਪਬਲੀਸ਼ਰਜ਼, ਨਵੀਂ ਦਿੱਲੀ : 1965 : ਪੰਨਾ 54; ਸਪਤਾਹਿਕ ਉਰਦੂ ਅਖ਼ਬਾਰ 'ਅਸ਼ਰਫੁਲ-ਅਖ਼ਬਾਰ', ਦਿੱਲੀ, ਵੀ ਵੇਖੋ : 19 ਦਸੰਬਰ, 1866 : ਪੰਨਾ 20.
4. ਨਾਹਰ ਸਿੰਘ, ਕ੍ਰਿਪਾਲ ਸਿੰਘ (ਸੰਪਾਦਕ) : 'ਰੈਬਲਜ਼ ਅਗੇਂਸਟ ਦੀ ਬ੍ਰਿਟਿਸ਼ ਰੂਲ' : ਐਟਲਾਂਟਿਕ ਪਬਲੀਸ਼ਰਜ਼ ਐਂਡ ਡਿਸਟ੍ਰੀਬਿਊਟਰਜ਼, ਨਵੀਂ ਦਿੱਲੀ : 1995 : ਪੰਨੇ 158-165; ਉਪਰੋਕਤ : ਪੰਨੇ 135-138
5. ਉਪਰੋਕਤ : ਪੰਨੇ 135-138.

6. ਹਰਬੰਸ ਸਿੰਘ (ਸੰਪਾਦਕ) : 'ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ' : ਭਾਗ-III : ਪੰਜਾਬੀ ਯੂਨੀਵਰਸਿਟੀ, ਪਟਿਆਲਾ : 1994: ਪੰਨਾ 15; ਖੁਸ਼ਵੰਤ ਸਿੰਘ : 'ਏ ਹਿਸਟਰੀ ਆਫ਼ ਸਿੱਖਸ' ਭਾਗ-II : ਆਕਸਫੋਰਡ ਯੂਨੀਵਰਸਿਟੀ ਪ੍ਰੈਸ, ਨਵੀਂ ਦਿੱਲੀ ਵੀ ਵੇਖੇ : 1999 : ਪੰਨੇ 64, 73, 81, 91, 94 ਅਤੇ 101.
7. ਐਮ. ਐਮ. ਆਹਲੂਵਾਲੀਆ : ਪੰਨਾ 55.
8. ਵਿਸਥਾਰ ਲਈ ਵੇਖੋ ਕੇ. ਸੀ. ਯਾਦਵ . 'ਇੰਟਰਪ੍ਰੇਟਿੰਗ 1857-ਏ ਕੇਸ ਸਟੱਡੀ' : ('ਰੀਥਿੰਕਿੰਗ 1857' ਵਿਚ ਸ਼ਾਮਿਲ) : ਸੰਪਾਦਕ ਸੱਬਯਾਸਾਚੀ ਭੱਟਾਚਾਰੀਆ : ਓਰੀਐਂਟ ਲੌਂਗਮੈਨ : 2007, ਪੰਨੇ 3-21); ਪਿਆਰਾ ਸਿੰਘ ਪਦਮ : 'ਪ੍ਰਾਚੀਨ ਸੌ ਸਾਖੀ' : ਸਿੰਘ ਬ੍ਰਦਰਜ਼, ਅੰਮ੍ਰਿਤਸਰ : 2001 : ਪੰਨਾ 11, ਲੁਈਸ. ਈ. ਫੀਨਿਚ : 'ਮਾਰਟੈਰੀਡਮ ਇਨ ਸਿੱਖ ਟ੍ਰੈਡੀਸ਼ਨ' : ਆਕਸਫੋਰਡ ਯੂਨੀਵਰਸਿਟੀ ਪ੍ਰੈਸ : 2000 : ਪੰਨੇ 167-168.
9. ਨਾਹਰ ਸਿੰਘ ਦੁਆਰਾ ਉੱਧਰਿਤ 'ਨਾਮਧਾਰੀ ਸਿੱਖਸ-ਦੀ ਪਾਇਓਨੀਅਰ ਫ੍ਰੀਡਮ ਫ਼ਾਈਟਰਜ਼' : (ਸੰਦਾਪਕ ਐਚ. ਐਸ. ਹੰਸਪਾਲ) : ਨਾਮਧਾਰੀ ਦਰਬਾਰ, ਭੈਣੀ ਸਾਹਿਬ : 2006: ਪੰਨੇ 50-51.
10. ਉਪਰੋਕਤ : ਪੰਨਾ 57.
11. ਉਪਰੋਕਤ : ਪੰਨਾ 58.
12. ਇਸ ਸੰਬੰਧ ਵਿਚ ਅੰਬਾਲੇ ਦਾ ਡਿਪਟੀ ਇੰਸਪੈਕਟਰ ਜਨਰਲ ਪੁਲਿਸ ਕਰਨਲ ਮਕੈਨੜ੍ਹਿਊ ਇਕ ਝੜਪ ਦਾ ਜ਼ਿਕਰ ਕਰਦਾ ਹੈ, ਜੋ ਮਾਰਚ 1871 ਵਿਚ ਫ਼ਿਰੋਜ਼ਪੁਰ ਜ਼ਿਲ੍ਹੇ ਦੇ ਪਿੰਡ ਖੋਟੇ ਵਿਖੇ ਹੀਰਾ ਸਿੰਘ ਸਕਰੌਦੀ ਅਤੇ ਸੂਬਾ ਜਵਾਹਰ ਸਿੰਘ ਦੇ ਧੜਿਆਂ ਵਿਚਕਾਰ ਹੋਈ ਸੀ । ਆਪਣੇ ਚੇਲਿਆਂ ਨੂੰ ਝਾੜ ਪਾਉਂਦਿਆਂ ਉਨ੍ਹਾਂ ਆਖਿਆ ਸੀ ਕਿ ਆਪੋ-ਵਿੱਚੀਂ ਲੜਣ ਦੀ ਥਾ 'ਤੇ ਗਊ-ਗਰੀਬ ਦੀ ਰਾਖੀ ਕਰਦੇ ਮਰੋ : ਜਸਵੰਤ ਸਿੰਘ ਜੱਸ ਦੁਆਰਾ ਉੱਧਰਿਤ 'ਬਾਬਾ ਰਾਮ ਸਿੰਘ ਨਾਮਧਾਰੀ' . ਕਸਤੂਰੀ ਲਾਲ ਐਂਡ ਸੰਜ਼, ਅੰਮ੍ਰਿਤਸਰ : 1962 : ਪੰਨਾ 96.
13. ਨਿਧਾਨ ਸਿੰਘ ਆਲਮ : 'ਜੁਗ ਪਲਟਾਊ ਸਤਿਗੁਰੂ' ਨਾਮਧਾਰੀ ਦਰਬਾਰ : 2006: ਪੰਨੇ 112-113; ਨਾਮਧਾਰੀ ਗੁਰੂ ਦਾ ਬੁੱਚੜਖ਼ਾਨੇ ਖੁਲ੍ਹਣੋ ਰੋਕਣ ਦਾ ਉਪਰੋਕਤ ਪ੍ਰੋਗਰਾਮ ਅੰਗਰੇਜ਼ ਅਫਸਰਾਂ ਦੇ ਇਲਜ਼ਾਮਾਂ ਨੂੰ ਬਲ ਦਿੰਦਾ ਹੈ ਕਿ ਕੂਕਿਆਂ ਨੇ ਨਾਮਧਾਰੀ ਗੁਰੂ ਦੀ ਰਜ਼ਾਮੰਦੀ ਨਾਲ ਬੁੱਚੜਾਂ ਉੱਪਰ ਹਮਲੇ ਕੀਤੇ ਸਨ । ਇਸ ਦੇ ਨਾਲ ਨਾਮਧਾਰੀ ਗੁਰੂ ਦੇ ਲਿਪਤ ਹੋਣ ਬਾਰੇ ਇਕ ਹੋਰ ਵੇਰਵੇ ਦੀ ਵੀ ਨਿਖੇਧੀ ਹੁੰਦੀ ਹੈ । ਇਕ ਕਹਾਣੀ ਇਹ ਹੈ ਕਿ ਨਾਮਧਾਰੀ ਗੁਰੂ ਨੇ ਆਪਣੇ ਚੇਲਿਆਂ ਨੂੰ ਮੁਸਲਮਾਨ ਬੁੱਚੜਾਂ ਉੱਪਰ ਹਮਲਾ ਕਰਨ ਤੋਂ ਮਨ੍ਹਾਂ ਕੀਤਾ ਸੀ ।
14. ਇਨ੍ਹਾਂ ਕੂਕਿਆਂ ਦੀ ਗਿਣਤੀ 125 ਤੋਂ 200 ਦੇ ਵਿਚਕਾਰ ਦੱਸੀ ਗਈ ਹੈ : ਭਾਈ ਨਾਹਰ ਸਿੰਘ, ਕ੍ਰਿਪਾਲ ਸਿੰਘ : ਪੰਨਾ xx; ਜਸਵਿੰਦਰ ਸਿੰਘ 'ਕੂਕਾ ਮੂਵਮੈਂਟ' ਐਟਲਾਨਟਿਕ ਪਬਲੀਸਰਜ਼ ਐਂਡ ਡਿਸਟ੍ਰੀਬਿਊਟਰਜ਼, ਨਵੀਂ ਦਿੱਤੀ : 1985 : ਪੰਨਾ vii.
15. ਨਾਮਧਾਰੀ ਵਿਦਵਾਨਾਂ ਨੇ ਸਮਕਾਲੀ ਜੀਵਨੀ ਸਾਹਿਤ ਅਤੇ ਪੁਰਾਤੱਤਵ ਰਿਕਾਰਡਾਂ ਦੇ ਆਧਾਰ 'ਤੇ ਕੂਕੇ ਸ਼ਹੀਦਾਂ ਦੀ ਇਕ ਸੂਚੀ ਤਿਆਰ ਕੀਤੀ ਹੈ । ਉਨ੍ਹਾਂ ਦੀ ਗਿਣਤੀ, ਨਾਵਾਂ, ਪਿੰਡਾਂ, ਜ਼ਿਲ੍ਹਿਆਂ/ਸੂਬਿਆਂ ਵਿਚ ਫਰਕ ਹੈ । ਇਨ੍ਹਾਂ ਸ਼ਹੀਦਾਂ ਦੀ ਗਿਣਤੀ ਅਤੇ ਉਨ੍ਹਾਂ ਦੇ ਸਖ਼ਸੀ ਵੇਰਵੇ ਮੁਕੰਮਲ ਕਰਨ ਲਈ ਪ੍ਰੋ. ਮਲਵਿੰਦਰ ਸਿੰਘ ਵੜੈਚ ਨੇ ਸ਼ਲਾਘਾਯੋਗ ਕੰਮ ਕੀਤਾ ਹੈ । ਆਪਣੀਆਂ ਹਾਲੀਆ ਰਚਨਾਵਾਂ ਵਿਚ ਤਾਰਾ ਸਿੰਘ ਅਣਜਾਣ ਅਤੇ ਕਿਰਪਾਲ ਸਿੰਘ ਕਸੇਲ ਨੇ 68 ਸ਼ਹੀਦਾਂ ਦੀ ਸੂਚੀ ਉਨ੍ਹਾਂ ਦੇ ਪਿੰਡਾਂ, ਸ਼ਹਿਰਾਂ ਅਤੇ ਜ਼ਿਲ੍ਹਿਆਂ/ਰਾਜਾਂ ਸਹਿਤ ਪੇਸ਼ ਕੀਤੀ ਹੈ । ਵੇਖੋ 'ਸਤਿਗੁਰੂ ਰਾਮ ਸਿੰਘ ਤੇ ਕੂਕਾ ਲਹਿਰ' (ਤਾਰਾ ਸਿੰਘ ਅਣਜਾਣ) : ਪ੍ਰਕਾਸ਼ਨ ਵਿਭਾਗ, ਭਾਰਤ ਸਰਕਾਰ : 2008 : ਪੰਨੇ 103-108 ਅਤੇ 'ਤਵਾਰੀਖ਼ ਸੰਤ ਖ਼ਾਲਸਾ' (ਕਿਰਪਾਲ ਸਿੰਘ ਕਸੇਲ) . ਭਾਗ I . ਆਰਸੀ ਪਬਲੀਸਰਜ਼, ਦਿੱਲੀ : 2006 ਪੰਨੇ 685-693.
16. ਘਟਨਾ ਦਾ ਬਿਰਤਾਂਤਕ ਸਾਰ ਨਾਹਰ ਸਿੰਘ ਦੇ 'ਡਾਕੂਮੈਂਟ II' ਵਿਚ ਦਿੱਤਾ ਹੋਇਆ ਹੈ . ਪੰਨੇ 57-72; ਜੁਡੀਸ਼ਲ ਬ੍ਰਾਂਚ ਵਿਚ ਤਿਆਰ ਕੀਤਾ ਇਹ ਬਿਰਤਾਂਤ 8 ਅਪ੍ਰੈਲ, 1872 ਤਕ ਪ੍ਰਾਪਤ ਹੋਈਆ ਸਾਰੀਆਂ

ਚਿੱਠੀਆਂ ਦਾ ਅਹਾਤਾ ਕਰ ਲੈਂਦਾ ਹੈ : ਨਾਹਰ ਸਿੰਘ, ਕ੍ਰਿਪਾਲ ਸਿੰਘ ਵੀ ਵੇਖੋ : ਪੰਨਾ 189.

17. ਨਾਹਰ ਸਿੰਘ, ਕ੍ਰਿਪਾਲ ਸਿੰਘ : ਪੰਨੇ 272-273.

18. ਉਪਰੋਕਤ : ਪੰਨੇ 378-79; ਯਾਦ-ਪੱਤਰ 'ਤੇ ਹਸਤਾਖਰ ਕਰਨ ਵਾਲੇ ਸਨ–(1) ਸਰਦਾਰ ਬਖਸ਼ੀਸ਼ ਸਿੰਘ ਸੰਧਾਵਾਲੀਆ, (2) ਸਰਦਾਰ ਭਗਵਾਨ ਸਿੰਘ, (3) ਸਰਦਾਰ ਦਿਆਲ ਸਿੰਘ ਮਜੀਠੀਆ, (4) ਸਰਦਾਰ ਜਵਾਹਰ ਸਿੰਘ ਜੱਫਰਵਾਲ, (5) ਸਰਦਾਰ ਮੰਗਲ ਸਿੰਘ ਰਾਮਗੜ੍ਹੀਆ (ਸਿੱਖਾਂ ਦੇ ਰਾਸ਼ਟਰੀ ਮੰਦਰ ਦਰਬਾਰ ਸਾਹਿਬ ਦੇ ਮਾਮਲਿਆਂ ਦਾ ਮੈਨੇਜਰ), (6) ਸਰਦਾਰ ਗੁਲਾਬ ਸਿੰਘ ਭਾਗੋਵਾਲੀਆ, (7) ਸਰਦਾਰ ਅਜੀਤ ਸਿੰਘ ਅਟਾਰੀਵਾਲਾ, (8) ਸਰਦਾਰ ਠਾਕੁਰ ਸਿੰਘ ਸੰਧਾਵਾਲੀਆ, (9) ਭਾਈ ਗੋਹਲਾ ਸਿੰਘ ਮਹੰਤ ਰਾਮਗੜ੍ਹ, (10) ਗੁਲਾਬ ਸਿੰਘ ਅਕਾਲ ਬੁੰਗਾ, (11) ਭਾਈ ਗੁਲਾਬ ਸਿੰਘ (ਬੜੇ ਡੇਰੇ ਵਾਲਾ), (12) ਭਾਈ ਭਗਤ ਸਿੰਘ ਗ੍ਰੰਥੀ, (13) ਭਾਈ ਜੱਸਾ ਸਿੰਘ, (14) ਭਾਈ ਹੀਰਾ ਸਿੰਘ ਗ੍ਰੰਥੀ।

19. ਉਪਰੋਕਤ : ਪੰਨਾ 385.

20. ਕਿਰਪਾਲ ਸਿੰਘ ਕਸੇਲ : 'ਤਵਾਰੀਖ ਸੰਤ ਖ਼ਾਲਸਾ' : ਭਾਗ-I : ਆਰਸੀ ਪਬਲੀਸ਼ਰਜ਼, ਦਿੱਲੀ : 2006 ਪੰਨਾ 683.

21. ਫੌਜਾ ਸਿੰਘ : ਪੰਨਾ 120.

5.

# ਨਾਮਧਾਰੀ ਗੁਰੂ ਦੇਸ਼-ਨਿਕਾਲੇ ਦੌਰਾਨ : ਆਪਣੀਆਂ ਸਮਾਜਿਕ-ਰਾਜਨੀਤਿਕ ਯੋਜਨਾਵਾਂ ਪ੍ਰਗਟਾਉਂਦੇ ਹੋਏ

ਬਿਨਾ ਮੁਕੱਦਮਾ ਚਲਾਇਆਂ 1872 ਵਿਚ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਸੂਬਿਆਂ ਨੂੰ ਦੇਸ਼-ਨਿਕਾਲਾ ਦੇ ਕੇ ਰੰਗੂਨ (ਹੁਣ ਯਾਂਗੋਂ, ਮਯਾਂਮਾਰ) ਭੇਜ ਦਿੱਤਾ ਗਿਆ। ਮਲੌਦ ਅਤੇ ਮਾਲੇਰਕੋਟਲਾ ਦੀਆਂ ਘਟਨਾਵਾਂ ਸਮੇਂ ਪੰਜਾਬ ਦਾ ਲੈਫਟੀਨੈਂਟ ਗਵਰਨਰ ਦਿੱਲੀ ਵਿਚ ਸੀ। ਕੂਕਿਆਂ ਵੱਲੋਂ ਹਮਲਿਆਂ ਬਾਰੇ ਸੁਣ ਕੇ ਉਸ ਨੇ ਕਲਕੱਤੇ ਬੈਠੇ ਗਵਰਨਰ ਜਨਰਲ ਨੂੰ ਇਕ ਤਾਰ ਰਾਹੀਂ ਕੂਕਿਆਂ ਵੱਲੋਂ ਰਾਜ ਨੂੰ ਦਰਪੇਸ਼ ਖ਼ਤਰੇ ਦੀ ਗੰਭੀਰਤਾ ਬਾਰੇ ਸੂਚਨਾ ਭੇਜੀ ਅਤੇ ਸਥਾਨਕ ਅਫ਼ਸਰਾਂ, ਅੰਬਾਲੇ ਦੇ ਕਮਿਸ਼ਨਰ ਟੀ. ਡੀ. ਫਾਰਸੀਥ ਅਤੇ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਐਲ. ਕੌਵਨ, ਦੁਆਰਾ ਕੀਤੀ ਕਾਰਵਾਈ ਦਾ ਸਮਰਥਨ ਕੀਤਾ। ਸਰਕਾਰ ਨੇ ਇਨ੍ਹਾਂ ਅਫ਼ਸਰਾਂ, ਖ਼ਾਸ ਤੌਰ 'ਤੇ ਕੌਵਨ ਵੱਲੋਂ ਕੀਤੀ ਕਾਰਵਾਈ ਨੂੰ ਮਨਜ਼ੂਰੀ ਦੇ ਦਿੱਤੀ। ਦਲੀਲ ਇਹ ਦਿੱਤੀ ਗਈ ਕਿ ਨਿਰਸੰਦੇਹ ਉਸ ਨੇ ਕਾਹਲੀ ਕੀਤੀ ਹੈ ਪਰ ਜਨਤਕ ਸੁਰੱਖਿਆ ਦੀ ਲੋੜ ਦੇ ਮੱਦੇ-ਨਜ਼ਰ ਉਸ ਦੀ ਨੀਯਤ ਸਾਫ਼ ਸੀ। ਲੈਫਟੀਨੈਂਟ ਗਵਰਨਰ ਨੇ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਸੂਬਿਆਂ ਦੀ ਗ੍ਰਿਫ਼ਤਾਰੀ ਦਾ ਕੰਮ ਟੀ. ਡੀ. ਫਾਰਸੀਥ ਜ਼ਿੰਮੇ ਲਾ ਦਿੱਤਾ। 16 ਜਨਵਰੀ, 1872 ਦੀ ਸ਼ਾਮ ਨੂੰ ਲੁਧਿਆਣੇ ਪਹੁੰਚ ਕੇ ਉਸ ਨੇ ਲੈਫਟੀਨੈਂਟ ਕਰਨਲ ਬੈਲੀ ਨੂੰ ਨਾਮਧਾਰੀ ਗੁਰੂ, ਉਨ੍ਹਾਂ ਦੇ ਸਾਥੀਆਂ ਅਤੇ ਰਿਸ਼ਤੇਦਾਰਾਂ ਨੂੰ ਲੁਧਿਆਣੇ ਲੈ ਕੇ ਆਉਣ ਲਈ ਕੂਕਿਆਂ ਦੇ ਸਦਰ ਮੁਕਾਮ ਭੈਣੀ ਸਾਹਿਬ ਲਈ ਰਵਾਨਾ ਹੋਣ ਦੀ ਹਿਦਾਇਤ ਕੀਤੀ। ਯੋਜਨਾ ਅਨੁਸਾਰ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਲੁਧਿਆਣੇ ਚੱਲਣ 'ਤੇ ਮਜਬੂਰ ਕੀਤਾ ਗਿਆ। ਨਾਮਧਾਰੀ ਗੁਰੂ ਆਪਣੇ ਦੋ ਸੂਬਿਆਂ ਸਾਹਿਬ ਸਿੰਘ ਤੇ ਜਵਾਹਰ ਸਿੰਘ ਅਤੇ ਦੋ ਨਿਜੀ ਸਹਾਇਕਾਂ ਸਹਿਤ 18 ਜਨਵਰੀ ਨੂੰ ਸਵੇਰੇ ਇੱਕ ਵਜੇ ਲੁਧਿਆਣਾ ਪੁੱਜੇ। ਫਾਰਸੀਥ ਨੇ ਪਹਿਲਾਂ ਹੀ ਉਨ੍ਹਾਂ ਦੇ ਦੇਸ਼-ਨਿਕਾਲੇ ਦਾ ਪ੍ਰਬੰਧ ਕਰ ਛੱਡਿਆ ਸੀ। ਕੁਝ ਰਸਮੀ ਕਾਰਵਾਈਆਂ ਕਰਨ ਉਪਰੰਤ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਸਵੇਰੇ ਚਾਰ ਵਜੇ ਦੀ ਰੇਲ ਗੱਡੀ 'ਤੇ ਇਲਾਹਾਬਾਦ ਰਵਾਨਾ ਕਰ ਦਿੱਤਾ ਗਿਆ। ਫਾਰਸੀਥ ਨੇ ਤੁਰੰਤ ਇਕ ਤਾਰ ਪੰਜਾਬ ਸਰਕਾਰ ਨੂੰ ਭੇਜ ਕੇ ਆਪਣੀ ਕਾਰਵਾਈ ਨੂੰ ਸਾਰੇ ਸੂਬੇ ਵਿਚ ਅਮਨ-ਸ਼ਾਂਤੀ ਬਣਾਈ ਰੱਖਣ ਵਾਲੀ ਆਖ ਕੇ ਉਚਿਤ ਠਹਿਰਾ ਦਿੱਤਾ। ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਤੋਰ ਦੇਣ ਦੀ ਸਰਕਾਰੀ ਕਾਰਵਾਈ ਇਕ ਤਰ੍ਹਾਂ ਨਾਲ ਧੱਕੇਸ਼ਾਹੀ ਵਾਲੀ ਕਾਰਵਾਈ ਸੀ ਕਿਉਂਕਿ ਉਨ੍ਹਾਂ ਦੇ ਸ਼ਰਧਾਲੂਆਂ ਵੱਲੋਂ

ਮਲੌਦ ਅਤੇ ਮਾਲੇਰਕੋਟਲਾ ਉੱਪਰ ਹਮਲਿਆਂ ਵਿਚ ਨਾਮਧਾਰੀ ਗੁਰੂ ਦੀ ਸਾਜ਼ਿਸ਼ ਦੀ ਜਾਂਚ ਅਜੇ ਤਕ ਨਹੀਂ ਹੋਈ ਸੀ। ਫਾਰਸੀਥ ਨੇ ਸਵੀਕਾਰ ਕੀਤਾ ਕਿ ਅੰਮ੍ਰਿਤਸਰ ਵਾਲੇ ਕਤਲਾਂ ਤੋਂ ਕੁਝ ਸਮਾਂ ਪਹਿਲਾਂ ਝੰਡਾ ਸਿੰਘ ਅਤੇ ਮਿਹਰ ਸਿੰਘ ਨਾਂ ਦੇ ਦੋ ਵਿਅਕਤੀਆਂ ਨੇ ਬੁੱਚੜਾਂ ਨੂੰ ਖ਼ਤਮ ਕਰਨ ਦੀ ਆਗਿਆ ਮੰਗੀ ਸੀ ਪਰ ਉਨ੍ਹਾਂ (ਨਾਮਧਾਰੀ ਗੁਰੂ) ਸਖ਼ਤੀ ਨਾਲ ਉਨ੍ਹਾਂ ਨੂੰ ਮਨ੍ਹਾਂ ਕਰ ਦਿੱਤਾ ਸੀ। ਪਰ ਤਾਂ ਵੀ ਉਨ੍ਹਾਂ ਇਹ ਗੁਨਾਹ ਕਰ ਸੁੱਟਿਆ। ਉਹ ਅੱਗੋਂ ਸਵੀਕਾਰ ਕਰਦਾ ਹੈ ਕਿ ਹਾਲਾਂਕਿ ਇਹ ਵਿਅਕਤੀ ਗੁਨਾਹਗਾਰ ਸਨ ਪਰ ਉਸ ਨੂੰ ਪੂਰਾ ਸ਼ੱਕ ਸੀ ਕਿ ਨਾਮਧਾਰੀ ਗੁਰੂ ਨੇ ਉਨ੍ਹਾਂ ਬਾਰੇ ਸਰਕਾਰ ਨੂੰ ਖ਼ਬਰ ਨਹੀਂ ਦਿੱਤੀ। ਕੁਝ ਸਮੇਂ ਮਗਰੋਂ ਦਲ ਸਿੰਘ, ਮੰਗਲ ਸਿੰਘ, ਦੀਵਾਨ ਸਿੰਘ ਅਤੇ ਦੋ ਹੋਰ ਵਿਅਕਤੀਆਂ ਨੇ ਆ ਕੇ ਨਾਮਧਾਰੀ ਗੁਰੂ ਪਾਸੋਂ ਰਾਏਕੋਟ ਦਾ ਕਾਰਾ ਕਰਨ ਦੀ ਆਗਿਆ ਮੰਗੀ ਪਰ ਉਨ੍ਹਾਂ ਇਨ੍ਹਾਂ ਨੂੰ ਮਨ੍ਹਾਂ ਕਰ ਦਿੱਤਾ ਅਤੇ ਉਨ੍ਹਾਂ ਇਹ ਕਾਰਾ ਗੁਰੂ ਦੀ ਜਾਣਕਾਰੀ ਤੋਂ ਬਿਨਾ ਹੀ ਸਰਅੰਜਾਮ ਦੇ ਦਿੱਤਾ। ਫਾਰਸੀਥ ਦਾ ਆਰੋਪ ਸੀ ਕਿ ਨਾਮਧਾਰੀ ਗੁਰੂ ਨੇ ਕਦੀ ਸਰਕਾਰੀ ਅਫ਼ਸਰਾਂ ਨੂੰ ਕੋਈ ਸੂਹ ਨਹੀਂ ਦਿੱਤੀ, ਇਥੋਂ ਤਕ ਕਿ ਉਦੋਂ ਵੀ ਜਦੋਂ ਮੈਕਨਬ ਨੇ ਉਨ੍ਹਾਂ ਨੂੰ ਬੱਸੀਆਂ ਤਲਬ ਕਰ ਕੇ ਉਨ੍ਹਾਂ ਤੋਂ ਪੁੱਛ-ਗਿਛ ਕੀਤੀ ਸੀ। ਕਮਿਸ਼ਨਰ ਨੇ ਅੱਗੋਂ ਇਕ ਆਰੋਪ ਇਹ ਲਾਇਆ ਕਿ ਨਾਮਧਾਰੀ ਗੁਰੂ ਨੇ ਆਪਣੇ ਸ਼ਰਧਾਲੂਆਂ ਦੀਆਂ ਹਰਕਤਾਂ ਬਾਰੇ ਸਰਕਾਰ ਨੂੰ ਹਨੇਰੇ ਵਿਚ ਰੱਖਿਆ ਸੀ। ਕਮਿਸ਼ਨਰ ਗੁਰੂ ਦੇ ਇਸ ਜਵਾਬ ਤੋਂ ਸੰਤੁਸ਼ਟ ਨਹੀਂ ਸੀ ਕਿ ਉਨ੍ਹਾਂ ਨੂੰ 'ਅੰਗਰੇਜ਼ਾਂ ਦੇ ਕਾਨੂੰਨਾਂ ਬਾਰੇ ਕੁਝ ਨਹੀਂ ਸੀ ਪਤਾ' ਅਤੇ ਉਨ੍ਹਾਂ ਸੋਚਿਆ ਕਿ 'ਸਰਕਾਰ ਨੂੰ ਮਾਮਲੇ ਦੀ ਖ਼ਬਰ ਦੇਣੀ ਉਨ੍ਹਾਂ ਦੀ ਜ਼ਿੰਮੇਵਾਰੀ ਨਹੀਂ ਸੀ।' ਕਮਿਸ਼ਨਰ ਨੂੰ ਪੂਰਨ ਵਿਸ਼ਵਾਸ਼ ਸੀ ਕਿ 'ਅਜਿਹੇ ਵਿਅਕਤੀ ਨੂੰ ਆਜ਼ਾਦ ਛੱਡ ਦੇਣ ਵਿਚ ਸਿਖਰਾਂ ਦਾ ਖ਼ਤਰਾ ਸੀ।' ਉਸ ਨੇ ਆਪਣੀ ਕਾਰਵਾਈ ਅਤੇ ਰਾਮ ਸਿੰਘ ਤੇ ਉਨ੍ਹਾਂ ਦੇ ਉਨ੍ਹਾਂ ਸੂਬਿਆਂ ਨੂੰ, 1818 ਦੇ ਰੈਗੂਲੇਸ਼ਨ III ਅਧੀਨ ਹਿਰਾਸਤ ਵਿਚ ਲੈਣ ਲਈ, ਜਿਹੜੇ ਅਗਲੇ ਇਕ-ਦੋ ਦਿਨਾਂ ਵਿਚ ਫੜ ਲਏ ਜਾਣੇ ਸਨ ਅਤੇ ਇਲਾਹਾਬਾਦ ਦੇ ਮੈਜਿਸਟ੍ਰੇਟ ਵੱਲ ਰਵਾਨਾ ਕੀਤੇ ਜਾਣੇ ਸਨ, ਜਾਰੀ ਕੀਤੇ ਵਰੰਟਾਂ ਲਈ ਮਨਜ਼ੂਰੀ ਦੇਣ ਦੀ ਪ੍ਰਾਰਥਨਾ ਕੀਤੀ ਸੀ।

ਨਾਮਧਾਰੀ ਗੁਰੂ ਨੂੰ ਇਲਾਹਾਬਾਦ ਦੇ ਕਿਲ੍ਹੇ ਵਿਚ ਲਿਜਾਇਆ ਗਿਆ। ਕੁਝ ਸਮੇਂ ਮਗਰੋਂ ਉਨ੍ਹਾਂ ਨੂੰ ਰੰਗੂਨ ਭੇਜ ਦਿੱਤਾ ਗਿਆ। ਪਰ ਉਨ੍ਹਾਂ ਦੇ ਦੇਸ਼-ਨਿਕਾਲੇ ਤੋਂ ਪਹਿਲਾਂ ਭਾਰਤ ਸਰਕਾਰ ਨੇ ਉਨ੍ਹਾਂ ਅਤੇ ਉਨ੍ਹਾਂ ਦੇ ਸੂਬਿਆਂ ਖ਼ਿਲਾਫ਼ ਸਰਕਾਰੀ ਕਾਰਵਾਈ ਨੂੰ ਜਾਇਜ਼ ਸਿੱਧ ਕਰਨ ਲਈ ਇਕ ਵਿਆਪਕ ਤਹਿਕੀਕਾਤ ਦਾ ਹੁਕਮ ਜਾਰੀ ਕਰ ਦਿੱਤਾ। ਇਹ ਤਹਿਕੀਕਾਤ ਅੰਬਾਲੇ ਦੇ ਡਿਪਟੀ ਕਮਿਸ਼ਨਰ ਡਬਲਿਊ. ਮੈਕਨਬ ਨੇ ਕੀਤੀ। ਪੰਜਾਬ ਦੇ ਲੈਫਟੀਨੈਂਟ ਗਵਰਨਰ ਨੇ ਮੈਕਨਬ ਵੱਲੋਂ ਕੀਤੀਆਂ ਕੁਝ ਸਿਫਾਰਸ਼ਾਂ ਨੂੰ ਸਹੀ ਮੰਨਿਆ ਪਰ ਉਸ ਨੂੰ ਸੂਬਿਆਂ ਨੂੰ ਸੁਣਾਈ ਗਈ ਕੈਦ ਦੀ ਮਿਆਦ ਤੈਅ ਕਰਨ ਵਿਚ ਢੁੱਕਵਾਪਨ ਨਜ਼ਰ ਨਹੀਂ ਆਇਆ। ਮਗਰੋਂ ਹਰ ਸੂਬੇ ਦੀ ਕੈਦ ਬਾਰੇ ਵੱਖਰੇ ਤੌਰ 'ਤੇ ਜਾਇਜ਼ਾ ਲਿਆ ਗਿਆ। ਜੋ ਵੀ ਸੀ, ਮੈਕਨਬ ਵੱਲੋਂ ਕੀਤੀਆਂ ਸਿਫ਼ਾਰਸ਼ਾਂ ਨਿਮਨ-ਲਿਖਤ ਸਨ :

| | | |
|---|---|---|
| 1. | ਸਾਹਿਬ ਸਿੰਘ | ਸਾਰੀ ਉਮਰ ਲਈ ਨਿਰਵਾਸਤ ਕੈਦ |
| 2. | ਰੂੜ ਸਿੰਘ | ਦੋ ਵਰ੍ਹੇ ਕੈਦ (ਟਿੱਪਣੀ ਵੇਖੋ) |
| 3. | ਲੱਖਾ ਸਿੰਘ | ਸਾਰੀ ਉਮਰ ਲਈ ਨਿਰਵਾਸਤ ਕੈਦ |
| 4. | ਕਾਨ੍ਹ ਸਿੰਘ | ਸਾਰੀ ਉਮਰ ਲਈ ਨਿਰਵਾਸਤ ਕੈਦ |
| 5. | ਬ੍ਰਹਮਾ ਸਿੰਘ | ਦੋ ਵਰ੍ਹੇ ਕੈਦ (ਟਿੱਪਣੀ ਵੇਖੋ) |
| 6. | ਜਵਾਹਰ ਸਿੰਘ | ਉਮਰ ਕੈਦ ਜਦੋਂ ਤਕ ਰਾਜਨੀਤਿਕ ਚਿੰਤਾ ਦਾ ਵਿਸ਼ਾ ਬਣਿਆ ਕੂਕਾਵਾਦ ਸਮਾਪਤ ਨਹੀਂ ਹੋ ਜਾਂਦਾ |
| 7. | ਮਲੂਕ ਸਿੰਘ | ਦੋ ਵਰ੍ਹੇ ਕੈਦ (ਟਿੱਪਣੀ ਵੇਖੋ) |
| 8. | ਮਾਨ ਸਿੰਘ | ਤਿੰਨ ਵਰ੍ਹੇ ਕੈਦ (ਟਿੱਪਣੀ ਵੇਖੋ) |
| 9. | ਹੁਕਮਾ ਸਿੰਘ | ਇਕ ਵਰ੍ਹੇ ਦੀ ਕੈਦ (ਰਿਹਾਅ ਹੋਣ 'ਤੇ ਇਸ ਆਦਮੀ ਨੂੰ ਨਾਭੇ ਦੇ ਰਾਜੇ ਦੇ ਸੁਪਰਦ ਕੀਤਾ ਜਾਣਾ ਹੈ) |
| 10. | ਪਹਾੜਾ ਸਿੰਘ | ਦਸ ਵਰ੍ਹੇ ਕੈਦ (ਟਿੱਪਣੀ ਵੇਖੋ) |
| 11. | ਸਰਦਾਰ ਮੰਗਲ ਸਿੰਘ | ਇਸ ਕੈਦੀ ਬਾਰੇ ਮੈਕਨਬ ਨੇ ਲਿਖਿਆ ਸੀ ਕਿ ਸਰਦਾਰ ਮੰਗਲ ਸਿੰਘ ਨੂੰ ਮਹਾਰਾਜਾ ਪਟਿਆਲਾ ਨੇ ਆਪਣੇ ਕੈਦੀ ਦੇ ਤੌਰ 'ਤੇ ਸਾਡੇ ਹਵਾਲੇ ਕੀਤਾ ਸੀ। ਇਸ ਦੇ ਬਾਰੇ ਮੇਰੀ ਰਾਏ ਨਹੀਂ ਮੰਗੀ ਗਈ ਹੈ ਪਰ ਮੇਰਾ ਆਖਣਾ ਹੈ ਕਿ ਜੇ ਉਹ ਮਹਾਰਾਜੇ ਦੀ ਥਾਂ ਹੁੰਦਾ ਤਾਂ ਮੈਂ ਉਸੇ ਦੀਆਂ ਸ਼ਰਤਾਂ 'ਤੇ ਉਸ ਨੂੰ ਫੌਰਨ ਰਿਹਾਅ ਕਰ ਦੇਣਾ ਸੀ। ਜੇਕਰ ਇਹ ਪ੍ਵਾਨ ਨਾ ਹੋਵੇ ਤਾਂ ਉਸ ਨੂੰ ਉਮਰ ਭਰ ਲਈ ਨਿਰਵਾਸਤ ਕੈਦ। |

ਟਿੱਪਣੀ :- ਅੱਗੇ ਚਲ ਕੇ ਮੈਕਨਬ ਸਿਫ਼ਾਰਸ਼ ਕਰਦਾ ਹੈ ਕਿ "ਜਦੋਂ ਹਰ ਕੈਦੀ ਦੀ ਸਜ਼ਾ ਦੀ ਮਿਆਦ ਪੂਰੀ ਹੋ ਜਾਵੇ ਤਾਂ ਉਸ ਸਮੇਂ ਪੰਜਾਬ ਵਿਚ ਕੂਕਾਵਾਦ ਦੀ ਸਥਿਤੀ ਦੇ ਮੱਦੇ-ਨਜ਼ਰ ਇਨ੍ਹਾਂ ਵਿਅਕਤੀਆਂ ਦੇ ਮਾਮਲਿਆਂ 'ਤੇ ਪੁਨਰ-ਵਿਚਾਰ ਕੀਤੀ ਜਾਵੇ ਅਤੇ ਜੇ ਉਨ੍ਹਾਂ ਦੀ ਵਾਪਸੀ ਜ਼ਰੂਰੀ ਸਮਝੀ ਜਾਵੇ ਤਾਂ ਉਨ੍ਹਾਂ ਨੂੰ ਪੁਲਿਸ ਦੀ ਨਿਗਰਾਨੀ ਹੇਠਾਂ ਰੱਖਿਆ ਜਾਵੇ ਅਤੇ ਕੋਈ ਮੇਲਾ ਜਾਂ ਸਭਾ ਆਯੋਜਿਤ ਕਰਨ ਜਾਂ ਕਿਸੇ ਮੇਲੇ-ਸਭਾ ਵਿਚ ਸ਼ਾਮਿਲ ਹੋਣ ਦੀ ਆਗਿਆ ਨਾ ਦਿੱਤੀ ਜਾਵੇ।"

ਨਿਮਨ-ਲਿਖਤ ਸੂਬੇ ਇਲਾਹਾਬਾਦ ਦੀ ਕੇਂਦਰੀ ਜੇਲ੍ਹ ਵਿਚ ਡੱਕੇ ਗਏ—ਸਾਹਿਬ ਸਿੰਘ, ਰੂੜ ਸਿੰਘ, ਲੱਖਾ ਸਿੰਘ, ਕਾਨ੍ਹ ਸਿੰਘ, ਬ੍ਰਹਮਾ ਸਿੰਘ, ਜਵਾਹਰ ਸਿੰਘ, ਮਲੂਕ ਸਿੰਘ, ਮਾਨ ਸਿੰਘ, ਹੁਕਮਾ ਸਿੰਘ ਅਤੇ ਪਹਾੜਾ ਸਿੰਘ। ਗਿਆਰ੍ਹਵਾਂ ਆਦਮੀ ਰਾਏਪੁਰ ਦਾ ਸਰਦਾਰ ਮੰਗਲ ਸਿੰਘ ਸੀ, ਜਿਸ ਨੂੰ ਮਹਾਰਾਜਾ ਪਟਿਆਲਾ ਨੇ ਗ੍ਰਿਫ਼ਤਾਰ ਕਰਕੇ ਅੰਗਰੇਜ਼ ਸਰਕਾਰ ਦੇ ਹਵਾਲੇ ਕੀਤਾ ਸੀ। ਕੁਝ ਸਮੇਂ ਮਗਰੋਂ ਇਹ ਪ੍ਰਮੁੱਖ ਕੂਕੇ ਆਗੂ

ਵੱਖੋ-ਵੱਖ ਥਾਵਾਂ 'ਤੇ ਭੇਜ ਦਿੱਤੇ ਗਏ, ਜਿਵੇਂ ਰੂੜ ਸਿੰਘ, ਮਲੂਕ ਸਿੰਘ ਅਤੇ ਪਹਾੜਾ ਸਿੰਘ ਨੂੰ ਅਸੀਰਗੜ੍ਹ ਕਿਲ੍ਹੇ ਭੇਜਿਆ ਗਿਆ; ਜਵਾਹਰ ਸਿੰਘ, ਲੱਖਾ ਸਿੰਘ ਅਤੇ ਬ੍ਰਹਮਾ ਸਿੰਘ ਨੂੰ ਮੌਲਮੀਨ (ਮਯਾਂਮਾਰ) ਭੇਜਿਆ ਗਿਆ ਅਤੇ ਸਾਹਿਬ ਸਿੰਘ ਤੇ ਕਾਨ੍ਹ ਸਿੰਘ ਨੂੰ ਅਦਨ ਭੇਜਿਆ ਗਿਆ।

### ਨਾਮਧਾਰੀ ਗੁਰੂ ਦੀ ਕੈਦ ਬਰਤਾਨਵੀ ਬਰਮਾ ਵਿਚ

ਨਾਮਧਾਰੀ ਗੁਰੂ ਨੂੰ ਰੰਗੂਨ (ਹੁਣ ਯਾਂਗੋਂ) ਭੇਜਣ ਤੋਂ ਪਹਿਲਾਂ ਭਾਰਤ ਸਰਕਾਰ ਨੇ ਸੁਰੱਖਿਆ ਦੀ ਦ੍ਰਿਸ਼ਟੀ ਤੋਂ ਮਹਿਫੂਜ਼ ਥਾਂ 'ਤੇ ਉਨ੍ਹਾਂ ਨੂੰ ਠਹਿਰਾਉਣ ਬਾਰੇ ਬਰਮਾ (ਹੁਣ ਮਯਾਂਮਾਰ) ਦੇ ਚੀਫ਼ ਕਮਿਸ਼ਨਰ ਨਾਲ ਪੱਤਰ-ਵਿਹਾਰ ਕੀਤਾ। ਚੀਫ਼ ਕਮਿਸ਼ਨਰ ਨੇ ਸੁਝਾਉ ਦਿੱਤਾ ਕਿ ਕੂਕਾ ਗੁਰੂ ਨੂੰ ਛਾਉਣੀ ਦੇ ਡਾਕਘਰ ਵਿਚ ਠਹਿਰਾਇਆ ਜਾਵੇ, ਜੋ ਮੁੱਖ ਗਾਰਦ ਦੇ ਨੇੜੇ ਹੈ ਅਤੇ ਇਹ ਉਹੋ ਮਕਾਨ ਹੈ, ਜਿਸ ਵਿਚ ਦਿੱਲੀ ਦੇ ਆਖ਼ਰੀ ਮੁਗਲ ਬਾਦਸ਼ਾਹ (ਬਹਾਦੁਰ ਸ਼ਾਹ ਜ਼ਫ਼ਰ) ਨੂੰ ਰੱਖਿਆ ਗਿਆ ਸੀ। ਭਾਰਤ ਸਰਕਾਰ ਦੇ ਸਕੱਤਰ ਨੇ ਚੀਫ਼ ਕਮਿਸ਼ਨਰ ਨੂੰ ਹਿਦਾਇਤ ਦਿੱਤੀ ਕਿ :-

> "ਰਾਮ ਸਿੰਘ ਦੇ ਨਾਲ ਉਸ ਦੇ ਦੋ ਸੇਵਾਦਾਰ ਹਨ। ਰਾਮ ਸਿੰਘ 'ਤੇ ਕੋਈ ਸਖ਼ਤੀ ਨਾ ਵਰਤੀ ਜਾਵੇ ਅਤੇ ਉਸ ਨੂੰ ਵਰਜ਼ਿਸ਼ ਅਤੇ ਹਵਾਖੋਰੀ ਦੀ ਓਨੀ ਆਜ਼ਾਦੀ ਦਿੱਤੀ ਜਾਵੇ, ਜਿੰਨੀ ਉਸ ਦੀ ਸਿਹਤ ਲਈ ਜ਼ਰੂਰੀ ਹੈ। ਉਸ ਦੀ ਹੈਸੀਅਤ ਪੰਜਾਬ ਦੇ ਇਕ ਛੋਟੇ ਜ਼ਿਮੀਂਦਾਰ ਜਿਹੀ ਹੈ।"[3]

ਕਿਉਂਕਿ ਕੂਕਾ ਗੁਰੂ ਸਰਕਾਰੀ ਕੈਦੀ ਸਨ, ਇਸ ਲਈ ਉਨ੍ਹਾਂ ਨੂੰ ਨਿਮਨ-ਲਿਖਤ ਸੁਵਿਧਾਵਾਂ ਪ੍ਰਦਾਨ ਕੀਤੀਆਂ ਗਈਆਂ[4] :-

1. ਇੱਕ ਗਾਂ — 75 ਰੁਪਏ ਦੀ
2. ਖੁਰਾਕ ਅਤੇ ਨੌਕਰ — 40 ਰੁਪਏ ਮਹੀਨਾ
3. ਕੱਪੜੇ-ਜੁੱਤੇ — 40 ਰੁਪਏ (ਖਰੀਦੇ ਗਏ)
4. ਕੁਰਸੀ, ਮੇਜ਼, ਪੱਖਾ — 50 ਰੁਪਏ (ਖਰਚ ਹੋ ਚੁੱਕੇ)
5. ਤਿੰਨ ਉੱਚੀ ਜ਼ਾਤ ਦੇ ਹਿੰਦੂ ਕੈਦੀ ਅਤੇ ਕੈਦੀਆਂ ਦੇ ਨਾਲ ਭਾਰਤ ਤੋਂ ਗਿਆ ਇੱਕ ਨੌਕਰ ਮੁਹੱਈਆ ਕਰਾਇਆ ਜਾਵੇ।

ਡਾਕਟਰ ਦੀ ਸਿਫ਼ਾਰਸ਼ 'ਤੇ ਉਨ੍ਹਾਂ ਨੂੰ ਘਰੋਂ ਬਾਹਰ ਵਰਜ਼ਿਸ਼ ਲਈ ਗੱਡੀ ਵੀ ਮੁਹੱਈਆ ਕਰਾਈ ਗਈ, ਜੋ ਕਦੀ-ਕਦੀ ਭਾੜੇ 'ਤੇ ਲਈ ਜਾਣੀ ਸੀ। ਪਰ ਤਾਂ ਵੀ ਇਕ ਸਰਕਾਰੀ ਕੈਦੀ ਹੋਣ ਕਰਕੇ ਨਾਮਧਾਰੀ ਗੁਰੂ ਨੂੰ ਆਪਣੇ ਦੋਸਤਾਂ, ਰਿਸ਼ਤੇਦਾਰਾਂ ਜਾਂ ਸ਼ਰਧਾਲੂਆਂ ਨਾਲ ਪੱਤਰ-ਵਿਹਾਰ ਕਰਨ ਦੀ ਆਗਿਆ ਨਹੀਂ ਸੀ। ਪਰ ਉਨ੍ਹਾਂ ਨੂੰ ਨਿਮਨ-ਲਿਖਤ ਸਾਹਿਤ ਆਪਣੇ ਪਾਸ ਰੱਖਣ ਦੀ ਆਗਿਆ ਸੀ—ਆਦਿ ਪੰਜ ਗ੍ਰੰਥੀ, (ੳ) ਜਪੁਜੀ, (ਅ) ਬਾਣੀ ਰਹਿਰਾਸ, (ੲ) ਕੀਰਤਨ ਸੋਹਿਲਾ, (ਸ) ਓਂਕਾਰ (ਹ) ਸੁਖਮਨੀ, (ਕ) ਆਸਾ ਦੀ ਵਾਰ ਅਤੇ (ਖ) ਨੌਵੇਂ ਗੁਰੂ ਦਾ ਸ਼ਬਦ ਔਰ ਸ਼ਲੋਕ। ਉਨ੍ਹਾਂ ਨੂੰ ਹੋਰ ਪੋਥੀਆਂ ਰੱਖਣ ਦੀ ਵੀ

ਇਜਾਜ਼ਤ ਸੀ। ਇਹ ਸਨ—(ੳ) ਅਕਾਲ ਉਸਤਤਿ, (ਅ) ਚੰਡੀ ਚਰਿੱਤਰ, (ੲ) ਬਚਿੱਤਰ ਨਾਟਕ, (ਸ) ਗਿਆਨ ਪ੍ਰਬੋਧ, (ਹ) ਸਵੈਯਾ।

ਨਾਮਧਾਰੀ ਗੁਰੂ ਉੱਪਰ ਕਰੜੀ ਨਿਗਰਾਨੀ ਰੱਖੀ ਗਈ ਤਾਂ ਜੋ ਉਨ੍ਹਾਂ ਦਾ ਆਪਣੇ ਸ਼ਰਧਾਲੂਆਂ ਨਾਲ ਰਿਸ਼ਤਾ ਤੋੜਿਆ ਜਾ ਸਕੇ। ਬਰਤਾਨਵੀ ਸਰਕਾਰ ਨੂੰ ਭਾਰੀ ਆਸ਼ੰਕਾ ਸੀ ਕਿ ਉਨ੍ਹਾਂ ਅਤੇ ਉਨ੍ਹਾਂ ਦੇ ਚੇਲਿਆਂ ਵਿਚਕਾਰਲਾ ਅੰਤਰ-ਸੰਵਾਦ ਰਾਜਨੀਤਿਕ ਦ੍ਰਿਸ਼ਟੀ ਤੋਂ ਖ਼ਤਰਨਾਕ ਸੀ। ਅਸਲ ਵਿਚ ਅੰਗਰੇਜ਼ਾਂ ਦਾ ਇਰਾਦਾ ਕੂਕਾ ਲਹਿਰ ਨੂੰ ਉਨ੍ਹਾਂ ਦੀ ਅਗਵਾਈ ਤੋਂ ਮਹਿਰੂਮ ਕਰਨ ਦਾ ਸੀ। ਇਸ ਤੋਂ ਇਲਾਵਾ ਅੰਗਰੇਜ਼ ਪੰਜਾਬ ਵਿਚ ਕੂਕਿਆਂ ਨੂੰ ਨਿਰ-ਉਤਸ਼ਾਹ ਵੀ ਕਰਨਾ ਚਾਹੁੰਦੇ ਸਨ। ਇਸ ਦੌਰਾਨ ਅੰਗਰੇਜ਼ਾਂ ਨੇ ਆਪਣੀ ਬਦਲਾਖੋਰੀ ਦੀ ਨੀਤੀ ਵੀ ਵਰਤੀ। ਕੂਕਿਆਂ ਨੂੰ ਸਮਾਜਿਕ ਅਤੇ ਰਾਜਨੀਤਿਕ ਤੌਰ 'ਤੇ ਨਿਖੇੜ ਕੇ ਰੱਖਿਆ, ਸਰ੍ਹੇ-ਆਮ ਉਨ੍ਹਾਂ ਦਾ ਮਜ਼ਾਕ ਉਡਾਇਆ ਅਤੇ ਉਨ੍ਹਾਂ ਨੂੰ ਕਈ ਤਰ੍ਹਾਂ ਦੀਆਂ ਜਿਸਮਾਨੀ ਸਜ਼ਾਵਾਂ ਦਿੱਤੀਆਂ। ਇਨ੍ਹਾਂ ਪਾਬੰਦੀਆਂ ਦੇ ਬਾਵਜੂਦ ਨਾਮਧਾਰੀ ਗੁਰੂ ਨੇ ਆਪਣੇ ਸ਼ਰਧਾਲੂਆਂ ਦੇ ਨਾਂ ਕਈ ਚਿੱਠੀਆਂ ਭੇਜੀਆਂ, ਜੋ ਪੁਲਿਸ ਨੇ ਰਾਹ ਵਿਚ ਹੀ ਫੜ ਲਈਆਂ। 1877 ਵਿਚ ਪੰਜਾਬ ਸਰਕਾਰ ਨੇ ਨਿਗਰਾਨੀ ਦੀ ਘਾਟ ਹੋਣ ਦੀ ਸ਼ਿਕਾਇਤ ਕੀਤੀ। ਸਰਕਾਰ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਸ਼ਰਧਾਲੂਆਂ ਵਿਚਕਾਰਲੇ ਪੱਤਰ-ਵਿਹਾਰ ਤੋਂ ਡਰ ਰਹੀ ਸੀ। ਆਪਣਾ ਰੋਸ ਜਤਾਉਂਦਿਆਂ ਉਸ ਨੇ ਭਾਰਤ ਸਰਕਾਰ ਨੂੰ ਲਿਖਿਆ ਕਿ "ਇਹ ਬੜੀ ਬਦਨਾਮੀ ਵਾਲੀ ਗੱਲ ਹੈ ਕਿ ਸਾਰੀਆਂ ਪਾਬੰਦੀਆਂ ਅਤੇ ਇਸ ਵਿਸ਼ੇ 'ਤੇ ਭਾਰਤ ਸਰਕਾਰ ਵੱਲੋਂ ਜਾਰੀ ਹਿਦਾਇਤਾਂ ਦੇ ਬਾਵਜੂਦ ਰਾਮ ਸਿੰਘ ਅਕਸਰ ਪੰਜਾਬ ਵਿਚਲੇ ਆਪਣੇ ਸ਼ਰਧਾਲੂਆਂ ਨਾਲ ਪੱਤਰ-ਵਿਹਾਰ ਕਰ ਰਿਹਾ ਹੈ। ਅਜਿਹੀਆਂ ਚਿੱਠੀਆਂ ਦੇ ਕਿੰਨੇ ਹੀ ਉਤਾਰੇ ਗੁਪਤ ਤੌਰ 'ਤੇ ਸਰਕਾਰ ਨੂੰ ਭੇਜੇ ਜਾ ਚੁੱਕੇ ਹਨ।"[5] ਆਪਣੀ ਇਸੇ ਚਿੱਠੀ ਵਿਚ ਪੰਜਾਬ ਸਰਕਾਰ ਨੇ ਭਾਰਤ ਸਰਕਾਰ ਨੂੰ ਸੂਚਿਤ ਕੀਤਾ ਕਿ ਇਕ ਬੈਰਾਗੀ ਫਕੀਰ ਬਾਬਾ ਰਾਮ ਸਿੰਘ ਦੀ ਹਿਰਾਸਤ ਵਾਲੀ ਥਾਂ ਦੇ ਨੇੜੇ ਰਹਿ ਰਿਹਾ ਹੈ। ਇਸ ਥਾਂ ਤੋਂ ਚਿੱਠੀਆਂ ਪੱਥਰਾਂ ਜਾਂ ਮਿੱਟੀ ਦੇ ਡਲਿਆਂ ਨਾਲ ਬੰਨ੍ਹ ਕੇ ਕੰਧਾਂ ਉਤੋਂ ਦੀ ਸੌਖਿਆਂ ਹੀ ਸੁੱਟੀਆਂ ਜਾ ਸਕਦੀਆਂ ਹਨ ਅਤੇ ਇਸੇ ਤਰ੍ਹਾਂ ਜਵਾਬ ਪ੍ਰਾਪਤ ਕੀਤੇ ਜਾ ਸਕਦੇ ਹਨ। ਲੈਫਟੀਨੈਂਟ ਗਵਰਨਰ ਨੇ ਸੁਝਾਉ ਦਿੱਤਾ ਕਿ ਨਾਮਧਾਰੀ ਗੁਰੂ ਰਾਮ ਸਿੰਘ ਨੂੰ ਰੰਗੂਨ ਤੋਂ ਕਿਸੇ ਅਜਿਹੀ ਥਾਂ ਭੇਜ ਦੇਣਾ ਚਾਹੀਦਾ ਹੈ, ਜਿਥੇ ਉਸ 'ਤੇ ਜ਼ਿਆਦਾ ਅਸਰਦਾਰ ਢੰਗ ਨਾਲ ਨਜ਼ਰ ਰੱਖੀ ਜਾ ਸਕੇ। ਭਾਰਤ ਦੇ ਗ੍ਰਹਿ ਵਿਭਾਗ ਨੇ ਵੀ ਬਰਮਾ ਦੇ ਅਧਿਕਾਰੀਆਂ ਨੂੰ ਲਿਖਿਆ ਕਿ "ਰਾਮ ਸਿੰਘ ਬਹੁਤ ਖ਼ਤਰਨਾਕ ਆਦਮੀ ਹੈ ਅਤੇ ਉਸ ਦਾ ਪੱਤਰ-ਵਿਹਾਰ ਹਰ ਹੀਲੇ ਰੋਕਿਆ ਜਾਣਾ ਚਾਹੀਦਾ ਹੈ।"[6] ਪੰਜਾਬ ਸਰਕਾਰ ਦੇ ਤੌਖਲੇ ਸਿਧਾਂਤਕ ਨਹੀਂ ਸਨ। ਇਸ ਨੇ ਵੱਡੀ ਗਿਣਤੀ ਵਿਚ ਉਹ ਚਿੱਠੀਆਂ ਪ੍ਰਾਪਤ ਕੀਤੀਆਂ ਸਨ, ਜੋ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਸ਼ਰਧਾਲੂਆਂ ਵਿਚਕਾਰ ਸੰਚਾਰਿਤ ਹੋਈਆਂ ਸਨ। ਲੈਫਟੀਨੈਂਟ ਗਵਰਨਰ ਮਹਿਸੂਸ ਕਰਦਾ ਸੀ ਕਿ ਇਹ ਲਗਾਤਾਰ ਸੰਚਾਰ ਦਾ ਹੀ ਸਿੱਟਾ ਸੀ ਕਿ ਨਾਮਧਾਰੀ ਗੁਰੂ ਦੇ ਅਨੁਯਾਈ ਉਨ੍ਹਾਂ ਦੀ ਰਿਹਾਈ ਲਈ ਅਰਜ਼ਦਾਸ਼ਤਾਂ ਪੇਸ਼ ਕਰ ਰਹੇ ਸਨ। ਲੈਫਟੀਨੈਂਟ ਗਵਰਨਰ ਨੇ ਚਿੰਤਾ ਪੂਰਬਕ ਮਹਿਸੂਸ ਕੀਤਾ ਕਿ ਨਾਮਧਾਰੀ ਗੁਰੂ ਦੀਆਂ ਚਿੱਠੀਆਂ ਉਨ੍ਹਾਂ ਦੇ

ਅਨੁਯਾਈਆਂ ਦਾ ਉਤਸ਼ਾਹ ਵਧਾ ਸਕਦੀਆਂ ਸਨ ਕਿਉਂ ਜੋ ਉਨ੍ਹਾਂ ਨੂੰ ਯਕੀਨ ਹੋ ਜਾਣਾ ਸੀ ਕਿ ਉਨ੍ਹਾਂ ਦਾ ਗੁਰੂ ਸਮੇਂ ਦੇ ਅਫ਼ਸਰਾਂ ਦੀ ਮੀਰੀ-ਪੀਰੀ ਦਾ ਭੋਗ ਪਾ ਸਕਦਾ ਸੀ। ਇਨ੍ਹਾਂ ਹਾਲਾਤ ਦੇ ਮੱਦੇ-ਨਜ਼ਰ ਸਰਕਾਰ ਨੇ ਕੂਕਾ ਗੁਰੂ ਨੂੰ ਮਰਗੋਈ ਤਬਦੀਲ ਕਰਨ ਬਾਰੇ ਵਿਚਾਰ ਕੀਤੀ।

ਅਦਨ, ਅਸੀਰਗੜ੍ਹ, ਮੌਲਮੀਨ ਅਤੇ ਚੁਨਾਰ ਦੇ ਕਿਲ੍ਹਿਆਂ ਵਿਚ ਕੈਦ ਕੀਤੇ ਕੂਕਾ ਕੈਦੀਆਂ ਬਾਰੇ ਵੀ ਪੁੱਛ-ਪੜਤਾਲ ਕੀਤੀ ਗਈ। ਇਨ੍ਹਾਂ ਕੈਦੀਆਂ ਦਾ ਬਾਹਰ ਦੀ ਦੁਨੀਆ ਨਾਲ ਸੰਪਰਕ ਤੋੜਨ ਲਈ ਇਨ੍ਹਾਂ ਨੂੰ ਵੱਖ-ਵੱਖ ਜੇਲ੍ਹਾਂ ਵਿਚ ਤਬਦੀਲ ਕਰ ਕੇ ਇਕਾਂਤਕ ਕੈਦੀ ਬਣਾ ਦਿੱਤਾ ਗਿਆ। ਉਦਾਹਰਣ ਲਈ ਸਾਹਿਬ ਸਿੰਘ ਨੂੰ ਅਦਨ ਤੋਂ ਹਜ਼ਾਰੀਬਾਗ ਦੀ ਯੋਰਪੀ ਜੇਲ੍ਹ ਵਿਚ ਤਬਦੀਲ ਕੀਤਾ ਗਿਆ, ਜਿਥੇ 10 ਜੂਨ, 1879 ਨੂੰ ਉਹ ਚੱਲ ਵਸਿਆ। ਕਾਨ੍ਹ ਸਿੰਘ ਨੂੰ ਅਦਨ ਜੇਲ੍ਹ ਵਿਚ ਇਕੱਲਿਆਂ ਛੱਡ ਦਿੱਤਾ ਗਿਆ। ਉਹ ਸੱਤਰ ਵਰ੍ਹਿਆਂ ਤੋਂ ਵੱਧ ਦੀ ਉਮਰ ਦਾ ਕਮਜ਼ੋਰ ਨਿਤਾਣਾ ਬਜ਼ੁਰਗ ਸੀ।

ਪੰਜਾਬ ਸਰਕਾਰ ਨੂੰ ਨਿਰਾਸ਼ ਕਰਦਿਆਂ 1877-78 ਦੇ ਅਫ਼ਗਾਨ ਯੁੱਧ ਸਮੇਂ ਕੂਕਾ ਲਹਿਰ ਨੇ ਗਤੀ ਫੜ ਲਈ। 1879 ਵਿਚ ਕੂਕਾ ਗੁਰਚਰਨ ਸਿੰਘ ਰੂਸ ਅਤੇ ਤੁਰਕਿਸਤਾਨ ਵਿਚ ਸਰਗਰਮ ਹੋਇਆ ਅਤੇ ਉਸ ਨੇ ਗੁਰੂ ਰਾਮ ਸਿੰਘ ਦੇ ਨਾਂ 'ਤੇ ਗਤੀ-ਵਿਧੀਆਂ ਚਲਾਈਆਂ। ਉਸ ਦੇ ਕਬਜ਼ੇ ਵਿਚੋਂ ਇਕ ਹਿੰਦੀ ਵਿਚ ਲਿਖੀ ਚਿੱਠੀ ਬਰਾਮਦ ਹੋਈ, ਜਿਸ ਦੇ ਬਾਰੇ ਆਖਿਆ ਗਿਆ ਕਿ ਇਹ ਗੁਰੂ ਰਾਮ ਸਿੰਘ ਨੇ ਲਿਖੀ ਸੀ। ਚਿੱਠੀ ਵਿਚ ਲਿਖਿਆ ਸੀ ਕਿ ਗੁਰੂ ਰਾਮ ਸਿੰਘ 3,15,000 ਕੂਕਿਆਂ ਦਾ ਰੂਹਾਨੀ ਆਗੂ ਸੀ, ਜੋ ਸਾਰੇ ਦੇ ਸਾਰੇ ਬਹਾਦਰ ਸਿਪਾਹੀ ਸਨ। ਇੱਕ ਹੋਰ ਪ੍ਰਮੁਖ ਕੂਕਾ ਆਗੂ ਬਿਸ਼ਨ ਸਿੰਘ ਸੀ, ਜਿਸ ਦੇ ਰਾਹੀਂ ਰੂਸੀਆਂ ਅਤੇ ਬੁੱਧ ਸਿੰਘ (ਨਾਮਧਾਰੀ ਗੁਰੂ ਹਰੀ ਸਿੰਘ) ਵਿਚਕਾਰ ਚਿੱਠੀ-ਪੱਤਰੀ ਹੁੰਦੀ ਸੀ। ਬਿਸ਼ਨ ਸਿੰਘ ਪਿਸ਼ਾਵਰ, ਕਾਬੁਲ, ਬੁਖ਼ਾਰਾ ਅਤੇ ਰੂਸੀ ਇਲਾਕੇ ਵਿਚ ਆਪਣਾ ਨਿਜ ਦਾ ਕਾਰੋਬਾਰ ਚਲਾਉਂਦਾ ਸੀ। ਭਾਰਤ ਸਰਕਾਰ ਇਸ ਚਿੱਠੀ-ਪੱਤਰੀ ਨੂੰ ਬੰਦ ਕਰਾਉਣਾ ਚਾਹੁੰਦੀ ਸੀ। ਇਸ ਨੇ ਬਰਤਾਨਵੀ ਬਰਮਾ ਦੇ ਚੀਫ਼ ਕਮਿਸ਼ਨਰ ਨੂੰ ਹੁਕਮ ਦਿੱਤਾ ਕਿ ਨਾਮਧਾਰੀ ਗੁਰੂ ਨੂੰ ਮਰਗੋਈ ਤਬਦੀਲ ਕੀਤਾ ਜਾਵੇ। ਚੀਫ਼ ਕਮਿਸ਼ਨਰ ਨੇ 29 ਮਈ, 1878 ਨੂੰ ਇਸ ਤਬਦੀਲੀ ਬਾਰੇ ਹੁਕਮ ਜਾਰੀ ਕਰ ਦਿੱਤਾ ਪਰ ਕਿਧਰੇ ਜਾ ਕੇ 1880 ਵਿਚ ਨਾਮਧਾਰੀ ਗੁਰੂ ਨੂੰ ਸਮੁੰਦਰੀ ਜਹਾਜ਼ 'ਅਨੰਦ' ਤੇ ਚਾੜ੍ਹਿਆ ਗਿਆ ਅਤੇ ਉਨ੍ਹਾਂ ਨੂੰ ਇਕ ਨਵੇਂ ਮਕਾਨ ਵਿਚ (ਜੋ ਉਨ੍ਹਾਂ ਲਈ ਹੀ ਉਸਾਰਿਆ ਗਿਆ ਸੀ) ਰੱਖ ਦਿੱਤਾ ਗਿਆ, ਜਿਸ ਦੇ ਅੰਦਰ ਰਸੋਈ ਵੀ ਸੀ ਅਤੇ ਸ਼ੌਚਾਲਾ ਵੀ।

ਥੋੜ੍ਹੇ ਸਮੇਂ ਲਈ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਚੇਲਿਆਂ ਵਿਚਕਾਰਲਾ ਸੰਵਾਦ ਰੁਕ ਗਿਆ ਪਰ ਉਨ੍ਹਾਂ ਦੇ ਚੇਲਿਆਂ ਦੀ ਇੱਛਾ ਏਨੀ ਤੀਬਰ ਸੀ ਕਿ ਉਨ੍ਹਾਂ ਮਰਗੋਈ ਵਿਚ ਗੁਰੂ ਦੇ ਘਰ ਦਾ ਪਤਾ ਲਗਾ ਲਿਆ। 1879-1881 ਵਿਚਕਾਰ ਉਨ੍ਹਾਂ ਦੇ ਕਈ ਚੇਲੇ ਉਨ੍ਹਾਂ ਨੂੰ ਮਿਲੇ ਅਤੇ ਚੋਰੀ-ਛਿਪੇ ਉਨ੍ਹਾਂ ਦੀਆਂ ਚਿੱਠੀਆਂ ਭੈਣੀ ਸਾਹਿਬ ਪੁਚਾਈਆਂ। ਇਨ੍ਹਾਂ ਚੇਲਿਆਂ ਵਿਚ ਮੀਹਾਂ ਸਿੰਘ ਅਤੇ ਸਮੁੰਦ ਸਿੰਘ ਪ੍ਰਮੁੱਖ ਸਨ।[7] ਇਨ੍ਹਾਂ ਚਿੱਠੀਆਂ ਦੀ ਗਿਣਤੀ ਅੱਸੀ ਤੋਂ ਸੌ ਦੇ ਵਿਚਕਾਰ ਸੀ।

ਮਰਗੋਈ ਜੇਲ੍ਹ ਵਿਚ ਨਾਮਧਾਰੀ ਗੁਰੂ ਦਾ ਪ੍ਰਵਾਸ ਕਾਫੀ ਔਖ ਭਰਿਆ ਸੀ। ਉਹ ਸਥਾਨਕ ਅਫਸਰਾਂ ਵੱਲੋਂ ਉਨ੍ਹਾਂ ਨੂੰ ਮਿਲਣ ਲਈ ਆਉਣ ਵਾਲੇ ਚੇਲਿਆਂ ਨਾਲ ਹੋ ਰਹੇ ਸਲੂਕ 'ਤੇ ਬਹੁਤ ਪਰੇਸ਼ਾਨ ਸਨ। ਸਰਕਾਰੀ ਰਿਪੋਰਟਾਂ ਸਾਨੂੰ ਵਿਸ਼ਵਾਸ਼ ਦਿਵਾਉਂਦੀਆਂ ਹਨ ਕਿ ਨਾਮਧਾਰੀ ਗੁਰੂ ਦਾ ਵਿਵਹਾਰ ਆਕ੍ਰਾਮਕ ਸੀ ਅਤੇ ਉਨ੍ਹਾਂ ਦਾ ਤੁਰਨਾ-ਫਿਰਨਾ ਇਕ ਕਮਰੇ ਤਕ ਸੀਮਿਤ ਕਰ ਦਿੱਤਾ ਗਿਆ ਸੀ। ਇਕਾਂਤਕ ਕੈਦ ਵਿਚ ਉਨ੍ਹਾਂ ਦੀ ਸਿਹਤ ਡਿਗਣ ਲੱਗ ਪਈ। 29 ਨਵੰਬਰ, 1885 ਨੂੰ ਸ਼ਾਮੀਂ ਸਾਢੇ ਚਾਰ ਵਜੇ ਉਨ੍ਹਾਂ ਚੋਲਾ ਛੱਡ ਦਿੱਤਾ। ਇਕ ਸਰਕਾਰੀ ਬਿਆਨ ਅਨੁਸਾਰ 22 ਨਵੰਬਰ ਤੋਂ ਲੈ ਕੇ ਉਨ੍ਹਾਂ ਉੱਪਰ ਕਈ ਵਾਰੀ ਪੇਚਿਸ਼ ਦੇ ਹਮਲੇ ਹੋਏ ਪਰ ਉਨ੍ਹਾਂ ਨੂੰ ਦਵਾਈ ਲੈਣ 'ਤੇ ਮਨਾਉਣ ਦੀਆਂ ਸਾਰੀਆਂ ਕੋਸ਼ਿਸ਼ਾਂ ਫੇਲ੍ਹ ਹੋ ਗਈਆਂ। ਬੁਢਾਪੇ ਕਾਰਨ ਉਨ੍ਹਾਂ ਦਾ ਸਰੀਰ ਜਵਾਬ ਦੇ ਰਿਹਾ ਸੀ ਅਤੇ ਉਨ੍ਹਾਂ 29 ਨਵੰਬਰ ਨੂੰ ਸਿਵਲ ਸਰਜਨ ਦੀ ਮੌਜੂਦਗੀ ਵਿਚ ਹੰਭਿਆ ਹੋਇਆ ਅੰਤਮ ਸਾਹ ਲਿਆ।[8] ਸਿਵਲ ਸਰਜਨ ਨੇ ਆਪਣੀ ਰਿਪੋਰਟ ਵਿਚ ਅੱਗੇ ਲਿਖਿਆ ਸੀ ਕਿ "ਅੱਜ ਸਵੇਰੇ ਉਨ੍ਹਾਂ ਦਾ ਸਸਕਾਰ ਕੀਤਾ ਗਿਆ ਜੋ 7.45 'ਤੇ ਸ਼ੁਰੂ ਹੋ ਕੇ 9.05 'ਤੇ ਸੰਪੂਰਨ ਹੋਇਆ। ਚਿਖਾ ਚੰਗੀ ਤਰ੍ਹਾਂ ਠੰਡੀ ਹੋਣ ਉਪਰੰਤ ਸ਼ਮਸ਼ਾਨ ਘਾਟ ਤੋਂ ਉਨ੍ਹਾਂ ਦੇ ਫੁੱਲ ਚੁਗ ਕੇ ਕੋਰੇ ਕੁੱਜੇ ਵਿਚ ਰੱਖੇ ਜਾਣਗੇ ਅਤੇ ਹਿੰਦੂਆਂ ਦੀ ਰਸਮ ਅਨੁਸਾਰ ਨਦੀ ਵਿਚ ਪ੍ਰਵਾਹਿਤ ਕੀਤੇ ਜਾਣਗੇ।"[9]

ਅੰਗਰੇਜ਼ਾਂ ਵੱਲੋਂ ਫੈਲਾਈ ਨਾਮਧਾਰੀ ਗੁਰੂ ਦੀ ਮੌਤ ਦੀ ਖ਼ਬਰ ਤੋਂ ਗੁਰੂ ਦੇ ਅਧਿਆਤਮਿਕ ਉੱਤਰਾਧਿਕਾਰੀ, ਰਿਸ਼ਤੇਦਾਰਾਂ ਅਤੇ ਕੂਕੇ ਸਿੱਖਾਂ ਨੂੰ ਬੜਾ ਧੱਕਾ ਵੱਜਿਆ। ਉਨ੍ਹਾਂ ਨੂੰ ਵਿਸ਼ਵਾਸ਼ ਹੀ ਨਹੀਂ ਹੋ ਰਿਹਾ ਸੀ ਕਿ ਉਨ੍ਹਾਂ ਦਾ ਗੁਰੂ ਆਪਣਾ ਕੰਮ ਅਧੂਰਾ ਛੱਡ ਕੇ ਵਿਦਾ ਹੋ ਸਕਦਾ ਹੈ। ਪੰਜਾਬ ਦੇ ਗ੍ਰਹਿ ਸਕੱਤਰ ਦੀ 1 ਫਰਵਰੀ, 1889 ਦੀ ਇੱਕ ਰਿਪੋਰਟ ਵਿਚ ਲਿਖਿਆ ਹੈ ਕਿ "ਕੂਕੇ ਇਸ ਇਕ ਗੱਲ 'ਤੇ ਯਕੀਨ ਕਰਨੋਂ ਮੁਕੰਮਲ ਤੌਰ 'ਤੇ ਇਨਕਾਰੀ ਹਨ ਕਿ ਉਨ੍ਹਾਂ ਦੇ ਗੁਰੂ ਰਾਮ ਸਿੰਘ ਦਾ ਦਿਹਾਂਤ ਹੋ ਗਿਆ ਹੈ। ਉਨ੍ਹਾਂ ਨੂੰ ਵਿਸ਼ਵਾਸ਼ ਹੈ ਕਿ ਉਹ ਜ਼ਿੰਦਾ ਹੈ ਅਤੇ ਖ਼ਾਲਸਾ ਰਾਜ ਦੀ ਬਹਾਲੀ ਲਈ ਮੁੜ ਪ੍ਰਗਟ ਹੋਵੇਗਾ।"[10] ਪਿਛਲੇ ਵਰ੍ਹੇ ਰਿਹਾਅ ਹੋਏ ਸੂਬਾ ਕਾਨ੍ਹ ਸਿੰਘ ਨੇ ਵੀ ਕੂਕਿਆਂ ਨੂੰ ਦੱਸਿਆ ਸੀ ਕਿ ਗੁਰੂ ਰਾਮ ਸਿੰਘ ਜ਼ਿੰਦਾ ਹਨ ਅਤੇ ਛੇਤੀ ਮੁੜ ਆਉਣਗੇ। ਬਾਬਾ ਬੁਧ ਸਿੰਘ (ਗੁਰੂ ਰਾਮ ਸਿੰਘ ਦਾ ਭਰਾ) ਨੂੰ ਵਿਸ਼ਵਾਸ਼ ਸੀ ਕਿ ਉਸ ਦਾ ਭਰਾ ਜ਼ਿੰਦਾ ਹੈ ਅਤੇ ਅੰਗਰੇਜ਼ਾਂ ਨੇ ਉਸ ਨੂੰ ਰੰਗੂਨ ਤੋਂ ਕਿਸੇ ਹੋਰ ਥਾਂ 'ਤੇ ਭੇਜ ਦਿੱਤਾ ਹੈ। ਇਹ ਬੜਾ ਵਿਅੰਗਮਈ ਹੈ ਕਿ ਅੰਗਰੇਜ਼ ਆਪ ਵਿਸ਼ਵਾਸ਼ ਕਰ ਰਹੇ ਸਨ ਕਿ :-

> "ਗੁਰੂ ਰਾਮ ਸਿੰਘ ਨੇ ਹਰ ਸੰਕਟ ਸਮੇਂ ਰੂਸ ਨਾਲ ਸਲਾਹ-ਮਸ਼ਵਰਾ ਕਰਨ ਦੀ ਲੋੜ ਆਪਣੇ ਚੇਲਿਆਂ ਨੂੰ ਸਮਝਾ ਛੱਡੀ ਸੀ ਅਤੇ ਕੂਕਿਆਂ ਨੇ ਉਦੋਂ ਤਕ ਅੰਗਰੇਜ਼ਾਂ ਦਾ ਵਿਰੋਧ ਕਰਨਾ ਹੈ ਜਦੋਂ ਤਕ ਰਾਮ ਸਿੰਘ ਉਨ੍ਹਾਂ ਨੂੰ ਮੋੜ ਨਹੀਂ ਦਿੱਤਾ ਜਾਂਦਾ। ਗੁਰੂ ਰਾਮ ਸਿੰਘ ਨੇ ਭਾਰਤ ਵਿਚ ਧਰਮ ਦੀ ਰਾਖੀ ਅਤੇ ਗਊ-ਹੱਤਿਆ ਬੰਦ ਕਰਾਉਣ ਲਈ ਅਵਤਾਰ ਧਾਰਿਆ ਹੈ ਅਤੇ ਜਦੋਂ ਤਕ ਗਊ-ਹੱਤਿਆ ਬੰਦ ਨਹੀਂ ਹੋ

ਜਾਂਦੀ, ਕੂਕੇ ਹੰਭਲੇ ਮਾਰਨ ਤੋਂ ਨਹੀਂ ਹਟਣਗੇ।"[11]

ਨਾਮਧਾਰੀ ਵਿਦਵਾਨਾਂ (ਤਾਰਾ ਸਿੰਘ ਅਣਜਾਣ, ਜਸਵਿੰਦਰ ਸਿੰਘ, ਸੰਤੋਖ ਸਿੰਘ ਬਾਹੋਵਾਲ ਅਤੇ ਸੰਤ ਨਿਧਾਨ ਸਿੰਘ ਆਲਮ) ਅਤੇ ਫੌਜਾ ਸਿੰਘ ਤੇ ਐਮ. ਐਮ. ਆਹਲੂਵਾਲੀਆ ਜਿਹੇ ਇਤਿਹਾਸਕਾਰਾਂ ਦਾ ਜ਼ਬਰਦਸਤ ਵਿਸ਼ਵਾਸ਼ ਹੈ ਕਿ ਸਿਵਲ ਸਰਜਨ ਵੱਲੋਂ ਰਿਪੋਰਟ ਕੀਤੀ ਨਾਮਧਾਰੀ ਗੁਰੂ ਦੀ ਮੌਤ ਵਾਪਰੀ ਨਹੀਂ ਸੀ। ਨਾਮਧਾਰੀ ਵਿਦਵਾਨਾਂ ਦਾ ਵਿਸ਼ਵਾਸ਼ ਹੈ ਕਿ ਸਿਵਲ ਸਰਜਨ ਅਤੇ ਜੇਲ੍ਹ ਅਧਿਕਾਰੀਆਂ ਨੇ ਬਰਤਾਨਵੀ ਜੇਲ੍ਹ ਵਿਚ ਗੁਰੂ ਸਾਹਿਬ ਦੇ ਦਿਹਾਂਤ ਦੀ ਕਹਾਣੀ ਘੜੀ ਸੀ ਜਦੋਂ ਕਿ ਉਹ ਤਾਂ 1885 ਦੇ ਅੰਤ ਵਿਚ ਚਮਤਕਾਰ ਕਰ ਕੇ ਬੰਦੀ ਬਣਾਉਣ ਵਾਲਿਆਂ ਦੇ ਪੰਜੇ ਵਿਚੋਂ ਅਲੋਪ ਹੋ ਗਏ ਸਨ। ਆਪਣੀ (ਸਰਕਾਰੀ) ਜ਼ਿੰਮੇਵਾਰੀ ਤੋਂ ਬਚਣ ਦੀ ਚਿੰਤਾ ਵਿਚ ਅਧਿਕਾਰੀਆਂ ਨੇ ਗੁਰੂ ਰਾਮ ਸਿੰਘ ਦੇ ਦਿਹਾਂਤ ਦੀ ਝੂਠੀ ਕਹਾਣੀ ਬਣਾਈ ਸੀ।[12] ਐਮ. ਐਮ. ਆਹਲੂਵਾਲੀਆ ਨੇ ਨਾਮਧਾਰੀ ਵਿਦਵਾਨਾਂ ਦੇ ਅਧਿਕਾਰਿਕ ਬਿਆਨ ਦਾ ਸਮਾਹਾਰ ਕੀਤਾ ਹੈ। ਉਸ ਦਾ ਆਖਣਾ ਹੈ ਕਿ :-

1. ਉਸ ਨੂੰ ਕੂਕਾ ਆਗੂ ਸਤਿਗੁਰੂ ਪ੍ਰਤਾਪ ਸਿੰਘ ਦੇ ਨਾਲ 1934 ਵਿਚ ਸਿਆਮ ਜਾਣ ਦਾ ਮੌਕਾ ਮਿਲਿਆ ਸੀ। ਬੈਂਕਾਕ ਤੋਂ ਮੁੜਦੇ ਸਮੇਂ ਜੱਥੇ ਨੇ ਰੰਗੂਨ ਜਾਣ ਵਾਲਾ ਸਟੀਮਰ ਲੈ ਲਿਆ ਸੀ। ਰਾਹ ਵਿਚ ਸਟੀਮਰ ਨੇ ਮਰਗੋਈ ਨੂੰ ਵੀ ਛੋਹਿਆ। ਕੂਕਾ ਆਗੂ ਅਤੇ ਉਨ੍ਹਾਂ ਦੇ ਸ਼ਰਧਾਲੂ, ਸਣੇ ਉਕਤ ਲੇਖਕ ਦੇ, ਪੂਰਬ ਸਰਕਾਰੀ ਬੰਦੀ ਗੁਰੂ ਰਾਮ ਸਿੰਘ ਬਾਰੇ ਪੁੱਛ-ਗਿਛ ਕਰਨ ਲਈ ਉਥੇ ਉਤਰ ਗਏ। ਜੱਥੇ ਨੂੰ ਮਰਗੋਈ ਦੇ ਬਾਹਰਵਾਰ ਰਹਿਣ ਵਾਲਾ ਇਕ ਬਜ਼ੁਰਗ ਸਿੱਖ ਮਿਲਿਆ, ਜਿਸ ਨੇ ਨਿਮਨ-ਲਿਖਤ ਬਿਆਨ ਦਿੱਤਾ :-

   "ਮੇਰੀ ਉਮਰ ਲਗ਼ਭਗ ਸੱਤਰ ਸਾਲ ਹੈ ਅਤੇ ਮੈਂ ਪਿਛਲੇ ਵੀਹ ਸਾਲਾਂ ਤੋਂ ਇੱਥੇ ਰਹਿ ਕੇ ਦੁੱਧ ਵੇਚ ਰਿਹਾ ਹਾਂ। ਮੈਨੂੰ ਇਕ ਬਜ਼ੁਰਗ ਬਰਮੀ ਸਾਧ ਪਾਸੋਂ ਗੁਰੂ ਰਾਮ ਸਿੰਘ ਬਾਰੇ ਪਤਾ ਕਰਨ ਦਾ ਮੌਕਾ ਮਿਲਿਆ ਸੀ। ਉਸ ਨੇ ਮੈਨੂੰ ਦੱਸਿਆ ਸੀ ਕਿ ਉਨ੍ਹਾਂ (ਗੁਰੂ ਰਾਮ ਸਿੰਘ) ਦੇ ਪਾਸ ਵਿਸ਼ਾਲ ਸ਼ਕਤੀਆਂ ਹਨ ਅਤੇ ਉਨ੍ਹਾਂ ਦੇ ਦਰਸ਼ਨ ਕਰਨ ਵਾਲੇ ਨੂੰ ਉਨ੍ਹਾਂ ਦੀ ਦਿੱਖ ਤੋਂ ਹੀ ਸ਼ਾਂਤੀ ਮਿਲ ਜਾਂਦੀ ਹੈ। ਪਹਿਲਾਂ ਉਨ੍ਹਾਂ ਨੂੰ ਜੇਲ੍ਹ ਵਿਚ ਰੱਖਿਆ ਗਿਆ ਸੀ ਪਰ ਮਗਰੋਂ ਉਨ੍ਹਾਂ ਨੂੰ ਸਮੁੰਦਰ ਕੰਢੇ ਦੇ ਇਕ ਬੰਗਲੇ ਵਿਚ ਠਹਿਰਾਇਆ ਗਿਆ ਸੀ। ਉਨ੍ਹਾਂ ਉੱਪਰ ਪਹਿਰਾ ਸਖ਼ਤ ਨਹੀਂ ਸੀ। ਇਕ ਦਿਨ ਉਹ ਕੈਦ ਵਿਚੋਂ ਅਲੋਪ ਹੋ ਗਏ ਅਤੇ ਸਾਰੀਆਂ ਕੋਸ਼ਿਸ਼ਾਂ ਦੇ ਬਾਵਜੂਦ ਤਲਾਸ਼ ਨਹੀਂ ਕੀਤੇ ਜਾ ਸਕੇ। ਸੰਜੋਗ ਨਾਲ ਇਕ ਡੋਗਰਾ ਕੈਦੀ ਅਚਾਨਕ ਮਰ ਗਿਆ। ਉਸ ਦਾ ਨਾਂ ਵੀ ਰਾਮ ਸਿੰਘ ਸੀ। ਅਧਿਕਾਰੀਆਂ ਨੇ ਮੌਕੇ ਤੋਂ ਫਾਇਦਾ ਉਠਾ ਲਿਆ। ਉਨ੍ਹਾਂ ਉਡਾ ਦਿੱਤਾ ਕਿ ਕੂਕਾ ਗੁਰੂ ਮਰ ਗਿਆ ਹੈ ਜਦੋਂ ਕਿ ਉਹ ਅਸਲ ਵਿਚ ਉਸ ਡੋਗਰਾ ਸਿਪਾਹੀ ਦਾ ਸਸਕਾਰ ਕਰ ਰਹੇ ਸਨ। ਇਹ ਹੋਰ ਕੁੱਝ ਨਈਂ, ਇਕ ਰਾਜਨੀਤਿਕ ਚਾਲਬਾਜ਼ੀ ਸੀ।"

2. ਸਤਿਗੁਰੂ ਰਾਮ ਸਿੰਘ ਦਾ ਕੱਦ ਅਤੇ ਸਰੀਰ ਗੁਰੂ ਹਰੀ ਸਿੰਘ ਜੀ ਨਾਲੋਂ ਬਿਹਤਰ ਸੀ।

ਪਰ ਗੁਰੂ ਰਾਮ ਸਿੰਘ ਦੇ ਦਿਹਾਂਤ ਦਾ ਐਲਾਨ ਕਰਨ ਮਗਰੋਂ ਲੁਧਿਆਣੇ ਦੇ ਅਧਿਕਾਰੀਆਂ ਦੁਆਰਾ ਜੋ ਕੱਪੜੇ ਗੁਰੂ ਹਰੀ ਸਿੰਘ ਨੂੰ ਮੋੜੇ ਗਏ, ਉਹ ਏਨੇ ਤੰਗ ਸਨ ਕਿ ਗੁਰੂ ਹਰੀ ਸਿੰਘ ਨੂੰ ਵੀ ਮੇਚ ਨਹੀਂ ਆ ਰਹੇ ਸਨ। ਸਪਸ਼ਟ ਹੈ ਕਿ ਕੱਪੜੇ ਕਿਸੇ ਪਤਲੇ ਛੋਟੇ ਕੱਦ ਦੇ ਵਿਅਕਤੀ ਦੇ ਸਨ, ਗੁਰੂ ਰਾਮ ਸਿੰਘ ਦੇ ਨਹੀਂ।

3. ਸਤਿਗੁਰੂ ਹਰੀ ਸਿੰਘ ਨੇ ਅਧਿਕਾਰੀਆਂ ਪਾਸੋਂ ਮੰਗ ਕੀਤੀ ਕਿ ਉਨ੍ਹਾਂ ਨੂੰ ਉਹ ਪੁਸਤਕ, ਜਿਸ ਵਿਚੋਂ ਸਤਿਗੁਰੂ ਰਾਮ ਸਿੰਘ ਪਵਿੱਤਰ ਬਾਣੀ ਦਾ ਪਾਠ ਕਰਦੇ ਹੁੰਦੇ ਸਨ ਅਤੇ ਉਹ ਧਾਤ ਦਾ ਭਾਂਡਾ ਜੋ ਉਹ ਹਮੇਸ਼ਾਂ ਇਸਤੇਮਾਲ ਕਰਦੇ ਹੁੰਦੇ ਸਨ, ਮੋੜੇ ਜਾਣ। ਇਸ ਤੋਂ ਸਰਕਾਰ ਦੇ ਦਾਅਵੇ ਬਾਰੇ ਘੱਟੋ-ਘੱਟ ਕੁਝ ਸਬੂਤ ਤਾਂ ਮਿਲ ਜਾਵੇਗਾ ਪਰ ਸਰਕਾਰ ਇਨ੍ਹਾਂ ਵਿਚੋਂ ਇਕ ਚੀਜ਼ ਵੀ ਨਾ ਮੋੜ ਸਕੀ।
4. ਸਰਦਾਰ ਆਲਮ ਸਿੰਘ, ਐਸ. ਡੀ. ਓ. (ਪੰਜਾਬ) ਨੇ ਨਾਮਧਾਰੀਆਂ ਦੇ ਪਰਚੇ ਵਿਚ ਇਹ ਦਾਅਵਾ ਪ੍ਰਕਾਸ਼ਿਤ ਕਰਾਇਆ ਕਿ ਉਸ ਨੂੰ 1890 ਵਿਚ ਮੌਲਮੀਨ (ਬਰਮਾ) ਵਿਖੇ ਸਤਿਗੁਰੂ ਰਾਮ ਸਿੰਘ ਦੇ ਦਰਸ਼ਨ ਕਰਨ ਦਾ ਅਤੇ ਉਨ੍ਹਾਂ ਤੋਂ ਆਸ਼ੀਰਵਾਦ ਪ੍ਰਾਪਤ ਕਰਨ ਦਾ ਸੁਭਾਗ ਹਾਸਿਲ ਹੋਇਆ ਸੀ। ਉਸ ਨੇ ਸਰਕਾਰ ਨੂੰ ਵੰਗਾਰਿਆ ਕਿ ਉਸ ਦੇ ਦਾਅਵੇ ਨੂੰ ਗਲਤ ਸਾਬਿਤ ਕਰੇ ਪਰ ਕਿਸੇ ਨੇ ਉਸ ਦੇ ਦਾਅਵੇ ਦਾ ਖੰਡਨ ਨਹੀਂ ਕੀਤਾ।
5. ਗੁਰੂ ਰਾਮ ਸਿੰਘ ਦੇ ਦਿਹਾਂਤ ਬਾਰੇ ਭਾਰਤ ਸਰਕਾਰ ਦੇ ਕੁੱਝ ਉੱਚ ਅਧਿਕਾਰੀਆਂ ਦੇ ਬਿਆਨ ਪਰਸਪਰ ਵਿਰੋਧੀ ਹਨ। ਭਾਰਤੀ ਜਨ-ਗਣਨਾ ਰਿਪੋਰਟ (ਮੈਕਲਾਗਨ ਦੀ) ਆਖਦੀ ਹੈ ਕਿ ਗੁਰੂ ਰਾਮ ਸਿੰਘ ਦਾ ਦਿਹਾਂਤ ਰੰਗੂਨ ਵਿਖੇ 1887 ਜਾਂ 1888 ਵਿਚ ਹੋਇਆ।

ਅੰਤਮ ਇਹ ਕਿ ਵਰਤਮਾਨ ਕੂਕਾ ਸ੍ਰੋਤਾਂ ਅਨੁਸਾਰ ਜਦੋਂ ਉਹ ਦੇਸ਼-ਨਿਕਾਲੇ ਵਜੋਂ ਬਰਮਾ ਜਾਣ ਲਈ 1872 ਵਿਚ ਗੱਡੇ 'ਤੇ ਸਵਾਰ ਹੋ ਕੇ ਆਪਣੇ ਘਰ ਤੋਂ ਰਵਾਨਾ ਹੋਏ ਤਾਂ ਅਨੇਕਾਂ ਕੂਕੇ ਉਨ੍ਹਾਂ ਦੇ ਮਗਰ-ਮਗਰ ਤੁਰ ਪਏ। ਰਸਤੇ ਵਿਚ ਉਨ੍ਹਾਂ ਬਾਰ-ਬਾਰ ਨਾਲ-ਨਾਲ ਤੁਰੇ ਆਉਂਦਿਆਂ ਨੂੰ ਆਗਾਹ ਕੀਤਾ ਕਿ ਉਨ੍ਹਾਂ ਦੀ ਜ਼ਿੰਦਗੀ ਜਾਂ ਮੌਤ ਬਾਰੇ ਅੰਗਰੇਜ਼ ਜੋ ਵੀ ਐਲਾਨ ਕਰਨ, ਉਸ 'ਤੇ ਵਿਸ਼ਵਾਸ਼ ਨਹੀਂ ਕਰਨਾ। ਉਨ੍ਹਾਂ ਦਾਅਵਾ ਕੀਤਾ ਕਿ ਇਹ ਸਰੀਰ 250 ਵਰ੍ਹੇ ਜੀਅ ਸਕਦਾ ਹੈ। ਇਸ ਦੇ ਅਨੁਸਾਰ ਕੂਕਿਆਂ ਨੂੰ ਅੱਜ ਤਕ ਪੂਰਨ ਵਿਸ਼ਵਾਸ਼ ਹੈ ਕਿ ਉਨ੍ਹਾਂ ਦੇ ਪਰਮ ਪਿਆਰੇ ਰਹਿਨੁਮਾ ਸਤਿਗੁਰੂ ਰਾਮ ਸਿੰਘ ਅਜੇ ਵੀ ਜ਼ਿੰਦਾ ਹਨ ਅਤੇ ਨੇੜੇ ਭਵਿੱਖ ਵਿਚ ਹੀ ਉਹ ਮੁੜ ਉਨ੍ਹਾਂ ਦੇ ਵਿਚਕਾਰ ਹੋਣਗੇ।[13]

ਜਿਵੇਂ ਪਿਛਲੇ ਅਧਿਆਇ ਵਿਚ ਵੇਖ ਆਏ ਹਾਂ, ਨਾਮਧਾਰੀ ਗੁਰੂ ਨੇ ਵੱਡੀ ਗਿਣਤੀ ਵਿਚ ਚਿੱਠੀਆਂ ਲਿਖੀਆਂ ਸਨ, ਜੋ 'ਅਰਦਾਸਾਂ' ਜਾਂ 'ਹੁਕਮਨਾਮਿਆਂ' ਦੇ ਨਾਂ ਤੋਂ ਪ੍ਰਸਿੱਧ ਹਨ। ਉਨ੍ਹਾਂ ਇਹ ਚਿੱਠੀਆਂ ਰੰਗੂਨ ਅਤੇ ਮਰਗੋਈ ਤੋਂ ਆਪਣੇ ਰਿਸ਼ਤੇਦਾਰਾਂ ਅਤੇ ਚੇਲਿਆਂ ਨੂੰ ਲਿਖੀਆਂ ਸਨ। ਉਨ੍ਹਾਂ ਦਾ ਦੇਸ਼-ਨਿਕਾਲਾ ਅਤੇ ਸੁੰਨਸਾਨ ਥਾਂ 'ਤੇ ਨਜ਼ਰਬੰਦੀ ਉਨ੍ਹਾਂ ਦੇ ਜੀਵਨ ਦਾ ਅੰਤਮ ਪਰ ਬਹੁਤ ਮਹੱਤਵਪੂਰਨ ਪੜਾਅ ਹੈ। ਇਨ੍ਹਾਂ ਚਿੱਠੀਆਂ

ਵਿਚ ਨਾਮਧਾਰੀ ਗੁਰੂ ਨੇ ਆਤਮ ਵਿਸ਼ਲੇਸ਼ਣ ਕੀਤਾ ਹੈ ਕਿਉਂ ਜੋ ਉਨ੍ਹਾਂ ਪਾਸ ਆਪਣੇ ਮਿਸ਼ਨ ਅਤੇ ਆਪਣੀਆਂ ਗਤੀਵਿਧੀਆਂ 'ਤੇ ਵਿਚਾਰ ਕਰਨ ਲਈ ਚੋਖਾ ਸਮਾਂ ਸੀ। ਇਸ ਦੇ ਨਾਲ ਹੀ ਇਨ੍ਹਾਂ ਚਿੱਠੀਆਂ ਵਿਚ ਕੂਕਾ ਲਹਿਰ ਬਾਰੇ ਉਨ੍ਹਾਂ ਦੀ ਸੋਝੀ ਵੀ ਸਪਸ਼ਟ ਹੋਈ ਹੈ, ਜਿਸ ਨੂੰ ਉਨ੍ਹਾਂ ਦੇ ਭਰਾ ਅਤੇ ਉੱਤਰਾਧਿਕਾਰੀ ਹਰੀ ਸਿੰਘ ਅਤੇ ਹੋਰਨਾਂ ਸੂਬਿਆਂ ਤੇ ਜੱਥੇਦਾਰਾਂ ਨੇ ਜਾਰੀ ਰੱਖਿਆ ਹੋਇਆ ਸੀ। ਕਿਉਂਕਿ ਉਨ੍ਹਾਂ ਵਲੋਂ ਲਿਖੀਆਂ ਸਾਰੀਆਂ ਚਿੱਠੀਆਂ ਸੁਰਖਿਅਤ ਨਹੀਂ ਰਹਿ ਸਕੀਆਂ ਹਨ, ਇਸ ਲਈ ਕਈ ਮਹੱਤਵਪੂਰਨ ਵਿਸ਼ਿਆਂ 'ਤੇ ਨਾਮਧਾਰੀ ਗੁਰੂ ਦੀ ਸੋਚ ਬਾਰੇ ਗ਼ਲਤਫਹਿਮੀ ਦੀ ਸੰਭਾਵਨਾ ਵੀ ਹੋ ਸਕਦੀ ਹੈ। ਇਨ੍ਹਾਂ ਚਿੱਠੀਆਂ ਦੇ ਗੁੰਮ ਹੋ ਜਾਣ ਦੇ ਕਈ ਕਾਰਨ ਸਨ। ਪਹਿਲਾ ਅਤੇ ਸਭ ਤੋਂ ਮਹੱਤਵਪੂਰਨ ਕਾਰਨ ਇਹ ਸੀ ਕਿ ਨਾਮਧਾਰੀ ਗੁਰੂ ਨੇ ਆਪ ਆਪਣੇ ਸ਼ਰਧਾਲੂਆਂ ਨੂੰ ਇਹ ਚਿੱਠੀਆਂ ਨਸ਼ਟ ਕਰ ਦੇਣ ਦੀ ਹਿਦਾਇਤ ਕੀਤੀ ਸੀ ਕਿ ਕਿਧਰੇ ਇਹ ਪੁਲਿਸ ਦੇ ਹੱਥ ਆ ਕੇ ਨਾਮਧਾਰੀ ਗਤੀਵਿਧੀਆਂ ਵਿਚ ਵਿਘਨ ਦਾ ਕਾਰਨ ਦਾ ਬਣ ਜਾਣ। ਅੰਦਾਜ਼ਾ ਹੈ ਕਿ ਨੈਸ਼ਨਲ ਆਰਕਾਈਵ (ਇੰਗਲੈਂਡ ਅਤੇ ਭਾਰਤ) ਵਿਚ ਉਪਲਬਧ ਸਾਰੀਆਂ ਚਿੱਠੀਆਂ ਪਹਿਲਾਂ ਗੰਡਾ ਸਿੰਘ ਨੇ 1944 ਵਿਚ ਅਤੇ ਫਿਰ ਜਸਵਿੰਦਰ ਸਿੰਘ ਨੇ 1998 ਵਿਚ ਪ੍ਰਕਾਸ਼ਿਤ ਕਰ ਦਿੱਤੀਆਂ ਸਨ।

ਇਨ੍ਹਾਂ ਚਿੱਠੀਆਂ ਦਾ ਸਰੂਪ ਅਤੇ ਮੰਤਵ ਕਾਫੀ ਵਿਆਪਕ ਹਨ। ਵਿਦਵਾਨਾਂ ਅਤੇ ਬੁੱਧੀਜੀਵੀਆਂ ਨੇ ਇਨ੍ਹਾਂ ਨੂੰ ਨਾਮਧਾਰੀ ਮਰਿਆਦਾ, ਸੰਸਥਾਵਾਂ ਅਤੇ ਸਮਾਜਿਕ-ਰਾਜਨੀਤਿਕ ਗਤੀਵਿਧੀਆਂ ਦੀ ਰੂਪਰੇਖਾ ਤਿਆਰ ਕਰਨ ਲਈ ਉੱਧਰਿਤ ਕੀਤਾ ਹੈ। ਇਸੇ ਤਰ੍ਹਾਂ ਅੰਗਰੇਜ਼ ਅਫਸਰਾਂ ਨੇ ਵੀ ਨਾਮਧਾਰੀ ਗੁਰੂ ਨੂੰ ਬਰਤਾਨਵੀ ਰਾਜ ਲਈ ਖ਼ਤਰਨਾਕ ਆਦਮੀ ਸਿੱਧ ਕਰਨ ਵਾਸਤੇ ਆਪਣਾ ਦ੍ਰਿਸ਼ਟੀਕੋਣ ਬਣਾਉਣ ਲਈ ਇਨ੍ਹਾਂ ਚਿੱਠੀਆਂ ਦਾ ਪ੍ਰਯੋਗ ਕੀਤਾ ਹੈ। ਜਿਵੇਂ ਵੀ ਹੈ, ਇਹ ਚਿੱਠੀਆਂ ਉਨ੍ਹਾਂ ਦੀਆਂ ਬੁਨਿਆਦੀ ਚਿੰਤਾਵਾਂ ਅਤੇ ਉਦੇਸ਼ਾਂ ਨੂੰ ਸਮਝਣ ਲਈ ਇਕ ਕੀਮਤੀ ਸ੍ਰੋਤ ਹਨ। ਇਨ੍ਹਾਂ ਚਿੱਠੀਆਂ ਅਨੁਸਾਰ ਉਹ ਖ਼ਾਲਸਾ ਰਾਜ ਦੀ ਬਹਾਲੀ ਅਤੇ ਵਿਤਕਰੇ ਤੇ ਸ਼ੋਸ਼ਣ ਤੋਂ ਮੁਕਤ ਸਮਾਜਿਕ ਵਿਵਸਥਾ ਕਾਇਮ ਕਰਨ ਦੇ ਇੱਛਕ ਸਨ। ਇਹ ਚਿੱਠੀਆਂ ਉਨ੍ਹਾਂ ਸਮੱਸਿਆਵਾਂ ਅਤੇ ਚੁਣੌਤੀਆਂ ਨੂੰ ਵੀ ਉਜਾਗਰ ਕਰਦੀਆਂ ਹਨ, ਜੋ ਨਾਮਧਾਰੀ ਸਿੱਖਾਂ ਨੂੰ ਅੰਗਰੇਜ਼ਾਂ ਅਤੇ ਉਨ੍ਹਾਂ ਦੇ ਭਾਈਵਾਲਾਂ ਵੱਲੋਂ ਦਰਪੇਸ਼ ਸਨ। ਇਸ ਤੋਂ ਇਲਾਵਾ ਇਹ ਚਿੱਠੀਆਂ ਉਨ੍ਹਾਂ ਅਤੇ ਉਨ੍ਹਾਂ ਦੇ ਅਨੁਯਾਈਆਂ ਵਿਚਕਾਰ ਸੰਪਰਕ ਦਾ ਸਾਧਨ ਬਣੀਆਂ। ਨਾਮਧਾਰੀ ਗੁਰੂ ਨੇ ਆਪਣੇ ਅਨੁਯਾਈਆਂ ਨੂੰ ਚੜ੍ਹਦੀ ਕਲਾ ਵਿਚ ਰੱਖਣ ਦਾ ਹਰ ਸੰਭਵ ਯਤਨ ਕੀਤਾ, ਜਿਨ੍ਹਾਂ ਸੰਘਰਸ਼ ਜਾਰੀ ਰੱਖਿਆ ਅਤੇ ਆਪਣੀਆਂ ਜਾਨਾਂ ਤਕ ਵਾਰ ਦਿੱਤੀਆਂ। ਕਿਉਂਕਿ ਨਾਮਧਾਰੀ ਗੁਰੂ ਪਾਸ ਭਾਰੀ ਅਧਿਆਤਮਿਕ ਅਨੁਭਵ ਸੀ ਅਤੇ ਉਹ ਸਿੱਖ ਧਰਮ ਗ੍ਰੰਥਾਂ ਅਤੇ ਪਰੰਪਰਾਵਾਂ ਦੇ ਗਿਆਤਾ ਸਨ, ਇਸ ਲਈ ਉਨ੍ਹਾਂ ਦੀਆਂ ਚਿੱਠੀਆਂ ਦੀ ਵਿਸ਼ਾ-ਵਸਤੂ ਦੀ ਵਿਆਖਿਆ ਅਤੇ ਅਰਥਕਾਰੀ ਸਿੱਖ ਧਰਮ ਅਤੇ ਸਿੱਖ ਇਤਿਹਾਸ ਦੇ ਸੰਦਰਭ ਵਿਚ ਕਰਨੀ ਯੋਗ ਹੋਵੇਗੀ।

ਸਭ ਤੋਂ ਪਹਿਲਾਂ ਨਾਮਧਾਰੀ ਗੁਰੂ ਦੇ ਆਪਣੇ ਅਨੁਯਾਈਆਂ ਨਾਲ ਸੰਬਧਾਂ ਵਿਚ ਸਾਨੂੰ

ਸਤਾਰ੍ਹਵੀਂ-ਅਠਾਰ੍ਹਵੀਂ ਸਦੀ ਨੇ ਨਾਮਧਾਰੀ ਸਾਹਿਤ ਵਿਚ 'ਹੁਕਮਨਾਮਾ' ਸ਼ੈਲੀ ਦੀ ਨਿਰੰਤਰਤਾ ਨਜ਼ਰ ਆਉਂਦੀ ਹੈ। ਹੁਕਮਨਾਮਿਆਂ ਵਾਂਗ ਹੀ ਇਸ ਸੰਬੰਧ ਦੀ ਵਿਆਖਿਆ ਗੁਰੂ ਅਤੇ ਸੰਗਤ ਸ਼ਬਦਾਂ ਦੁਆਰਾ ਕੀਤੀ ਗਈ ਹੈ। ਪਰ ਨਾਮਧਾਰੀ ਗੁਰੂ ਦੀ ਵਿਆਖਿਆ ਵੱਖਰੀ ਤਰ੍ਹਾਂ ਦੀ ਹੈ। 'ਗੁਰੂ' ਦੀ ਵਿਆਖਿਆ ਕਰਦਿਆਂ ਨਾਮਧਾਰੀ ਗੁਰੂ ਏਨੀ ਹਲੀਮੀ ਤੋਂ ਕੰਮ ਲੈਂਦੇ ਹਨ ਕਿ ਉਨ੍ਹਾਂ ਇਹ ਸਵੀਕਾਰ ਕਰਨ ਤੋਂ ਇਨਕਾਰ ਕਰ ਦਿੱਤਾ ਕਿ ਉਹ ਆਮ ਧਾਰਨਾ ਅਨੁਸਾਰ ਗੁਰੂ ਦੀ ਪਦਵੀ ਪ੍ਰਾਪਤ ਕਰ ਚੁੱਕੇ ਹਨ। ਉਹ ਆਪਣੇ ਆਪ ਨੂੰ ਪਹਿਰੇ-ਦਾਰ ਆਖਦੇ ਸਨ। ਪਹਿਰੇਦਾਰ ਦਾ ਸੰਕੇਤਕ ਹਵਾਲਾ ਗੁਰਬਾਣੀ ਵਿਚ 'ਪਹਿਰਊਆ' ਉਪਲਬਧ ਹੈ, ਜੋ ਕਾਮ, ਕ੍ਰੋਧ, ਮੋਹ, ਲੋਭ ਅਤੇ ਹੰਕਾਰ ਜਿਹੇ ਪੰਜ ਵਿਕਾਰਾਂ ਨੂੰ ਦੂਰ ਭਜਾਉਂਦਾ ਹੈ। ਨਾਮਧਾਰੀ ਗੁਰੂ ਦੀਆਂ ਚਿੱਠੀਆਂ ਵਿਚ ਅਜਿਹੇ ਅਨੇਕਾਂ ਹਵਾਲੇ ਹਨ ਜਦੋਂ ਉਹ ਆਪਣੇ ਅਨੁਯਾਈਆਂ ਨੂੰ ਇਨ੍ਹਾਂ ਪੰਜ ਵਿਕਾਰਾਂ ਤੋਂ ਪਰ੍ਹਾਂ ਰਹਿਣ ਦਾ ਉਪਦੇਸ਼ ਦਿੰਦੇ ਹਨ। ਜਿਵੇਂ ਅਸੀਂ ਅੱਗੇ ਚਲ ਕੇ ਵੇਖਾਂਗੇ ਕੁਝ ਅਜਿਹੇ ਅਨੁਯਾਈ ਵੀ ਸਨ ਜੋ ਇਨ੍ਹਾਂ ਵਿਕਾਰਾਂ ਵਿਚ ਲਿਪਤ ਸਨ ਅਤੇ ਗੁਰੂ ਸਾਹਿਬ ਉਨ੍ਹਾਂ ਵੱਲੋਂ ਹੋਈਆਂ ਭੁੱਲਾਂ ਦੇ ਖ਼ਤਰਨਾਕ ਨਤੀਜਿਆਂ ਬਾਰੇ ਚਿੰਤਤ ਸਨ।

ਨਾਮਧਾਰੀ ਗੁਰੂ ਅਤੇ ਸੰਗਤ ਵਿਚ ਦਾ ਸੰਬੰਧ ਉਦੋਂ ਅਚਾਨਕ ਟੁੱਟ ਗਿਆ ਜਦੋਂ ਉਨ੍ਹਾਂ ਨੂੰ ਦੇਸ਼-ਨਿਕਾਲਾ ਦੇ ਕੇ ਰੰਗੂਨ ਭੇਜ ਦਿੱਤਾ ਗਿਆ। ਉਨ੍ਹਾਂ ਦੀ ਗ਼ੈਰ-ਮੌਜੂਦਗੀ ਵਿਚ ਉਨ੍ਹਾਂ ਦੇ ਉੱਤਰਾਧਿਕਾਰੀ, ਰਿਸ਼ਤੇਦਾਰਾਂ ਅਤੇ ਅਨੁਯਾਈਆਂ ਵਿਰੁੱਧ ਸਰਕਾਰ ਨੇ ਦਮਨ-ਚੱਕਰ ਚਲਾ ਦਿੱਤਾ। ਉਨ੍ਹਾਂ ਦੇ ਕੁਝ ਨੇੜੇ ਦੇ ਵਿਸ਼ਵਾਸ਼ਪਾਤਰ ਅਤੇ ਅਨੁਯਾਈ ਤਾਂ ਉਦੋਂ ਹੀ ਅੰਮ੍ਰਿਤਸਰ ਅਤੇ ਮਾਲੇਰਕੋਟਲਾ ਦੀਆਂ ਘਟਨਾਵਾਂ ਵਿਚ ਜਾਨ ਗੁਆ ਬੈਠੇ ਸਨ ਜਦੋਂ ਉਹ ਆਪਣੇ ਸਦਰ ਮੁਕਾਮ 'ਤੇ ਮੌਜੂਦ ਸਨ। 1872 ਵਿਚ ਮਾਲੇਰਕੋਟਲਾ ਵਿਖੇ ਉਨ੍ਹਾਂ ਦੇ ਅਨੁਯਾਈਆਂ ਨਾਲ ਜੋ ਵਹਿਸ਼ੀਪੁਣਾ ਅੰਗਰੇਜ਼ਾਂ ਨੇ ਕੀਤਾ ਸੀ, ਉਸ ਦੇ ਬਾਰੇ ਜਾਣਕਾਰੀ ਮਿਲਣ 'ਤੇ ਉਹ ਬਹੁਤ ਦੁਖੀ ਹੋਏ ਸਨ। ਆਪਣੀ ਸੰਗਤ ਦੇ ਅਧਿਆਤਮਿਕ ਉਪਦੇਸ਼ਕ ਹੋਣ ਦੇ ਨਾਤੇ ਉਨ੍ਹਾਂ ਨੂੰ ਬਚਾਉਣਾ ਉਨ੍ਹਾਂ ਦਾ ਫਰਜ਼ ਸੀ ਪਰ ਉਹ ਮਜਬੂਰ ਸਨ। ਜਦੋਂ ਉਨ੍ਹਾਂ ਨੂੰ ਦੂਰ-ਦਰਾਡੇ ਸੁੰਨਸਾਨ ਥਾਂ 'ਤੇ ਕੈਦ ਵਿਚ ਸੁੱਟਿਆ ਗਿਆ ਤਾਂ ਉਨ੍ਹਾਂ ਦੀ ਮਜਬੂਰੀ ਗ਼ਮ ਅਤੇ ਗੁੱਸੇ ਵਿਚ ਢਲ ਗਈ। ਉਨ੍ਹਾ ਦੇ ਗ਼ਮ ਨੂੰ ਜ਼ਬਾਨ ਦੇ ਰਹੇ ਕਿੰਨੇ ਹੀ ਹਵਾਲੇ ਉਨ੍ਹਾਂ ਦੀਆਂ ਚਿੱਠੀਆਂ ਵਿਚ ਮੌਜੂਦ ਹਨ। ਇਸ ਤੋਂ ਇਲਾਵਾ ਉਨ੍ਹਾਂ ਨੂੰ ਮਿਲਣ ਲਈ ਆਉਣ ਵਾਲਿਆਂ ਨਾਲ ਜੋ ਸਲੂਕ ਅੰਗਰੇਜ਼ ਅਫ਼ਸਰ ਕਰ ਰਹੇ ਸਨ, ਉਹ ਉਸ 'ਤੇ ਵੀ ਦੁਖੀ ਸਨ। ਤਾਂ ਵੀ ਉਨ੍ਹਾਂ ਦੇ ਹੌਸਲੇ ਅਤੇ ਪ੍ਰਤੀਬੱਧਤਾ ਦੀ ਸ਼ਲਾਘਾ ਕਰਦਿਆਂ ਉਨ੍ਹਾਂ ਲਿਖਿਆ :-

> "ਤੁਸਾ ਦਾ ਧੰਨ ਜਨਮ ਹੈ ਜੋ ਤੁਸੀ ਸਾਨੂ ਐਤਨੀ ਦੂਰ ਸਮੁੰਦਰੋਂ ਪਾਰ ਚਲ ਕੇ ਦਰਸਨ ਦਿੱਤੇ ਨਾਲੇ ਪਦਾਰਥ ਦੀਆ।...ਤੁਸੀ ਤਾ ਭਾਈ ਸਿਖਾ ਵਾਲੀ ਕੀਤੀ, ਮੇਰੇ ਵਿੱਚ ਤਾ ਗੁਰੂ ਲਛਨ ਬਾਲ ਜਿੰਨਾ ਵੀ ਨਹੀ ਹੈ।"[14]

ਜਦੋਂ ਨਾਮਧਾਰੀ ਗੁਰੂ ਨੂੰ ਉਨ੍ਹਾਂ ਔਕੜਾਂ ਅਤੇ ਮੁਸੀਬਤਾਂ ਬਾਰੇ ਪਤਾ ਲੱਗਾ ਜੋ ਉਨ੍ਹਾਂ ਦੇ

ਸ਼ਰਧਾਲੂ ਝੱਲ ਰਹੇ ਸਨ ਤਾਂ ਉਨ੍ਹਾਂ ਇਨ੍ਹਾਂ ਨੂੰ ਲੰਮਾ ਸਫਰ ਨਾ ਕਰਨ ਲਈ ਆਖਿਆ। ਇਸ ਦੇ ਨਾਲ ਹੀ ਉਹ ਲਗਾਤਾਰ ਉਨ੍ਹਾਂ ਨੂੰ ਵੇਖਣ ਦੀ ਇੱਛਾ ਪ੍ਰਗਟ ਕਰਦੇ ਰਹੇ। ਆਪਣੀ ਇੱਕ ਚਿੱਠੀ ਵਿਚ ਉਹ ਲਿਖਦੇ ਹਨ :-

> "ਹੋਰੁ ਭਾਈ ਸਾਨੂ ਤਾ ਤੁਮਾਰੇ ਦਰਸਨ ਦੀ ਲੋੜ ਤੁਮਾਰੇ ਤੇ ਬਹੁਤ ਹੈ ਕਈ ਹਿਸੇ।...ਥੁਆਨੂ ਤਾ ਹਮਾਰੇ ਜੈਸੇ ਸਿਖਾ ਦੇ ਦਰਸਨ ਬਹੁਤ ਹੈਨ, ਸਾਨੂ ਤਾ ਨਾਮ ਜਪਣ ਬਾਲਿਆ ਦਾ ਦਰਸਨ ਬਡਾ ਦੁਰਲਭ ਹੈ। ਜੇ ਗੁਰੂ ਕਰਾਊਗਾ ਤਾ ਭਾਈ ਸੰਗਤ ਦੇ ਈ ਦਰਸਨ ਕਰਨੇ ਹੈਨ, ਸੰਗਤਿ ਨੂੰ ਹੀ ਦੇਣੇ ਹੈ। ਹਮਾਰਾ ਤਾ ਭਾਈ ਸਾਕ ਨਾਤਾ ਸਾਧ ਸੰਗਤਿ ਈ ਹੈ।"[15]

ਉਨ੍ਹਾਂ ਦੀਆਂ ਕੁੱਝ ਚਿੱਠੀਆਂ ਉਨ੍ਹਾਂ ਦੀ 'ਸਿੰਘ' ਜਾਂ 'ਸਿੱਖ' ਦੀ ਅਵਧਾਰਨਾ ਉੱਪਰ ਚੋਖਾ ਚਾਨਣ ਪਾਉਂਦੀਆਂ ਹਨ। ਇਨ੍ਹਾਂ ਦੋਵਾਂ ਸ਼ਬਦਾਂ ਨੂੰ ਇੱਕ ਦੂਜੇ ਦੇ ਬਦਲ ਦੇ ਤੌਰ 'ਤੇ ਵਰਤਿਆ ਗਿਆ ਹੈ। ਇਨ੍ਹਾਂ ਸ਼ਬਦਾਂ ਤੋਂ ਇਲਾਵਾ ਉਨ੍ਹਾਂ 'ਖ਼ਾਲਸੇ' ਦੀ ਧਾਰਨਾ ਦੀ ਵਰਤੋਂ ਵੀ ਕੀਤੀ ਹੈ। ਉਨ੍ਹਾਂ ਦੀਆਂ ਚਿੱਠੀਆਂ ਦੇ ਸੰਦਰਭ ਤੋਂ ਗਿਆਤ ਹੁੰਦਾ ਹੈ ਕਿ ਉਨ੍ਹਾਂ ਇਹ ਤਿੰਨੇ ਸ਼ਬਦ ਨਾਮਧਾਰੀ ਗੁਰੂ ਦੇ ਅਨੁਯਾਈਆਂ ਲਈ ਵਰਤੇ ਹਨ। ਪਰ ਉਹ 'ਬਾਣੀ' ਦੇ ਸੰਬੰਧ ਵਿਚ ਵੀ ਇਨ੍ਹਾਂ ਸ਼ਬਦਾਂ ਦੀ ਵਿਆਖਿਆ ਕਰ ਦਿੰਦੇ ਹਨ। ਕਈ ਵਾਰੀ ਉਨ੍ਹਾਂ ਦਾ ਸੰਦਰਭ ਸਿੱਖ ਇਤਿਹਾਸ ਜਾਂ ਸਿੱਖ ਪਰੰਪਰਾ ਹੁੰਦਾ ਹੈ। ਪਹਿਲੇ ਦੋ ਸ਼ਬਦਾਂ (ਸਿੰਘ ਅਤੇ ਸਿੱਖ) ਦੀ ਗੱਲ ਕਰੀਏ ਤਾਂ ਉਹ ਆਖਦੇ ਹਨ ਕਿ ਸਿੱਖ ਉਹ ਹੈ ਜੋ 'ਗੁਰੂ-ਸ਼ਬਦ' ਜਾਂ 'ਸ਼ਬਦ-ਗੁਰੂ' ਵਿਚ ਵਿਸ਼ਵਾਸ਼ ਰਖਦਾ ਹੈ। ਇਸ ਦਾ ਗੁੱਝਾ ਅਰਥ ਹੈ ਕਿ ਜੋ 'ਗੁਰਬਾਣੀ' ਵਿਚ ਵਿਸ਼ਵਾਸ਼ ਰਖਦਾ ਹੈ।

> "ਸਿਖੀ ਤਾ ਭਾਈ ਗੁਰੂ ਸਬਦ ਦੇ ਮੰਨਣ ਦੀ ਹੈ। ਬਿਨਾ ਗੁਰਿ ਸਬਦ ਮੰਨੇ ਸਿਖੁ ਨਹੀਂ ਬਣਦਾ, ਨਹੀਂ ਸਾਧੁ ਬਣਦਾ ਹੈ, ਭਾਮੇ ਕਿਤਨੇ ਬਾਨੇ ਬਣਾਵੇ ਕੋਈ, ਪਰ ਗੁਰੂ ਸਬਦ ਮੰਨੇ ਬਿਨਾ ਕੁਛ ਵੀ ਨਹੀਂ ਹਥਿ ਆਉਂਦਾ, ਏਹੁ ਸ੍ਰਬ ਸਾਸਤ੍ਰਾ ਦਾ ਮਤੁ ਹੈ।"[16]

ਸਿੱਖ ਧਰਮ ਵਿਚ 'ਸ਼ਬਦ' ਅਤੇ 'ਗੁਰੂ' ਦੀ ਅਵਧਾਰਨਾ ਇੱਕੋ ਜਿਹੀ ਹੈ। ਨਾਮਧਾਰੀ ਗੁਰੂ ਲਈ 'ਗੁਰੂ-ਸ਼ਬਦ' ਪਰਮ ਪਰਮੇਸਰ ਹੈ। ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ "ਆਪਣਾ ਮਨ ਗੁਰੂ-ਸ਼ਬਦ ਵਿਚ ਰਮਾਉ, ਜੋ ਹਰ ਚੀਜ਼ ਤੋਂ ਉੱਤੇ ਹੈ।" (ਗੁ. ਗ੍ਰ. 904); "ਸ਼ਬਦ ਦੁਆਰਾ ਹੀ ਪ੍ਰਭੂ ਪ੍ਰੀਤਮ ਦੀ ਪਛਾਣ ਕੀਤੀ ਜਾਂਦੀ ਹੈ; ਗੁਰੂ (ਗੁਰਵਾਕ) ਸ਼ਬਦ ਦੁਆਰਾ ਹੀ ਮਨ ਵਿਚ ਸੱਚ ਦਾ ਵਾਸਾ ਹੁੰਦਾ ਹੈ।"[17] (ਗੁ. ਗ੍ਰ. 55)"

ਇਨ੍ਹਾਂ ਚਿੱਠੀਆਂ ਵਿਚ ਨਾਮਧਾਰੀ ਗੁਰੂ ਨੇ 'ਗੁਰੂ' ਸ਼ਬਦ ਦੀ ਵਰਤੋਂ ਪਰਮਾਤਮਾ ਦੇ ਅਰਥਾਂ ਵਿਚ ਕੀਤੀ ਹੈ। ਉਨ੍ਹਾਂ ਦੀ ਹਰ ਚਿੱਠੀ ਦਾ ਆਰੰਭ 'ਮੂਲ ਮੰਤਰ' ਨਾਲ ਹੁੰਦਾ ਹੈ, ਜਿਸ ਦਾ ਅਰਥ ਹੈ "ਪਰਮਾਤਮਾ ਇੱਕ ਹੈ ਅਤੇ ਉਸ ਨੂੰ ਗੁਰ ਪ੍ਰਸਾਦਿ ਦੁਆਰਾ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ।" ਨਾਮਧਾਰੀ ਗੁਰੂ ਨੂੰ ਗੁਰੂ ਨਾਨਕ ਦੇ ਇਨ੍ਹਾਂ ਬਚਨਾਂ 'ਤੇ ਜ਼ਬਰਦਸਤ ਵਿਸ਼ਵਾਸ਼ ਸੀ ਕਿ ਕੇਵਲ ਪਰਮਾਤਮਾ ਹੀ ਉਨ੍ਹਾਂ ਦਾ ਗੁਰੂ ਹੈ। ਉਨ੍ਹਾਂ ਸੱਚੇ

ਗੁਰੂ ਅਤੇ ਕੂੜ ਮਾਨਵ-ਗੁਰੂ ਵਿਚਲਾ ਫ਼ਰਕ ਸਮਝਾਇਆ ਹੈ। ਨਾਮਧਾਰੀ ਗੁਰੂ ਨੇ ਅਧਿਆਤਮਿਕ ਮਾਮਲਿਆਂ ਵਿਚ ਵੀ ਅਤੇ ਸੰਸਾਰਕ ਮਾਮਲਿਆਂ ਵਿਚ ਵੀ ਪਰਮਾਤਮਾ ਦੀ ਸਰਬ-ਉੱਚਤਾ ਕਾਇਮ ਰੱਖੀ ਹੈ। ਉਨ੍ਹਾਂ ਦੀਆਂ ਕੁਝ ਚਿੱਠੀਆਂ ਦਾ ਆਰੰਭ ਖ਼ਾਲਸੇ ਦੀ ਲੋਕ-ਪ੍ਰਚਲਿਤ ਸ਼ੈਲੀ ਨਾਲ ਹੁੰਦਾ ਹੈ।

> "ਲਿਖਤੁਮ ਰਾਮ ਸਿੰਘ, ਹੋਰ ਸੰਬੂਹ ਖਾਲਸਾ ਜੀ ਭੈਣੀ ਦਾ, ਸੰਬੂਹ ਖਾਲਸੇ ਜੀ ਕੋ ਸਿਰੀ ਵਾਹਿਗੁਰੂ ਜੀ ਕਾ ਖਾਲਸਾ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ।"[18]

ਇਨ੍ਹਾਂ ਉਪਦੇਸ਼ਾਂ ਦੇ ਆਧਾਰ 'ਤੇ ਨਾਮਧਾਰੀ ਗੁਰੂ ਨੇ ਬੇਦੀਆਂ ਅਤੇ ਸੋਢੀਆਂ ਨੂੰ ਝੂਠੇ ਗੁਰੂ ਅਤੇ ਪਖੰਡੀ ਸਮਝਿਆ ਸੀ। ਆਖਦੇ ਹਨ ਕਿ ਉਹ ਕਿਹਾ ਕਰਦੇ ਸਨ— "ਸੱਪੋ, ਸ਼ੀਹੋਂ, ਸੋਢੀਓਂ ਬਖ਼ਸ਼ ਲਈਂ ਕਰਤਾਰ।"[19] ਜਿਵੇਂ ਸਮਾਜਿਕ ਮਾਹੌਲ ਵਿਚ ਨਜ਼ਰ ਆ ਰਿਹਾ ਸੀ ਆਨੰਦਪੁਰ ਅਤੇ ਕਰਤਾਰਪੁਰ ਦੇ ਸੋਢੀਆਂ ਦੇ ਵਾਰਿਸਾਂ ਅਤੇ ਡੇਰਾ ਬਾਬਾ ਨਾਨਕ ਅਤੇ ਰਾਵਲਪਿੰਡੀ ਦੇ ਬੇਦੀਆਂ ਪਾਸ ਵਿਸ਼ਾਲ ਜ਼ਮੀਨਾਂ-ਜਾਇਦਾਦਾਂ ਸਨ ਅਤੇ ਉਨ੍ਹਾਂ ਦੇ ਹਜ਼ਾਰਾਂ ਸ਼ਰਧਾਲੂ ਸਨ। ਕਿਉਂਕਿ ਸੋਢੀ ਅਤੇ ਬੇਦੀ ਝੂਠੇ ਗੁਰੂ ਸਨ, ਇਸ ਲਈ ਨਾਮਧਾਰੀ ਗੁਰੂ ਨੇ ਆਪਣੀ ਸੰਗਤ ਨੂੰ ਕੇਵਲ ਸੱਚੇ ਗੁਰੂ ਦੀ ਉਪਾਸ਼ਨਾ ਅਤੇ ਗੁਰੂ ਗ੍ਰੰਥ ਸਾਹਿਬ ਦੇ ਅਖੰਡ ਪਾਠ ਕਰਨ ਦਾ ਉਪਦੇਸ਼ ਦਿੱਤਾ। ਉਨ੍ਹਾਂ ਦੀਆਂ ਚਿੱਠੀਆਂ ਵਿਚ ਅਨੇਕਾਂ ਅਜਿਹੇ ਹਵਾਲੇ ਮਿਲਦੇ ਹਨ ਜਿਨ੍ਹਾਂ ਤੋਂ ਉਨ੍ਹਾਂ ਦੇ ਗ੍ਰੰਥ ਸਾਹਿਬ ਦੀ ਸਰਬਉੱਚਤਾ ਵਿਚ ਵਿਸ਼ਵਾਸ਼ ਦਾ ਪਤਾ ਚਲਦਾ ਹੈ। ਉਹ ਆਪ ਆਖਦੇ ਸਨ ਕਿ ਨਾ ਮੈਂ ਗੁਰੂ ਹਾਂ, ਨਾ ਗੁਰੂ ਬਣਨ ਦੀ ਮੇਰੀ ਕਾਮਨਾ ਹੈ। ਇਹ ਤਾਂ ਉਨ੍ਹਾਂ ਦੇ ਵਿਰੋਧੀਆਂ ਵੱਲੋਂ ਉਨ੍ਹਾਂ ਵਿਰੁੱਧ ਕੀਤਾ ਗਿਆ ਝੂਠਾ ਪ੍ਰਚਾਰ ਸੀ। ਉਨ੍ਹਾਂ ਆਖਿਆ ਸੀ—"ਮੈਂ ਤਾ ਗੁਰੂ ਨਹੀਂ, ਗੁਰਾ ਕੀ ਵਡਿਆਈ ਕਰੋ। ਨਾਮ ਤੇ ਮੰਗੋ ਜੋ ਮੰਗਣਾ ਹੈ, ਅਰ ਨਾਮ ਹੀ ਸਭਿ ਕਿਛੁ ਦੇਣ ਨੂ ਸਮਰਥ ਹੈ। ਨਾਮ ਹੀ ਬਖਸਣਿ ਵਾਲਾ ਹੈ। ਮੈ ਬੀ ਨਾਮ ਦਾ ਮੰਗਤਾ ਹਾਂ। ਮੇਰੀ ਵਡਿਆਈ ਕਿਛੁ ਨਾ ਕਰੋ। ਜਿਨ ਏਹੁ ਰਚਨ ਰਚਿਆ ਹੈ ਓਸ ਦੀ ਵਡਿਆਈ ਕਰੋ।"[20]

ਨਾਮਧਾਰੀ ਗੁਰੂ ਰਾਮ ਸਿੰਘ ਨੇ 'ਰਹਿਤ ਮਰਿਆਦਾ' ਨੂੰ ਮੁੜ ਸੁਰਜੀਤ ਕੀਤਾ, ਜਿਸ ਦੇ ਮੁੱਖ ਲੱਛਣ ਆਦਿ ਗ੍ਰੰਥ, ਦਸ਼ਮ ਗ੍ਰੰਥ, ਪ੍ਰੇਮ ਸੁਮਾਰਗ ਅਤੇ ਸੌ ਸਾਖੀਆਂ ਵਿਚ ਪ੍ਰਾਪਤ ਹਨ। ਪ੍ਰੇਮ ਸੁਮਾਰਗ ਅਤੇ ਸੌ ਸਾਖੀਆਂ ਵਿਚ ਹੋਈਆਂ ਭਵਿੱਖਬਾਣੀਆਂ ਵਿਚ ਉਨ੍ਹਾਂ ਦਾ ਅਟਲ ਵਿਸ਼ਵਾਸ਼ ਸੀ। ਆਪਣੀ ਇੱਕ ਚਿੱਠੀ ਵਿਚ ਉਨ੍ਹਾਂ ਲਿਖਿਆ :-

> "ਅੱਗੇ ਗੁਰੂ ਵੇਅੰਤੁ ਹੈ। ਆਪਣੇ ਭਾਣੇ ਨੂ ਆਪੇ ਹੀ ਜਾਣਦਾ ਹੈ। ਪਰ ਏਹੁ ਹੁਕਮੁ ਗੁਰੂ ਜੀ ਦਾ ਈ ਲਿਖਾ ਹੈ, ਤਾ ਮੈ ਲਿਖਾ ਹੈ। ਹੋਰ ਜੀ ਹੁਕਮਨਾਮੇ ਮੈ ਕੀ ਲਿਖਣੇ ਹੈ। ਹੁਕਮਨਾਮੇ ਤਾ ਗੁਰੂ ਜੀ ਦੇ ਈ ਲਿਖੇ ਦੇਖ ਲੈਣੇ ਜਿਨ ਦੇਖਣੇ ਹੋਣਿ, ਮੰਨਣੇ ਹੋਣ। ਮੰਨੇ ਬਿਨਾ ਦੇਖੇ ਦਾ ਕੁਛੁ ਫਾਇਦਾ ਨਹੀਂ ਹੁੰਦਾ। ਦੋ ਈ ਤਾਂ ਗਰੰਥ ਸਾਹਿਬ, ਸੌ ਸਾਖੀ, ਪਰੇਮ ਸੁਮਾਰਗੁ ਏਹੁ ਹੁਕਮਨਾਮਾ ਹੈ ਸਾਰੀ ਸੰਗਤ ਕੋ ਅਰੁ ਸਾਰੇ ਭੇਖਾ ਕੋ, ਜਾਤਾ ਕੋ।"[21]

ਪਰ ਜਿਸ 'ਰਹਿਤ ਮਰਿਆਦਾ' ਦਾ ਉਨ੍ਹਾਂ ਸੰਤ ਖ਼ਾਲਸਾ ਲਈ ਨਿਰਧਾਰਨ ਕੀਤਾ ਹੈ, ਉਹ ਉਹੋ ਹੈ ਜਿਸ ਦੀ ਵਕਾਲਤ 'ਪ੍ਰੇਮ ਸੁਮਾਰਗ' ਵਿਚ ਵੀ ਕੀਤੀ ਗਈ ਹੈ। 'ਪ੍ਰੇਮ ਸੁਮਾਰਗ' ਦਾ ਸ਼ਾਬਦਿਕ ਅਰਥ ਹੈ 'ਪ੍ਰੇਮ ਦਾ ਸੱਚਾ ਮਾਰਗ।'

> ਇਹ ਪੁਰਾਣੀ ਪੰਜਾਬੀ ਵਿਚ ਲਿਖੀ ਕਿਸੇ ਅਗਿਆਤ ਲੇਖਕ ਦੀ ਰਚਨਾ ਹੈ, ਜਿਸ ਵਿਚ ਸਿੱਖ ਜੀਵਨ ਸ਼ੈਲੀ ਅਤੇ ਸਿੱਖ ਸਮਾਜ ਦਾ ਆਦਰਸ਼ ਪ੍ਰਸਤੁਤ ਕੀਤਾ ਗਿਆ ਹੈ। ਸ਼ਾਇਦ ਅਠਾਰ੍ਹਵੀਂ ਸਦੀ ਵਿਚ ਲਿਖਿਆ ਇਹ ਗ੍ਰੰਥ ਇਕ ਤਰ੍ਹਾਂ ਨਾਲ ਰਹਿਤਨਾਮਾ ਹੈ, ਜੋ ਖ਼ਾਲਸਾ ਪੰਥ ਦੇ ਮੈਂਬਰਾਂ ਲਈ ਧਾਰਮਿਕ ਅਤੇ ਸਮਾਜਿਕ, ਨਿਜੀ ਅਤੇ ਜਨਤਕ ਵਿਵਹਾਰ ਦੇ ਪ੍ਰਤੀਮਾਨ ਨਿਰਧਾਰਤ ਕਰਨ ਦਾ ਯਤਨ ਕਰਦਾ ਹੈ। ਇਸ ਵਿਚ ਨਾਗਰਿਕ ਅਤੇ ਫੌਜੀ ਪ੍ਰਸ਼ਾਸਨ ਦੇ ਵੇਰਵੇ ਸਹਿਤ ਸਿੱਖ ਰਾਜ-ਪ੍ਰਬੰਧ ਦਾ ਇਕ ਵਿਆਪਕ ਆਦਰਸ਼ ਪੇਸ਼ ਕੀਤਾ ਗਿਆ ਹੈ।[22]

ਜੇਕਰ ਨਾਮਧਾਰੀ ਗੁਰੂ ਰਾਮ ਸਿੰਘ ਦੀਆਂ ਚਿੱਠੀਆਂ ਦੀ ਤੁਲਨਾ ਪ੍ਰੇਮ ਸੁਮਾਰਗ ਦੇ ਅਧਿਆਇਆਂ ਦੀ ਵਿਸ਼ਾ-ਵਸਤੂ ਨਾਲ ਕੀਤੀ ਜੀਵੇ ਤਾਂ ਪਤਾ ਲੱਗਦਾ ਹੈ ਕਿ ਨਾਮਧਾਰੀ ਗੁਰੂ ਉਨ੍ਹਾਂ ਉਦੇਸ਼ਾਂ ਨੂੰ ਹੀ ਪ੍ਰਾਪਤ ਕਰਨਾ ਚਾਹੁੰਦੇ ਸਨ, ਜਿਨ੍ਹਾਂ ਲਈ ਗੁਰੂ ਗੋਬਿੰਦ ਸਿੰਘ ਨੇ ਖ਼ਾਲਸੇ ਦੀ ਸਿਰਜਣਾ ਕੀਤੀ ਸੀ। ਖ਼ਾਲਸੇ ਅਤੇ ਸਲਤਨਤ ਲਾਹੌਰ ਦੀ ਖ਼ਾਲਸਾ ਫੌਜ ਦੀ ਪਤਿਤ ਅਵਸਥਾ ਨੇ ਨਾਮਧਾਰੀ ਗੁਰੂ ਨੂੰ ਗੁਰੂ ਗੋਬਿੰਦ ਸਿੰਘ ਦਾ ਸੱਚਾ ਖ਼ਾਲਸਾ ਸੁਰਜੀਤ ਕਰਨ 'ਤੇ ਮਜਬੂਰ ਕੀਤਾ ਸੀ, ਜੋ ਮਲੇਛਾਂ ਦੇ ਹਰ ਜ਼ੁਲਮ ਦਾ ਮੁਕਾਬਲਾ ਕਰ ਸਕਦਾ ਹੋਵੇ। ਉਨ੍ਹਾਂ ਦੀ ਨਜ਼ਰ ਵਿਚ ਸਿੱਖ ਜੀਵਨ-ਜਾਚ ਅਤੇ ਖ਼ਾਲਸਾ ਰਾਜ ਦੇ ਦੁਸ਼ਮਨ ਮਲੇਛ ਸਨ। ਪ੍ਰੇਮ ਸੁਮਾਰਗ ਤੋਂ ਨਾਮਧਾਰੀ ਗੁਰੂ ਨੂੰ ਇਹ ਸੰਦੇਸ਼ ਮਿਲਿਆ ਕਿ ਸੱਚੇ ਖ਼ਾਲਸੇ ਲਈ ਲਾਜ਼ਮੀ ਹੈ ਕਿ ਉਹ ਬੁਰਾਈਆਂ ਦਾ ਤਿਆਗ ਕਰ ਕੇ ਆਪਣੇ ਸਦਗੁਣਾਂ ਨੂੰ ਉਭਾਰੇ। ਪ੍ਰੇਮ ਸੁਮਾਰਗ ਵਿਚ ਸਿੱਖ ਲਈ ਨਿਮਨ-ਲਿਖਤ ਨਿਤਾਪ੍ਰਤੀ ਕਾਰ-ਵਿਹਾਰ ਦੱਸੀ ਗਈ ਹੈ :-

> "ਸਿੱਖ ਦੀ ਨਿਤਾਪ੍ਰਤੀ ਕਾਰ-ਵਿਹਾਰ ਇਹ ਨਿਰਧਾਰਤ ਕੀਤੀ ਗਈ ਹੈ ਕਿ ਉਹ ਸਵੇਰੇ ਸੁਵਖ਼ਤੇ ਜਾਗੇ, ਉਠ ਕੇ ਇਸ਼ਨਾਨ ਕਰੇ, ਸਵੇਰ ਵੇਲੇ ਜਪੁ ਅਤੇ ਜਾਪ ਦਾ ਪੰਜ ਵਾਰੀ ਪਾਠ ਕਰੇ। ਦੁਪਹਿਰੇ ਫਿਰ ਜਪੁ ਅਤੇ ਜਾਪ ਦਾ ਪਾਠ ਕਰੇ। ਸ਼ਾਮੀਂ ਸੋਦਰ, ਜਪੁ ਅਤੇ ਜਾਪ ਦਾ ਪਾਠ ਕਰੇ ਅਤੇ ਰਾਤੀਂ ਸੌਣ ਤੋਂ ਪਹਿਲਾਂ ਬਚਿੱਤਰ ਨਾਟਕ ਅਤੇ ਕੀਰਤਨ ਸੋਹਲਾ ਪੜ੍ਹੇ। (1) ਪਰਮਾਤਮਾ ਦੇ ਨਿਰੰਤਰ ਧਿਆਨ, ਈਮਾਨਦਾਰ ਮਿਹਨਤ, ਆਪਸੀ ਸਹਿਯੋਗ ਅਤੇ ਪਿਆਰ 'ਤੇ ਜ਼ੋਰ ਦਿੱਤਾ ਗਿਆ ਹੈ (2) ਸਿੱਖ ਲਈ ਲਾਜ਼ਮੀ ਹੈ ਕਿ ਉਹ ਵਿਭਚਾਰ, ਪਰ-ਇਸਤਰੀ-ਗਮਨ, ਲਾਲਚ, ਕ੍ਰੋਧ, ਚੋਰੀ, ਹੰਕਾਰ, ਨਿੰਦਾ-ਚੁਗਲੀ, ਝੂਠ, ਇਥੋਂ ਤਕ ਕਿ ਦੂਜਿਆਂ ਨੂੰ ਹਾਨੀ ਪੁਚਾਉਣ ਵਾਲੇ ਸੱਚ ਦਾ

ਵੀ ਤਿਆਗ ਕਰੇ। ਉਹ ਸਦਾ ਆਪਣੇ ਹੱਥਾਂ 'ਤੇ ਕਾਬੂ ਰੱਖੇ, ਆਪਣੇ ਗੁਜ਼ਾਰੇ ਲਈ ਕਿਰਤ ਕਰੇ, ਅਤਿਥੀ ਦਾ ਸਤਿਕਾਰ ਕਰੇ, ਸਾਥੀ ਸਿੱਖਾਂ ਨੂੰ 'ਸਿੰਘ ਜੀ' ਆਖ ਕੇ ਸੰਬੋਧਨ ਕਰੇ ਅਤੇ ਹਰ ਅਵਸਥਾ ਵਿਚ ਅਕਾਲ ਪੁਰਖ ਦੇ ਭਾਣੇ ਸਾਮ੍ਹਣੇ ਸੀਸ ਝੁਕਾਵੇ। ਪੁਸਤਕ ਵਿਚ ਖ਼ਾਲਸਾ ਸਜਣ ਦੀ ਵਿਧੀ ਅਤੇ ਸਮਾਜਿਕ ਵਰਤਾਰੇ ਦੇ ਸਿਧਾਂਤ ਵੀ ਨਿਸ਼ਚਿਤ ਕੀਤੇ ਗਏ ਹਨ। (3) ਬੱਚੇ ਦੇ ਜਨਮ ਸਮੇਂ ਕੀਤੀਆਂ ਜਾਣ ਵਾਲੀਆਂ ਰਸਮਾਂ (4) ਜੀਵਨ ਸਾਥੀ ਦੀ ਚੋਣ ਲਈ ਨਿਯਮ, ਵਿਆਹ ਦੀ ਉਮਰ ਅਤੇ ਵਿਧਵਾ ਨੂੰ ਮੁੜ ਵਿਆਹ ਕਰਾਉਣ ਦੀ ਆਗਿਆ (5) ਕਿਸ ਪ੍ਰਕਾਰ ਦਾ ਭੋਜਨ ਸਿੱਖ ਨੂੰ ਛਕਣਾ ਚਾਹੀਦਾ ਹੈ ਅਤੇ ਵਿਸ਼ੇਸ਼ ਤੌਰ 'ਤੇ ਉਸ ਨੂੰ ਕਿਹੜੇ-ਕਿਹੜੇ ਨਸ਼ਿਆਂ ਤੋਂ ਬਚਣਾ ਚਾਹੀਦਾ ਹੈ। ਸਾਫ-ਸਫਾਈ 'ਤੇ ਵਿਸ਼ੇਸ਼ ਜ਼ੋਰ ਦਿੱਤਾ ਗਿਆ ਹੈ (6) ਕਿਹੋ ਜਿਹੇ ਗਹਿਣੇ-ਕੱਪੜੇ ਸਿੱਖ ਨੂੰ ਪਾਉਣੇ ਚਾਹੀਦੇ ਹਨ, ਕਿਹੜੇ ਧੰਦੇ ਉਸ ਨੂੰ ਜ਼ਰੂਰ ਕਰਨੇ ਚਾਹੀਦੇ ਹਨ ਅਤੇ ਕਿਹੜੇ ਧੰਦੇ ਉਸ ਦੇ ਲਈ ਵਰਜਿਤ ਹਨ (7) ਸੱਚ ਬੋਲਣਾ ਸਭ ਤੋਂ ਉੱਤਮ ਗੁਣ ਹੈ। ਜੋ ਆਪਣੀ ਕਸਮ ਤੋੜੇਗਾ, ਉਹ ਨਰਕ ਦੇ ਅੰਨ੍ਹੇ ਖੂਹ ਵਿਚ ਡਿੱਗੇਗਾ। ਜੋ ਝੂਠੀ ਗਵਾਹੀ ਦਿੰਦਾ ਹੈ, ਉਹ ਪਾਪੀ ਹੈ। ਰਾਜਿਆਂ-ਮਹਾਰਾਜਿਆਂ ਨੂੰ ਇਨ੍ਹਾਂ ਨੈਤਿਕ ਸਿਧਾਂਤਾਂ ਤੋਂ ਛੋਟ ਨਹੀਂ ਮਿਲ ਸਕਦੀ।"[23]

ਇਸ ਤੋਂ ਇਲਾਵਾ ਪ੍ਰੇਮ ਸੁਮਾਰਗ ਵਿਚ ਸਿੱਖਾਂ ਦੇ ਰਾਜ ਪ੍ਰਬੰਧ ਦਾ ਵਰਣਨ ਵੀ ਕੀਤਾ ਗਿਆ ਹੈ, ਜੋ ਬੁਨਿਆਦੀ ਤੌਰ 'ਤੇ ਇਕ ਉਦਾਰਵਾਦੀ ਬਾਦਸ਼ਾਹੀ ਸੀ, ਜਿਸ ਵਿਚ ਸਮੂਹ ਸ਼ਕਤੀਆਂ ਪੰਥ ਨੂੰ ਨਹੀਂ, ਰਾਜੇ ਨੂੰ ਦਿੱਤੀਆਂ ਹੋਈਆਂ ਸਨ। ਕੇਂਦਰੀ ਸਥਾਨ ਰਾਜੇ ਨੂੰ ਹੀ ਪ੍ਰਾਪਤ ਸੀ ਜੋ ਆਜ਼ਾਦਾਨਾ ਤੌਰ 'ਤੇ ਫੈਸਲੇ ਲੈਂਦਾ ਸੀ ਅਤੇ ਨਿਆਂ ਕਰਦਾ ਸੀ। ਪ੍ਰੇਮ ਸੁਮਾਰਗ ਅਨੁਸਾਰ ਰਾਜੇ ਦਾ ਖ਼ਾਲਸਾ ਪੰਥ ਪ੍ਰਤੀ ਵਿਸ਼ੇਸ਼ ਧਿਆਨ ਦੇਣਾ ਬਣਦਾ ਸੀ, ਪੰਜਾਬੀ ਰਾਜ ਦੀ ਰਾਜ ਭਾਸ਼ਾ ਹੋਣੀ ਸੀ ਅਤੇ ਸਾਰੇ ਸਿੱਖ ਬਾਲਾਂ ਨੂੰ ਖ਼ਾਲਸਾ ਰਹਿਤ ਦੀ ਸਿਖਲਾਈ ਦਿੱਤੀ ਜਾਣੀ ਸੀ। ਹਾਲਾਂਕਿ ਨਾਮਧਾਰੀ ਗੁਰੂ ਦੀਆਂ ਚਿੱਠੀਆਂ ਵਿਚ ਸਿੱਖ ਰਾਜ-ਪ੍ਰਬੰਧ ਦਾ ਵਿਸ਼ਾ ਨਹੀਂ ਛੋਹਿਆ ਗਿਆ ਹੈ ਪਰ ਕੂਕਿਆਂ ਦੀਆਂ ਰਾਜਨੀਤਿਕ ਗਤੀਵਿਧੀਆਂ ਖ਼ਾਲਸਾ ਰਾਜ ਦੀ ਬਹਾਲੀ ਵੱਲ ਹੀ ਪ੍ਰੇਰਿਤ ਸਨ। ਨਾਮਧਾਰੀ ਗੁਰੂ ਰਾਮ ਸਿੰਘ ਦਾ ਖ਼ਾਲਸਾ ਰਾਜ ਦਾ ਸੰਕਲਪ ਪ੍ਰੇਮ ਸੁਮਾਰਗ ਵਿਚ ਦੱਸੇ ਸਿੱਖ ਰਾਜ-ਪ੍ਰਬੰਧ ਦੇ ਦਾਇਰੇ ਵਿਚ ਹੀ ਆਉਂਦਾ ਹੈ।

ਨਾਮਧਾਰੀ ਗੁਰੂ ਦੀਆਂ ਚਿੱਠੀਆਂ ਵਿਚ ਅਤੇ ਹੋਰਨਾ ਕੂਕਿਆਂ ਵੱਲੋਂ ਵੀ ਸੌ ਸਾਖੀਆਂ ਦਾ ਜੋ ਜ਼ਿਕਰ ਹੋਇਆ ਹੈ, ਉਸ ਦਾ ਮੂਲ ਉਦੇਸ਼ ਖ਼ਾਲਸਾ ਰਾਜ ਦੀ ਬਹਾਲੀ ਅਤੇ ਨਾਮਧਾਰੀ ਕਾਰਜ-ਕਰਤਾਵਾਂ ਨੂੰ ਇਸ ਉਦੇਸ਼ ਵੱਲ ਪ੍ਰੇਰਿਤ ਕਰਨਾ ਸੀ। ਇਹ ਉਹੋ ਚਿੱਠੀਆਂ ਹਨ ਜਿਨ੍ਹਾਂ ਦੁਆਰਾ ਨਾਮਧਾਰੀ ਗੁਰੂ ਨੇ ਆਪਣੇ ਅਨੁਯਾਈਆਂ ਨੂੰ ਸੰਸਾਰਿਕ ਅਤੇ

ਅਧਿਆਤਮਿਕ ਮਾਰਗ-ਦਰਸ਼ਨ ਪ੍ਰਦਾਨ ਕੀਤਾ ਸੀ। ਕਿਉਂਕਿ ਸੌ ਸਾਖੀਆਂ ਵਿਚ ਖ਼ਾਲਸੇ ਨੂੰ ਦੁਸ਼ਮਨ ਉੱਪਰ ਆਪਣੀ ਅੰਤਮ ਜਿੱਤ ਦਰਜ ਕਰਨ ਲਈ ਮੁੜ ਤੋਂ ਉਤਸ਼ਾਹਿਤ ਕਰਨ ਦੀ ਸਮਰੱਥਾ ਸੀ, ਇਸ ਲਈ ਗੁਰੂ ਨੇ ਇਸ ਨੂੰ ਸਾਧਨ ਬਣਾ ਲਿਆ। 'ਰਾਜ ਕਰੇਗਾ ਖ਼ਾਲਸਾ' ਵਿਚ ਖ਼ਾਲਸੇ ਦੀ ਨਿਸ਼ਠਾ ਸਥਾਪਿਤ ਪ੍ਰਭੁਸੱਤਾ ਲਈ ਖ਼ਤਰਾ ਬਣਦੀ ਸੀ। ਆਪਣੇ ਜੀਵਨ ਦੇ ਅੰਤਮ ਪੜਾਅ ਵਿਚ ਨਾਮਧਾਰੀ ਗੁਰੂ ਰਾਮ ਸਿੰਘ ਦਾ ਸੌ ਸਾਖੀਆਂ ਦੀ ਬਾਣੀ ਵਿਚ ਵਿਸ਼ਵਾਸ਼ ਪਕੇਰਾ ਹੋ ਗਿਆ ਸੀ। ਉਨ੍ਹਾਂ ਦੇ ਜੀਵਨ ਕਾਲ ਵਿਚ ਸੌ ਸਾਖੀਆਂ ਨਿਰਾ ਧਾਰਮਿਕ ਸਾਹਿਤ ਹੀ ਨਹੀਂ ਸਨ ਸਗੋਂ ਭਵਿੱਖ ਵਿਚ ਸਥਾਪਿਤ ਹੋਣ ਵਾਲੇ ਰਾਜ-ਪ੍ਰਬੰਧ ਦਾ ਪਾਠ ਵੀ ਸਨ।[24]

ਜਿਵੇਂ ਪਹਿਲਾਂ ਆਖ ਆਏ ਹਾਂ, ਨਾਮਧਾਰੀਆਂ ਨੇ ਬਹੁਤ ਪਹਿਲਾਂ 1863 ਵਿੱਚ ਹੀ ਸੌ ਸਾਖੀਆਂ ਦੇ ਨਵੇਂ ਰੂਪ ਦਾ ਪ੍ਰਸਾਰ ਕਰ ਦਿੱਤਾ ਸੀ। ਇਨ੍ਹਾਂ ਸਾਖੀਆਂ ਦੇ ਆਧਾਰ 'ਤੇ ਹੀ ਉਨ੍ਹਾਂ ਆਪਣੇ ਅਧਿਆਤਮਿਕ ਗੁਰੂ ਨੂੰ ਗੁਰੂ ਗੋਬਿੰਦ ਸਿੰਘ ਦੇ ਅਵਤਾਰ ਰੂਪ ਵਿਚ ਗ੍ਰਹਿਣ ਕੀਤਾ ਅਤੇ ਉਨ੍ਹਾਂ ਦੀਆਂ ਆਸ਼ਾਵਾਂ 'ਤੇ ਪੂਰਨੇ ਪਾਉਣ ਦਾ ਯਤਨ ਕੀਤਾ। ਆਰੋਪ ਲਗਾਇਆ ਗਿਆ ਕਿ ਉਨ੍ਹਾਂ ਕਥਿਤ ਤੌਰ 'ਤੇ ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਕਵੀ ਭਾਈ ਗੁਰਬਖ਼ਸ਼ ਸਿੰਘ (ਭਾਈ ਰਾਮ ਕੁੰਵਰ ਦੇ ਨਾਂ ਤੋਂ ਵਧੇਰੇ ਪ੍ਰਸਿਧ) ਦੁਆਰਾ ਰਚਿਤ ਸੌ ਸਾਖੀਆਂ ਦੀ ਵਿਸ਼ਾ-ਵਸਤੂ ਵਿਚ ਅਨੇਕਾਂ ਤਬਦੀਲੀਆਂ ਅਤੇ ਪਾਠਾਂਤਰ ਕਰ ਦਿੱਤੇ ਸਨ। ਖ਼ਾਲਸਾ ਰਾਜ ਉੱਪਰ ਅੰਗਰੇਜ਼ਾਂ ਦੇ ਕਬਜ਼ੇ ਮਗਰੋਂ ਸੌ ਸਾਖੀਆਂ ਸਿੱਖਾਂ ਵਿਚਕਾਰ ਬਹੁਤ ਲੋਕਪ੍ਰਿਯ ਹੋਈਆਂ ਕਿਉਂਕਿ ਇਨ੍ਹਾਂ ਵਿਚ ਮਹਾਰਾਜਾ ਦਲੀਪ ਸਿੰਘ ਦੀ ਛਤਰ-ਛਾਇਆ ਹੇਠਾਂ ਸਿੱਖ ਪ੍ਰਭੁਸੱਤਾ ਦੀ ਪੁਨਰ-ਸਥਾਪਨਾ ਦੀ ਭਵਿੱਖਬਾਣੀ ਕੀਤੀ ਗਈ ਸੀ। ਮਹਾਰਾਜਾ ਦਲੀਪ ਸਿੰਘ ਦਾ ਅੰਗਰੇਜ਼ਾਂ ਤੋਂ ਪੂਰਨਭਾਂਤ ਮੋਹ ਭੰਗ ਹੋ ਗਿਆ ਸੀ ਕਿਉਂਕਿ ਉਸ ਨੇ ਸਮਝ ਲਿਆ ਸੀ ਕਿ ਉਨ੍ਹਾਂ ਚਲਾਕੀ ਨਾਲ ਖ਼ਾਲਸਾ ਰਾਜ ਉੱਪਰ ਉਸ ਦਾ ਦਾਅਵਾ ਖ਼ਾਰਿਜ ਕੀਤਾ ਸੀ। 1886 ਵਿਚ ਉਸ ਨੇ ਇੰਗਲੈਂਡ ਛੱਡ ਕੇ ਆਪਣੇ ਵਤਨ ਮੁੜ ਆਉਣ ਦਾ ਫੈਸਲਾ ਕੀਤਾ। ਇਸ ਖ਼ਬਰ ਤੋਂ ਪਹਿਲਾਂ ਤੋਂ ਹੀ ਖ਼ੁਸ਼ੀ-ਖ਼ੁਸ਼ੀ ਦਲੀਪ ਸਿੰਘ ਦੀ ਵਾਪਸੀ ਦੀ ਉਡੀਕ ਕਰ ਰਹੇ ਸਮੂਹ ਕੂਕਿਆਂ ਅੰਦਰ ਰੋਮਾਂਚਕ ਪ੍ਰਸੰਨਤਾ ਦੀ ਲਹਿਰ ਦੌੜ ਗਈ। ਉਨ੍ਹਾਂ ਇਕ ਜੱਥਾ ਤਿਆਰ ਕੀਤਾ ਅਤੇ ਬੰਬਈ ਵੱਲ ਨੂੰ ਤੁਰ ਪਏ। ਪੰਜਾਬ ਸਰਕਾਰ ਅਨੁਸਾਰ ਕੂਕੇ ਸਿੱਖਾਂ ਨੂੰ ਵਿਸ਼ਵਾਸ਼ ਸੀ ਕਿ ਸਤਿਗੁਰੂ ਰਾਮ ਸਿੰਘ ਦੀ ਰੂਹ ਦਲੀਪ ਸਿੰਘ ਵਿਚ ਆ ਗਈ ਹੈ।[25] ਨਾਮਧਾਰੀ ਸਿੱਖਾਂ ਨੇ ਲੋਕਾਂ ਨੂੰ ਇਹ ਸਾਖੀਆਂ ਵੰਡੀਆਂ ਤਾਂ ਜੋ ਇਹ ਵਿਚਾਰ ਫੈਲ ਜਾਵੇ ਕਿ ਨਾਮਧਾਰੀ ਗੁਰੂ ਰਾਮ ਸਿੰਘ ਦੇਸ਼-ਨਿਕਾਲੇ ਤੋਂ ਮੁੜ ਆਉਣਗੇ ਅਤੇ ਉੱਤਰ-ਪੱਛਮੀ ਭਾਰਤ ਵਿਚੋਂ ਇਕ ਮੁਸਲਮਾਨ ਸਰਦਾਰ ਦਾ ਉਦੈ ਹੋਵੇਗਾ। ਇਸ ਦੇ ਨਾਲ ਹੀ ਬਰਤਾਨਵੀ ਰਾਜ ਦਾ ਤਖ਼ਤਾ ਉਲਟਾਉਣ ਲਈ ਰੂਸ ਵਾਲੇ ਮਹਾਰਾਜਾ ਦਲੀਪ ਸਿੰਘ ਅਤੇ ਕੂਕੇ ਸਿੱਖਾਂ ਦੀ ਮਦਦ ਲਈ ਭਾਰਤ ਉੱਪਰ ਹਮਲਾ ਕਰ ਦੇਣਗੇ।[26] ਅੱਗੇ ਚਲ ਕੇ ਅਸੀਂ ਵੇਖਾਂਗੇ ਕਿ ਨਾਮਧਾਰੀ ਗੁਰੂ ਰਾਮ ਸਿੰਘ ਇਨ੍ਹਾਂ ਭਵਿੱਖਬਾਣੀਆਂ ਬਾਰੇ ਚੋਖੇ ਚੇਤੰਨ ਸਨ ਅਤੇ ਉਹ ਭਾਰਤ ਦੇ ਉੱਤਰ-ਪੱਛਮੀ ਇਲਾਕੇ ਵਿਚਲੀ ਤਤਕਾਲੀ ਸਥਿਤੀ ਅਤੇ ਰੂਸ ਦੇ ਪੰਜਾਬ ਵੱਲ ਵਧਣ ਬਾਰੇ ਜਾਣਨ ਦੇ

ਇੱਛੁਕ ਸਨ।

ਪਰ ਤਾਂ ਵੀ ਆਪਣੀਆਂ ਚਿੱਠੀਆਂ ਵਿਚ ਨਾਮਧਾਰੀ ਗੁਰੂ ਰਾਮ ਸਿੰਘ ਵੱਲੋਂ ਪ੍ਰੇਮ ਸੁਮਾਰਗ ਅਤੇ ਸੌ ਸਾਖੀਆਂ ਦੇ ਹਵਾਲਿਆਂ ਦੇ ਬਾਵਜੂਦ ਉਨ੍ਹਾਂ ਦੀ ਮਰਿਆਦਾ ਦੀ ਕੇਂਦਰੀ ਪ੍ਰਭੁਤਾ ਗੁਰੂ ਗ੍ਰੰਥ ਅਤੇ ਦਸ਼ਮ ਗ੍ਰੰਥ ਵਿਚ ਨਿਹਿਤ ਰਹੀ ਸੀ। ਇਸ ਲਈ ਇਹ ਨਿਰਾ ਸੰਜੋਗ ਨਹੀਂ ਹੈ ਕਿ ਨਾਮਧਾਰੀ ਗੁਰੂ ਰਾਮ ਸਿੰਘ ਦੇ ਸਮੇਂ ਤੋਂ ਲੈ ਕੇ ਨਾਮਧਾਰੀ ਵਿਦਵਾਨ ਅਤੇ ਕਾਰਜ-ਕਰਤਾ ਆਦਿ ਗ੍ਰੰਥ ਵਿਚਲੀ ਰਹਿਤ ਮਰਿਆਦਾ ਨੂੰ ਹੀ ਹੋਰ ਬੁਣਦੇ ਰਹੇ ਹਨ ਅਤੇ ਗੁਰਬਾਣੀ ਦੇ ਆਧਾਰ 'ਤੇ ਇਸ ਦੀ ਵਿਆਖਿਆ ਕਰਦੇ ਰਹੇ ਹਨ। ਉਹ ਰਹਿਤ ਮਰਿਆਦਾ ਦੀ ਵਿਆਖਿਆ ਲਈ ਭਾਈ ਗੁਰਦਾਸ, ਭਾਈ ਨੰਦ ਲਾਲ ਅਤੇ ਗਿਆਨੀ ਗਿਆਨ ਸਿੰਘ ਆਦਿ ਦੀਆਂ ਰਚਨਾਵਾਂ ਦਾ ਸਹਾਰਾ ਵੀ ਲੈਂਦੇ ਰਹੇ ਹਨ।[27]

ਪਰ ਨਾਮਧਾਰੀ ਗੁਰੂ ਦੀਆਂ ਚਿੱਠੀਆਂ ਵਿਚ ਨਾਮ ਸਿਮਰਨ ਦਾ ਮਹੱਤਵ ਵਧੇਰੇ ਉੱਘੜਵਾਂ ਹੈ।

> "ਸੋ ਖਾਲਸਾ ਜੀ ਤਕੜੇ ਹੋ ਕੇ ਭਜਨ ਬਾਣੀ ਕਰੋ। ਬਾਣੀ ਦਾ ਉਚਾਰ ਕਰੋ ਪ੍ਰਭਾਤੇ। ਭੋਗ ਗ੍ਰੰਥ ਸਾਹਿਬ ਦੇ ਪਾਓ ਜਿਤਨੇ ਪੁਜ ਆਵਨ। ਸੋ ਇਕ ਦੁਖ ਕਿਆ ਸਭੀ ਦੁਖ ਮਿਟ ਜਾਵਨਗੇ, ਸਤਿ ਕਰ ਮੰਨਣਾ। ਗੁਰੂ ਜੀ ਕਾ ਬਚਨ ਹੈ ਸਰਬ ਰੋਗ ਦਾ ਅਉਖਧੁ ਨਾਮ। ਨਾਮ ਤੇ ਬਾਣੀ ਦਾ ਬਡਾ ਪ੍ਰਤਾਪ ਹੈ, ਪਰਸਪਰ ਮੇਲਾ ਹੈ। ਦੇਖੋ ਨਾਮ ਵਿਚ ਕੇਡੀ ਕਲਾ ਹੈ। ਸੋ ਕਈ ਹਜਾਰ ਭੋਗ ਪਿਆ ਹੈ ਨਾਮ ਕੀ ਕਲਾ ਸੇ, ਅਰ ਕਈ ਹਜਾਰ ਸਿੰਘ ਬਾਣੀ ਦੇ ਉਚਾਰ ਨੂ ਲੱਗਾ ਹੈ, ਅਰ ਬਾਣੀ ਨਾਮ ਕੇ ਗੁਣਾ ਕੋ ਉਚਾਰ ਕਰਦੀ ਹੈ। ਸੋ ਏ ਦੋਨੋ ਅਮੋਲਕ ਚੀਜਾ ਹੈ। ਏਨਾ ਕਾ ਕੁਛ ਮੁਲ ਨਹੀਂ ਕਹਿਆ ਜਾਦਾ। ਸਿਖਾ ਨੂ ਖਾਲਸਾ ਜੀ ਆਪ ਗੁਰੂ ਸਾਹਿਬ ਕ੍ਰਿਪਾ ਕਰ ਕੇ ਦਾਨ ਦਿੱਤਾ ਹੈ। ਸੋ ਤੁਸੀਂ ਤਕੜੇ ਹੋ ਕੇ ਉਚਾਰ ਕਰਨਾ ਸਾਰੀ ਸੰਗਤਿ ਨੇ ਤੁਰਦੇ ਫਿਰਦੇ ਕੰਮ ਕਿਰਤ ਕਰਦੇ। ਗੁਰੂ ਜੀ ਕਾ ਹੁਕਮ ਹੈ ਆਗਾਹਾ ਕੂ ਤ੍ਰਾਘਿ ਪਿੱਛਾ ਫੇਰਿ ਨ ਮੁਹਡੜਾ। ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ। ਸੋ ਖਾਲਸਾ ਜੀ ਜੰਮਣਾ ਮਰਨਾ ਜੂਨਾ ਨੂ ਬੜਾ ਈ ਦੁਖ ਹੈ। ਮਨੁੱਖਾ ਜਨਮ ਤੇ ਬਿਨਾ ਕਹਾ ਨਾਮ ਦਾਨ ਇਸਨਾਨ ਹਥ ਆਵਦਾ ਹੈ। ਏਹੁ ਬੀ ਗੁਰੂ ਜੀ ਦਾ ਹੁਕਮ ਹੈ ਐਥੇ ਨਾਵਹੁ ਭੁਲਿਆ ਫਿਰਿ ਹਥੁ ਕਿਥਾਊ ਨ ਪਾਇ। ਜੋਨੀ ਸਭਿ ਭਵਾਈਅਨਿ ਬਿਸਟਾ ਮਾਹਿ ਸਮਾਇ। ਹਰਿ ਨਾਮ ਵਿਚ ਵਡਾਈਆ ਗੁਰੁ ਜੀ ਨੇ ਕਹੀਆ ਹੈ। ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ। ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨ ਸਚਾ ਨਾਉ। ਨਾਮ ਕੀ ਤਾ ਅਮਿਤ ਵਡਾਈ ਹੈ।"[28]

ਗੁਰਬਾਣੀ ਵਿਚ ਵੀ ਨਾਮ ਸਿਮਰਨ ਨੂੰ ਬੜੀ ਵਡਿਆਈ ਦਿੱਤੀ ਗਈ ਹੈ। ਨਾਮ ਦੀ ਸਾਧਨਾ ਤੋਂ ਪਰਮ ਅਨੰਦ ਦੀ ਸਥਿਤੀ ਪ੍ਰਾਪਤ ਹੁੰਦੀ ਹੈ। ਸਾਧ ਦੀ ਸੰਗਤਿ ਲੋਕਾਂ ਨੂੰ ਮਨੁੱਖੀ ਬੰਧਨਾਂ ਅਤੇ ਲੋਭ ਤੋਂ ਮੁਕਤ ਕਰਾ ਦਿੰਦੀ ਹੈ। ਜੋ ਵਿਅਕਤੀ ਸਾਧਨਾ ਨਹੀਂ ਕਰਦਾ, ਉਹ ਜ਼ਹਿਰ ਉਗਲਦਾ ਹੈ। ਭਾਈ ਗੁਰਦਾਸ ਨੇ ਸਾਧਨਾ ਲਈ ਅੰਮ੍ਰਿਤ ਵੇਲਾ (ਸਵੇਰੇ 3 ਵਜੇ ਤੋਂ ਸਵੇਰੇ 6 ਵਜੇ ਤਕ) ਉੱਤਮ ਦੱਸਿਆ ਹੈ। ਉਦੋਂ ਤੋਂ ਹੀ ਰਹਿਤਨਾਮਿਆਂ ਵਿਚ ਇਹ ਆਦੇਸ਼ ਰੇਖਾਂਕਿਤ ਹੋਇਆ ਹੈ। ਨਾਮਧਾਰੀ ਗੁਰੂ ਰਾਮ ਸਿੰਘ ਨੇ ਇਸੇ ਪਰੰਪਰਾ ਨੂੰ ਅਗਾਂਹ ਤੋਰਿਆ :-

> "ਹੋਰੁ ਭਾਈ ਖਾਲਸਾ ਜੀ ਜਿਤਨੇ ਪੁਜ ਆਵਨ ਉਤਨੇ ਭੋਗ ਗ੍ਰੰਥ ਸਾਹਿਬ ਦੇ ਪੁਆਉਣੇ ਤੇ ਆਪ ਪਾਉਣੇ। ਜੇਕਰ ਇਕ ਘਰ ਤੇ ਨਾ ਪੁਜ ਆਵੇ ਤਾ ਦੁਹਿ ਚਹੁ ਸਿੰਘ ਨੇ ਰਲ ਕੇ ਭੋਗ ਪੁਆ ਦੇਣੇ। ਬਡਾ ਅਡੰਬਰ ਨਹੀਂ ਕਰਨਾ। ਬਹੁਤੇ ਸਿੰਘ ਦੂਸਰੇ ਪਿੰਡਾ ਦੇ ਨਾ ਕਠੇ ਕਰਨੇ। ਜਥਾ ਸਕਤ ਪ੍ਰਸਾਦਿ ਕਰਕੇ ਭੋਗ ਪਾ ਦੇਣਾ। ਹੋਰੁ ਇਕ ਸਿੰਘ ਨੇ ਐਸਾ ਲਿਖਾ ਹੈ ਮੇਰੇ ਤੇ ਬਾਣੀ ਕੰਠ ਨਹੀਂ ਹੁੰਦੀ। ਗੁਰੂ ਜੀ ਨੇ ਬੀ ਹੁਕਮ ਦਿਤਾ ਸੀ ਅਖਰ ਪੜਨੇ ਦਾ। ਸੋ ਇਕ ਸਿਖ ਨੇ ਅਰਜ ਕੀਤੀ ਗੁਰੂ ਜੀ ਮੇਰੇ ਤੇ ਅਖਰ ਨਹੀਂ ਪੜ ਹੁੰਦੇ, ਮੈਨੂੰ ਆਉਦੇ ਨਹੀਂ। ਗੁਰੂ ਜੀ ਨੇ ਕਹਾ ਅਛਾ ਸਿਖਾ ਤੂ ਏਸ ਜਗਾ ਇਕ ਪਥਰ ਹਮੇਸਾ ਸਿਟਣ ਤਾ ਉਹ ਸਿੱਖ ਲਗਾ ਇਕ ਪਥਰ ਹਮੇਸਾ ਸਿਟਣ ਤਾ ਪਥਰਾ ਦਾ ਢੇਰ ਲਗ ਗਇਆ। ਤਾ ਗੁਰੂ ਜੀ ਨੇ ਕਿਹਾ ਇਕ ਇਕ ਅਖਰੁ ਸਿਖੇ ਜੇ ਹਮੇਸਾ ਤਾ ਅਖਰ ਸਿਖੇ। ਪਥਰਾ ਦੇ ਸਿਟਣ ਤੇ ਏਡਾ ਢੇਰ ਲਗ ਗਇਆ, ਸੋ ਅਜੇ ਤੈਨੂ ਆਉਦੇ ਨਹੀਂ ਤਾ ਆਇ ਜਾਣਗੇ। ਤਾ ਉਹ ਸਿਖ ਹੁਕਮ ਮੰਨ ਕੇ ਅਖਰ ਪੜਨ ਲਗ ਗਇਆ, ਫੇਰ ਅਖਰ ਪੜ ਗਇਆ। ਸੋ ਖਾਲਸਾ ਜੀ ਜੋ ਇਕ ਦੁਇ ਤੁਕਾ ਨਿਤ ਕੰਠ ਕਰਨਗੇ, ਬਹੁਤ ਬਾਣੀ ਕੰਠ ਹੋ ਜਾਊਗੀ, ਸਤਿ ਕਰਕੇ ਮੰਨਣਾ। ਸੋ ਭਾਈ ਬਾਣੀ ਸਭ ਨੇ ਕੰਠ ਕਰਨੀ ਜਨਾਨੇ ਮਰਦਾਨੇ ਨੇ, ਬੁੱਢੇ ਬਾਲੇ ਨੇ।"[29]

ਉਨ੍ਹਾਂ ਸਮਝਾਇਆ ਕਿ ਸਿਮਰਨ ਨਾਲ ਜ਼ਾਤ-ਪਾਤ ਦੇ ਬੰਧਨ ਟੁੱਟ ਜਾਂਦੇ ਹਨ ਅਤੇ ਵਿਅਕਤੀ ਸੁਤੰਤਰ ਹੋ ਜਾਂਦਾ ਹੈ। ਇਸ ਦੇ ਨਾਲ ਉਸ ਦੀ ਸਮਾਜ ਵਿਚ ਪ੍ਰਤਿਸ਼ਠਾ ਵੀ ਵਧਦੀ ਹੈ। ਇਸ ਸੰਬੰਧ ਵਿਚ ਨਾਮਧਾਰੀ ਗੁਰੂ ਨੇ ਆਪਣੀ ਮਿਸਾਲ ਪੇਸ਼ ਕੀਤੀ। ਉਨ੍ਹਾਂ ਆਖਿਆ ਕਿ ਜੇਕਰ ਹਜ਼ਾਰਾਂ ਲੋਕ ਉਨ੍ਹਾਂ ਨੂੰ ਗੁਰੂ ਮੰਨ ਕੇ ਪੂਜਦੇ ਹਨ ਤਾਂ ਇਹ ਨਾਮ ਸਿਮਰਨ ਦਾ ਹੀ ਪ੍ਰਤਾਪ ਹੈ। ਨਹੀਂ ਤਾਂ, ਉਹ ਤਾਂ ਦਸਤਕਾਰਾਂ ਦੇ ਪਰਿਵਾਰ ਤੋਂ ਸਨ ਅਤੇ ਦਸਤਕਾਰ ਲਿਤਾੜੇ ਹੋਏ ਸਮਾਜਿਕ ਦ੍ਰਿਸ਼ਟੀ ਤੋਂ ਤੁੱਛ ਸਨ। ਕਾਸ਼ਤਕਾਰ ਉਨ੍ਹਾਂ ਨੂੰ ਕੰਮੀ/ਕਮੀਨ ਆਖਦੇ ਸਨ। ਨਾਮ ਸਿਮਰਨ ਨੇ ਨਾਮਧਾਰੀ ਗੁਰੂ ਰਾਮ ਸਿੰਘ ਨੂੰ ਅਜਿਹੇ

ਮਿਹਣੇ ਅਤੇ ਅਜਿਹੀਆਂ ਗਾਲ੍ਹਾਂ ਸਹਿਨ ਕਰਨ ਦੀ ਸ਼ਕਤੀ ਦਿੱਤੀ।

ਨਾਮਧਾਰੀ ਗੁਰੂ ਦੇ ਹੁਕਮਨਾਮੇ ਸਿੱਖਾਂ ਤੋਂ ਪੱਕੇ ਵੈਸ਼ਨੂੰ ਹੋਣ ਦੀ ਆਸ ਕਰਦੇ ਹਨ। ਇਹ ਹੁਕਮਨਾਮੇ ਉਨ੍ਹਾਂ ਨੂੰ ਸ਼ਰਾਬ ਅਤੇ ਤੰਬਾਕੂ ਜਿਹੇ ਨਸ਼ਿਆਂ ਤੋਂ ਪਰ੍ਹਾਂ ਰਹਿਣ ਦਾ ਆਦੇਸ਼ ਵੀ ਦਿੰਦੇ ਹਨ। ਰਹਿਤਨਾਮੇ ਅਤੇ ਪ੍ਰੇਮ ਸੁਮਾਰਗ ਦੋਵੇਂ ਤੰਬਾਕੂ ਅਤੇ ਕੁੱਠਾ (ਹਲਾਲ ਗੋਸ਼ਤ) ਖਾਣਾ ਵਰਜਿਤ ਕਰਦੇ ਸਨ।[30] ਜਿਸ ਚੀਜ਼ ਤੋਂ ਨਾਮਧਾਰੀ ਗੁਰੂ ਨੂੰ ਜ਼ਬਰਦਸਤ ਨਫ਼ਰਤ ਸੀ, ਉਹ ਸੀ ਗਊ ਦਾ ਮਾਸ ਖਾਣਾ। ਉਹ ਆਪਣੇ ਸ਼ਰਧਾਲੂਆਂ ਨੂੰ ਆਖਦੇ ਹੁੰਦੇ ਸਨ ਕਿ ਹਿੰਦੂ ਹੋਵੇਂ ਭਾਵੇਂ ਸਿੱਖ, ਜੋ ਵੀ ਕੋਈ ਗਊ ਦਾ ਮਾਸ ਖਾਵੇਗਾ, ਫ਼ਨਾ ਹੋ ਜਾਵੇਗਾ। ਉਨ੍ਹਾਂ ਲਈ ਅਜਿਹੇ ਬੰਦੇ ਸਿੱਖ ਸਨ ਨਾ ਹਿੰਦੂ ਸਨ। ਇਸੇ ਤਰ੍ਹਾਂ ਨਾਲ ਗਊ ਦਾ ਮਾਸ ਖਾਣ ਵਾਲਾ ਦਲੀਪ ਸਿੰਘ ਵੀ ਸਿੱਖ ਨਹੀਂ ਸੀ। ਨਾਮਧਾਰੀ ਗੁਰੂ ਦੇ ਨੇੜੇ ਹਿੰਦੂਆਂ ਦੇ ਵਿਸ਼ਾਲ ਦੇਸ਼ ਵਿਚ ਗਊ-ਹੱਤਿਆ ਅਤੇ ਗਊ ਦਾ ਮਾਸ ਖਾਣਾ ਅਪਰਾਧ ਵੀ ਸੀ ਤੇ ਪਾਪ ਵੀ। ਉਹ ਆਪਣੇ ਸ਼ਰਧਾਲੂਆਂ ਨੇ ਯਾਦ ਕਰਾਉਂਦੇ ਹੁੰਦੇ ਸਨ ਕਿ ਇਸ ਦੇਸ਼ ਵਿਚ ਕਿੰਨੀਆਂ ਹੀ ਰਸਮਾਂ ਗਾਂ ਦੀ ਪੂਜਾ ਨਾਲ ਸੰਬੰਧਤ ਹਨ। ਉਨ੍ਹਾਂ ਨੂੰ ਸ਼ੰਕਾ ਸੀ ਕਿ ਜਿਸ ਤਰ੍ਹਾਂ ਨਾਲ ਅੰਗਰੇਜ਼ਾਂ ਨੇ ਗਊਕੁਸ਼ੀ ਦੀ ਆਗਿਆ ਦੇ ਦਿੱਤੀ ਹੈ, ਇਹ ਦੇਸ਼ ਗਾਵਾਂ ਤੋਂ ਸੱਖਣਾ ਹੋ ਜਾਵੇਗਾ। ਕਿਰਸਾਨੀ ਅਰਥਚਾਰੇ ਵਿਚ ਗਾਂ ਦੀ ਸਾਰਥਕਤਾ ਨੂੰ ਸਮਝਦਿਆਂ ਉਹ ਇਸ ਵਿਚਾਰ ਦੇ ਸਨ ਕਿ ਗਊਕੁਸ਼ੀ ਗਰੀਬ ਲੋਕਾਂ ਦੀ ਸਿਹਤ 'ਤੇ ਬਹੁਤ ਮਾੜਾ ਅਸਰ ਪਾਵੇਗੀ। ਉਨ੍ਹਾਂ ਨੂੰ ਨਾ ਦੁੱਧ ਨਸੀਬ ਹੋਵੇਗਾ, ਨਾ ਖੇਤੀ ਲਈ ਬੈਲ ਮਿਲਣਗੇ।[31]

ਨਾਮਧਾਰੀ ਗੁਰੂ ਨੇ ਆਪਣੇ ਸ਼ਰਧਾਲੂਆਂ ਨੂੰ ਰੋਜ਼ੀ-ਰੋਟੀ ਲਈ ਮਿਹਨਤ ਕਰਨ ਦਾ ਉਪਦੇਸ਼ ਦਿੱਤਾ ਕਿਉਂਕਿ ਉਨ੍ਹਾਂ ਨੂੰ ਦੂਜਿਆਂ ਦੀ ਕਮਾਈ 'ਤੇ ਜੀਣਾ ਪਸੰਦ ਨਹੀਂ ਸੀ। ਉਨ੍ਹਾਂ ਹਿਦਾਇਤ ਦਿੱਤੀ ਕਿ ਡੇਰਾ ਭੈਣੀ ਸਾਹਿਬ ਵਿਖੇ ਰਹਿੰਦੇ ਲੋਕ ਵਿਹਲੇ ਨਾ ਬੈਠਣ। ਉਹ ਹਰ ਸਮੇਂ ਕੋਈ ਨਾ ਕੰਮ ਕਰਨ ਜਾਂ ਗ੍ਰੰਥ ਸਾਹਿਬ ਦਾ ਪਾਠ ਕਰਨ। ਨਾਮਧਾਰੀ ਗੁਰੂ ਚਾਹੁੰਦੇ ਸਨ ਕਿ ਉਨ੍ਹਾਂ ਦਾ ਹਰ ਸ਼ਰਧਾਲੂ ਆਤਮ-ਨਿਰਭਰ ਹੋਵੇ। ਇਸ ਦੇ ਨਾਲ ਹੀ ਉਹ ਲੋੜਵੰਦ ਲੋਕਾਂ ਦੀ ਸਹਾਇਤਾ ਵੀ ਕਰੇ। ਭੁੱਖੇ ਆਦਮੀ ਦਾ ਕੋਈ ਵੀ ਧਰਮ ਹੋਵੇ, ਡੇਰੇ ਤੋਂ ਬਿਨਾਂ ਭੋਜਨ ਅਤੇ ਕੱਪੜੇ ਪ੍ਰਾਪਤ ਕੀਤਿਆਂ ਨਹੀਂ ਜਾਣਾ ਚਾਹੀਦਾ। ਉਨ੍ਹਾਂ ਦਾ ਵਿਸ਼ਵਾਸ਼ ਸੀ ਕਿ ਪੁੰਨ-ਦਾਨ ਤੋਂ ਅਧਿਆਤਮਿਕ ਖ਼ੁਸ਼ੀ ਅਤੇ ਪਰਮ ਅਨੰਦ ਪ੍ਰਾਪਤ ਹੁੰਦਾ ਹੈ। ਇਸ ਤੋਂ ਇਲਾਵਾ ਉਨ੍ਹਾਂ ਆਪਣੇ ਸ਼ਰਧਾਲੂਆਂ ਨੂੰ ਤੰਬੀਹ ਕੀਤੀ ਕਿ ਉਹ ਕਿਸੇ ਹੋਰ ਦੀ ਜਾਇਦਾਦ ਉਪੱਰ ਕਬਜ਼ਾ ਨਾ ਕਰਨ। ਚੋਰੀ ਕਰਨਾ ਅਪਰਾਧ ਵੀ ਸੀ ਅਤੇ ਪਾਪ ਵੀ। ਇਸੇ ਤਰ੍ਹਾਂ ਨਾਮਧਾਰੀ ਗੁਰੂ ਨੇ ਆਪਣੇ ਸ਼ਰਧਾਲੂਆਂ ਨੂੰ ਆਖਿਆ ਕਿ ਜੇਕਰ ਉਨ੍ਹਾਂ ਕਿਸੇ ਤੋਂ ਕਰਜ਼ਾ ਲਿਆ ਹੈ ਤਾਂ ਮੋੜਣ। ਉਧਾਰ ਚੀਜ਼ ਨੂੰ ਜੱਫਾ ਮਾਰੀ ਰੱਖਣਾ ਠੱਗੀ ਤੋਂ ਵੀ ਵੱਡਾ ਅਪਰਾਧ ਹੈ। ਅਸਲ ਵਿਚ ਉਹ ਉਨ੍ਹਾਂ ਨਿੱਕੀਆਂ-ਨਿੱਕੀਆਂ ਬੁਰਾਈਆਂ ਬਾਰੇ ਚੇਤੰਨ ਸਨ, ਜਿਨ੍ਹਾਂ ਦੇ ਸਿੱਟੇ ਵਜੋਂ ਆਮ ਆਦਮੀ ਦੀ ਜ਼ਿੰਦਗੀ ਬਰਬਾਦ ਹੋ ਜਾਂਦੀ ਸੀ। ਚੋਰੀ, ਨਾਜਾਇਜ਼ ਕਬਜ਼ਾ, ਕਰਜ਼ਾ ਨਾ ਮੋੜਣਾ ਮੁਕੱਦਮੇਬਾਜ਼ੀ ਨੂੰ ਜਨਮ ਦਿੰਦਾ ਸੀ। ਵਧ ਰਹੀ ਮੁਕੱਦਮੇਬਾਜ਼ੀ ਇਕ ਅਜਿਹਾ ਦੂਸ਼ਿਤ

ਜਾਲ ਸੀ, ਜਿਸ ਵਿਚ 19ਵੀਂ ਸਦੀ ਦੇ ਮਗਰਲੇ ਅੱਧ ਦੌਰਾਨ ਮਾਮੂਲੀ ਕਿਸਾਨਾਂ ਦੀ ਵੱਡੀ ਗਿਣਤੀ ਫਾਥੀ ਹੋਈ ਸੀ। ਮੁਕੱਦਮੇਬਾਜ਼ੀ ਬੁਨਿਆਦੀ ਤੌਰ 'ਤੇ ਉਸ ਨਿਆਂਇਕ ਢਾਂਚੇ ਦੀ ਉਪਜ ਸੀ, ਜੋ ਅੰਗਰੇਜ਼ਾਂ ਨੇ ਪੰਜਾਬ ਵਿਚ ਕਾਇਮ ਕੀਤਾ ਸੀ। ਨਾਮਧਾਰੀ ਗੁਰੂ ਰਾਮ ਸਿੰਘ ਦੇ ਦੇਸ਼-ਨਿਕਾਲੇ ਮਗਰੋਂ ਪੰਜਾਬ ਦੇ ਕਿਰਸਾਨੀ ਸਮਾਜ ਅੰਦਰ ਇਸ ਢਾਂਚੇ ਦੀ ਦੁਰਵਰਤੋਂ ਦੇ ਲੱਛਣ ਨਜ਼ਰ ਆਉਣੇ ਸ਼ੁਰੂ ਹੋ ਗਏ ਸਨ।[32]

ਜਿਵੇਂ ਤੀਜੇ ਅਧਿਆਇ ਵਿਚ ਵੇਖ ਆਏ ਹਾਂ ਕਿ ਕਿਉਂਕਿ ਨਾਮਧਾਰੀ ਗੁਰੂ ਦੇ ਅਨੁਯਾਈ ਮੁੱਖ ਤੌਰ 'ਤੇ ਕਿਰਸਾਨੀ ਸਮਾਜ ਨਾਲ ਸੰਬੰਧਤ ਸਨ, ਇਸ ਲਈ ਉਨ੍ਹਾਂ ਇਨ੍ਹਾਂ ਸਮਾਜਿਕ ਬੁਰਾਈਆਂ ਵੱਲ ਧਿਆਨ ਦਿੱਤਾ ਅਤੇ ਇਨ੍ਹਾਂ ਤੋਂ ਬਚਣ ਲਈ ਕ੍ਰਿਆਤਮਕ ਹੱਲ ਦੱਸੇ। ਇਨ੍ਹਾਂ ਸਮੱਸਿਆਵਾਂ ਦੀ ਗੰਭੀਰਤਾ ਨੂੰ ਵੇਖਦਿਆਂ ਨਾਮਧਾਰੀ ਗੁਰੂ ਨੇ ਆਪਣੇ ਅਨੁਯਾਈਆਂ ਨੂੰ ਬਾਲੜੀ-ਹੱਤਿਆ ਅਤੇ ਵਿਆਹ ਲਈ ਧੀਆਂ ਵੇਚਣ ਤੋਂ ਮਨ੍ਹਾਂ ਕੀਤਾ। ਉਨ੍ਹਾਂ ਦੇ ਨੇੜੇ ਇਹ ਅਪਰਾਧ ਗਊ-ਹੱਤਿਆ ਨਾਲੋਂ ਵੀ ਵੱਡੇ ਅਪਰਾਧ ਸਨ। ਉਨ੍ਹਾਂ ਆਖਿਆ ਕਿ ਜੋ ਵੀ ਕੋਈ ਧੀ ਵਿਆਹੁਣ ਦੇ ਪੈਸੇ ਵਸੂਲ ਕਰਦਾ ਹੈ, ਉਹ ਬਦਜ਼ਾਤ ਹੈ। ਜੇਕਰ ਕੋਈ ਵਿਅਕਤੀ ਪੈਸੇ ਲੈ ਕੇ ਜਾਂ ਵੱਟਾ-ਸੱਟਾ ਕਰ ਕੇ ਧੀ ਦਾ ਵਿਆਹ ਕਰਦਾ ਹੈ ਤਾਂ ਨਾਮਧਾਰੀ ਸਮਾਜ ਉਸ ਦਾ ਬਾਈਕਾਟ ਕਰੇ। ਉਨ੍ਹਾਂ ਆਪਣੇ ਅਨੁਯਾਈਆਂ ਨੂੰ ਚੇਤੇ ਕਰਾਇਆ ਕਿ ਅਜਿਹੇ ਕੰਮਾਂ ਦਾ ਨਤੀਜਾ ਲੜਕੀ ਅਤੇ ਉਸ ਦੇ ਮਾਪੇ ਦੋਵਾਂ ਲਈ ਪਰੇਸ਼ਾਨੀ ਅਤੇ ਬਦਨਾਮੀ ਹੁੰਦਾ ਹੈ।[33]

ਨਾਮਧਾਰੀ ਗੁਰੂ ਨੇ ਆਪਣੇ ਖ਼ਾਲਸਿਆਂ ਨੂੰ ਆਖਿਆ ਕਿ ਇਸ ਪ੍ਰਕਾਰ ਦੇ ਕਰਮ ਕਰਨ ਵਾਲਿਆਂ ਨੂੰ ਸੰਗਤ ਵਿਚ ਨਾ ਆਉਣ ਦਿੱਤਾ ਜਾਵੇ। ਉਨ੍ਹਾਂ ਦੇ ਹੱਥੋਂ ਕੁਝ ਨਾ ਲਿਆ ਜਾਵੇ ਅਤੇ ਕੋਈ ਖ਼ਾਲਸਾ ਉਨ੍ਹਾਂ ਦੇ ਘਰ ਨਾ ਜਾਵੇ। ਅਸਲ ਵਿਚ ਨਾਮਧਾਰੀ ਗੁਰੂ ਉਨ੍ਹਾਂ ਮਨ੍ਹਾਹੀਆਂ ਨੂੰ ਹੀ ਮੁੜ ਲਾਗੂ ਕਰ ਰਹੇ ਸਨ, ਜੋ ਅਠਾਰ੍ਹਵੀਂ ਸਦੀ ਦੇ ਰਹਿਤਨਾਮਿਆਂ ਵਿਚ ਮੌਜੂਦ ਸਨ। ਰਹਿਤਨਾਮਿਆਂ ਵਿਚ ਬਾਲੜੀ-ਹੱਤਿਆ ਪੰਜ ਫਿਟਕਾਰਾਂ ਵਿਚੋਂ ਇੱਕ ਦੱਸੀ ਗਈ ਹੈ। ਇਸ ਸਦੀ ਵਿਚ ਰਹਿਤਨਾਮਿਆਂ ਅੰਦਰ ਇਸ ਮਨ੍ਹਾਹੀ ਨੂੰ ਇਸ ਲਈ ਪ੍ਰਮੁਖਤਾ ਪ੍ਰਾਪਤ ਹੋਈ ਕਿਉਂਕਿ ਖ਼ਾਲਸੇ ਵਿਚ ਵੀ ਬਾਲੜੀ-ਹੱਤਿਆ ਦੀ ਪ੍ਰਥਾ ਜਾਰੀ ਸੀ। ਬਾਕੀ ਦੀਆਂ ਚਾਰ ਮਨ੍ਹਾਹੀਆਂ ਹਨ—ਅੰਮ੍ਰਿਤਧਾਰੀ ਸਿੱਖ ਮੀਣਿਆਂ, ਧੀਰਮੱਲਾਂ, ਰਾਮਗੜ੍ਹੀਆਂ ਅਤੇ ਨਾਰੀਮਾਰਾਂ ਨਾਲ ਕੋਈ ਵਰਤਾਰਾ ਨਾ ਰੱਖੇ। ਕੁੱਝ ਰਹਿਤਨਾਮਿਆਂ ਵਿਚ ਸਿਰ-ਗੁੰਮੇ ਵੀ ਸ਼ਾਮਿਲ ਹਨ।[34] ਇਨ੍ਹਾਂ ਪ੍ਰਥਾਵਾਂ ਨੂੰ ਸਮਾਪਤ ਕਰਨ ਲਈ ਨਾਮਧਾਰੀ ਗੁਰੂ ਨੇ ਹੱਲ ਕੱਢਿਆ ਕਿ ਕੁੜੀਆਂ ਨੂੰ ਲਿਖਣ-ਪੜ੍ਹਣ ਦੀ ਕਲਾ ਸਿਖਾਈ ਜਾਵੇ ਅਤੇ ਉਨ੍ਹਾਂ ਨੂੰ ਗੁਰਬਾਣੀ ਕੰਠ ਕਰਾਈ ਜਾਵੇ, ਜੋ ਉਨ੍ਹਾਂ ਨੂੰ ਅਧਿਆਤਮਿਕ ਸ਼ਕਤੀ ਪ੍ਰਦਾਨ ਕਰੇਗੀ। ਉਨ੍ਹਾਂ ਅੱਗੋਂ ਸਲਾਹ ਦਿੱਤੀ ਕਿ ਜੁਆਨ ਹੁੰਦਿਆਂ ਹੀ ਕੁੜੀ ਦਾ ਵਿਆਹ ਕਰ ਦਿੱਤਾ ਜਾਵੇ ਪਰ ਉਸ ਸਮੇਂ ਉਸ ਦੀ ਉਮਰ ਗਭਰੇਟ ਤੋਂ ਘੱਟ ਨਹੀਂ ਹੋਣੀ ਚਾਹੀਦੀ। ਉਨ੍ਹਾਂ ਆਪਣੇ ਅਨੁਯਾਈਆਂ ਨੂੰ ਆਦੇਸ਼ ਦਿੱਤਾ ਕਿ ਕੋਈ ਅਠਾਰ੍ਹਾਂ ਸਾਲ ਤੋਂ ਘੱਟ ਦੀ ਕੁੜੀ ਅਤੇ ਵੀਹ ਸਾਲ ਤੋਂ ਘੱਟ ਦਾ ਮੁੰਡਾ ਸਵੀਕਾਰ ਨਾ ਕਰੇ।

ਅਠਾਰ੍ਹਵੀਂ ਸਦੀ ਦੇ ਰਹਿਤਨਾਮਿਆਂ ਵਿਚ ਥੋੜ੍ਹੇ ਹੀ ਹਨ ਜਿਨ੍ਹਾਂ ਵਿਚ ਵਿਆਹ

ਸੰਬੰਧੀ ਰੀਤਾਂ ਦੀ ਚਰਚਾ ਹੋਈ ਹੈ। ਦਿਆ ਸਿੰਘ ਦੇ ਰਹਿਤਨਾਮੇ ਵਿਚ ਕੇਵਲ ਏਨਾ ਲਿਖਿਆ ਹੈ :-

"ਅਨੰਦ ਕਾਰਜ ਤੋਂ ਬਿਨਾ ਹੋਰ ਕਿਸੇ ਤਰ੍ਹਾਂ ਨਾਲ ਵਿਆਹ ਨਾ ਕਰੋ।"

ਚੌਪਾ ਸਿੰਘ ਦੇ ਰਹਿਤਨਾਮੇ ਵਿਚ ਲਿਖਿਆ ਹੈ ਕਿ ਗੁਰਸਿੱਖ ਨੂੰ ਆਪਣੀ ਧੀ ਕਿਸੇ ਮੋਨੇ ਨੂੰ ਨਹੀਂ ਵਿਆਹੁਣੀ ਚਾਹੀਦੀ ਪਰ ਉਹ ਮੋਨੇ ਦੀ ਧੀ ਨਾਲ ਆਪਣਾ ਮੁੰਡਾ ਵਿਆਹ ਸਕਦਾ ਹੈ। ਵਿਆਹ ਸਮੇਂ ਮੁੰਡਾ ਅਤੇ ਕੁੜੀ ਦੋਵਾਂ ਨੂੰ ਅੰਮ੍ਰਿਤ ਛਕਾਇਆ ਜਾਣਾ ਚਾਹੀਦਾ ਹੈ। ਇਹ ਵੀ ਆਖਿਆ ਗਿਆ ਹੈ ਕਿ ਵਿਆਹ ਮੌਕੇ ਸਵਾ ਰੁਪਿਆ ਦਾਨ ਕੀਤਾ ਜਾਣਾ ਚਾਹੀਦਾ ਹੈ। ਉਸ ਦੀ ਰੋਟੀ ਸਵੀਕਾਰ ਨਾ ਕਰੋ ਜਿਸ ਨੇ ਕਿਸੇ ਬ੍ਰਾਹਮਣ ਤੋਂ ਵਿਆਹ ਕਾਰਜ ਕਰਾਇਆ ਹੈ।[36]

ਪਰ ਪ੍ਰੇਮ ਸੁਮਾਰਗ ਵਿਚ, ਜਿਸ ਦਾ ਹਵਾਲਾ ਨਾਮਧਾਰੀ ਗੁਰੂ ਨੇ ਬਾਰ-ਬਾਰ ਦਿੱਤਾ ਹੈ, ਖ਼ਾਲਸੇ ਦੀ ਵਿਆਹ-ਵਿਧੀ ਦਾ ਵੇਰਵਾ ਮੌਜੂਦ ਹੈ, ਜੋ ਨਿਮਨ ਪ੍ਰਕਾਰ ਹੈ—"ਇਸ ਵਿਚ ਅੰਧ-ਵਿਸ਼ਵਾਸ਼ ਸ਼ਾਮਿਲ ਹੈ, ਇਸ ਵਿਚ ਜ਼ਾਤ ਪੁੱਛੀ ਜਾਂਦੀ ਹੈ, ਅਨੰਦ ਨਹੀਂ ਪੜ੍ਹਿਆ ਜਾਂਦਾ, ਰਹੁ-ਰੀਤਾਂ ਸਮਝ ਤੋਂ ਬਾਹਰੀਆਂ ਹਨ, ਇਸ ਵਿਚ ਘਿਉ ਦੁਆਰਾ ਅਗਨੀ ਪਵਿੱਤਰ ਕੀਤੀ ਜਾਂਦੀ ਹੈ ਅਤੇ ਲਾਵਾਂ ਗੁਰੂ ਗ੍ਰੰਥ ਸਾਹਿਬ ਦੀ ਬਜਾਇ ਇਸੇ ਅਗਨੀ ਦੁਆਲੇ ਲਈਆਂ ਜਾਂਦੀਆਂ ਹਨ।"[37] ਨਾਮਧਾਰੀਆਂ ਦੀ ਵਿਆਹ-ਵਿਧੀ ਪ੍ਰੇਮ ਸੁਮਾਰਗ ਦੀ ਵਿਧੀ ਨਾਲ ਮੇਲ ਖਾਂਦੀ ਹੈ।

ਨਾਮਧਾਰੀ ਗੁਰੂ ਪਹਿਲੇ ਆਗੂ ਸਨ, ਜਿਨ੍ਹਾਂ ਨੈਤਿਕ ਦ੍ਰਿਸ਼ਟੀ ਤੋਂ ਖ਼ਾਲਸਾ ਰਾਜ ਦਾ ਪਤਨ ਅਨੁਭਵ ਕਰ ਲਿਆ ਸੀ। ਉਨ੍ਹਾਂ ਵੇਖ ਲਿਆ ਸੀ ਕਿੰ ਮਹਾਰਾਜਾ ਰਣਜੀਤ ਸਿੰਘ ਦੇ ਵਾਰਿਸ, ਦਰਬਾਰੀ ਅਤੇ ਅਹਿਲਕਾਰ ਵੇਸਵਾ-ਗਮਨ ਅਤੇ ਸਮਲੈਂਗਿਕ ਸੰਬੰਧਾਂ ਦੀ ਬਿਮਾਰੀ ਨਾਲ ਗ੍ਰਸਤ ਸਨ। ਉਨ੍ਹਾਂ ਖ਼ਾਲਸੇ ਦੇ ਉਨ੍ਹਾਂ ਨੈਤਿਕ ਅਤੇ ਸਦਾਚਾਰਕ ਮੁੱਲਾਂ ਨਾਲ ਸਮਝੌਤਾ ਕਰ ਲਿਆ ਸੀ, ਜਿਨ੍ਹਾਂ ਕਰ ਕੇ ਅਠਾਰ੍ਹਵੀਂ ਸਦੀ ਵਿਚ ਦੁਸ਼ਮਨ ਵੀ ਖ਼ਾਲਸੇ ਦੀ ਪ੍ਰਸੰਸਾ ਕਰਦੇ ਸਨ।[38] ਮਗਰੋਂ ਖ਼ਾਲਸਾ ਫੌਜ ਨੇ ਨਾਗਰਿਕ ਪ੍ਰਭੁਤਾ ਹਾਸ਼ੀਏ 'ਤੇ ਲਿਜਾ ਸੁੱਟੀ ਅਤੇ ਬਦ-ਅਮਨੀ ਫੈਲਾ ਦਿੱਤੀ। ਨਾਮਧਾਰੀ ਗੁਰੂ ਨੇ ਆਪਣੀ ਅੱਖੀਂ ਇਸ ਨੈਤਿਕ ਪਤਨ ਅਤੇ ਭਰਾ-ਮਾਰੀ ਨੂੰ ਵੇਖਿਆ ਸੀ। ਉਨ੍ਹਾਂ ਲਈ ਇਹ ਵੇਖਣਾ ਬੜਾ ਦੁਖਦਾਈ ਸੀ ਕਿ ਖ਼ਾਲਸਾ ਰਾਜ ਦੇ ਅਖੌਤੀ ਠੇਕੇਦਾਰਾਂ ਨੇ ਭਾਈ ਬੀਰ ਸਿੰਘ ਨੌਰੰਗਾਬਾਦ ਤੋਂ ਲੈ ਕੇ ਨਾਮਧਾਰੀ ਗੁਰੂ ਰਾਮ ਸਿੰਘ ਤਕ ਦੇ ਉਨ੍ਹਾਂ ਆਗੂਆਂ ਨੂੰ ਵੀ ਖ਼ਤਮ ਕਰਨੋਂ ਗੁਰੇਜ਼ ਨਹੀਂ ਕੀਤਾ, ਜਿਨ੍ਹਾਂ ਪ੍ਰਤੀ ਲੋਕਾਂ ਵਿਚ ਭਾਰੀ ਸ਼ਰਧਾ ਸੀ। ਜਿਵੇਂ ਸ਼ੁਰੂ ਵਿਚ ਹੀ ਆਖ ਆਏ ਹਾਂ, ਇਹ ਖ਼ਾਲਸਾ ਫੌਜ ਅਤੇ ਡੋਗਰਾ ਭਰਾਵਾਂ ਵੱਲੋਂ ਫੈਲਾਈ ਅਰਾਜਕਤਾ ਹੀ ਸੀ, ਜਿਸ ਨੇ ਇਸ ਰਾਜ ਦੇ ਅੰਤ ਦੀ ਪ੍ਰਕਿਰਿਆ ਨੂੰ ਗਤੀ ਪ੍ਰਦਾਨ ਕੀਤੀ ਸੀ। ਇਸੇ ਨਿਰਾਸਤਾ ਪੂਰਨ ਸਥਿਤੀ ਨੇ ਨਾਮਧਾਰੀ ਗੁਰੂ ਰਾਮ ਸਿੰਘ ਨੂੰ ਖ਼ਾਲਸਾ ਫੌਜ ਦੀ ਨੌਕਰੀ ਛੱਡਣ ਤੇ ਮਜਬੂਰ ਕੀਤਾ ਸੀ। ਖ਼ਾਲਸਾ ਰਾਜ ਉੱਪਰ ਕਬਜ਼ਾ ਹੋ ਜਾਣ ਮਗਰੋਂ ਰਾਜ ਦੇ ਕੁਝ ਕੁ ਪੁਰਾਣੇ ਅਨੁਭਵੀ ਸਨ, ਜਿਨ੍ਹਾਂ ਅੰਗਰੇਜ਼ਾਂ ਦਾ ਰਾਜ ਸਵੀਕਾਰ ਨਹੀਂ ਕੀਤਾ ਅਤੇ ਆਜ਼ਾਦੀ ਦੀ ਸ਼ਮ੍ਹਾਂ ਰੋਸ਼ਨ ਰੱਖੀ। ਇਨ੍ਹਾਂ ਵਿਚ ਭਾਈ ਬੀਰ ਸਿੰਘ ਦਾ ਸ਼ਿੱਸ਼ ਭਾਈ

ਮਹਾਰਾਜ ਸਿੰਘ ਵੀ ਸ਼ਾਮਿਲ ਸੀ। ਪਰ ਸਿੱਖ ਸਰਦਾਰਾਂ, ਮਹੰਤਾਂ ਅਤੇ ਪੁਜਾਰੀਆਂ ਨੇ, ਜਿਨ੍ਹਾਂ ਦੇ ਨਿਹਿਤ ਹਿਤ ਅੰਗਰੇਜ਼ਾਂ ਦੇ ਰਾਜ ਨਾਲ ਮੇਲ ਖਾਂਦੇ ਸਨ, ਇਨ੍ਹਾਂ ਪੁਰਾਣੇ ਅਨੁਭਵੀਆਂ ਦਾ ਵਿਰੋਧ ਕੀਤਾ ਅਤੇ ਉਨ੍ਹਾਂ ਦਾ ਤਰਿਸਕਾਰ ਕੀਤਾ। ਅਜਿਹੇ ਸਿੱਖਾਂ ਦੇ ਨੈਤਿਕ ਪਤਨ ਦੀ ਗੱਲ ਕਰਦਿਆਂ ਨਾਮਧਾਰੀ ਗੁਰੂ ਨੇ ਆਖਿਆ ਸੀ :-

> "ਅਗੇ ਆਪਣੇ ਖਾਲਸੇ ਵਿਚ ਤਾ ਏਹੁ ਵਰਤਾਰਾ ਵਰਤ ਗਿਆ ਅਜਕਲ ਕੇ ਸਮੇ ਮੈ। ਪਹਿਲਾ ਸਿਖਾ ਦੀ ਕਿਰਪਾ ਬੀਰ ਸਿੰਘ ਤੇ ਹੋਈ, ਫੇਰ ਮਹਾਰਾਜ ਸਿੰਘ ਤੇ ਹੋਈ। ਹੁਣ ਮੇਰੇ ਉਤੇ ਸਿਖਾ ਕੀ ਕਿਰਪਾ ਹੋਈ।"[39]

ਮੁਸਲਮਾਨਾਂ ਵਿਰੁੱਧ ਸੰਘਰਸ਼ ਦੌਰਾਨ ਰਹਿਤਨਾਮਿਆਂ ਦੇ ਕਰਤਾ ਲਗਾਤਾਰ ਮਹਿਸੂਸ ਕਰ ਰਹੇ ਸਨ ਕਿ ਸੰਭੋਗਿਕ ਨੈਤਿਕਤਾ ਵਿਚ ਆਏ ਵਿਕਾਰ ਕਾਰਨ ਹੋ ਸਕਦਾ ਹੈ ਸਿੰਘ ਆਪਣੀ ਕਾਮੁਕਤਾ ਦੀ ਪਿਆਸ ਬੁਝਾਉਣ ਲਈ ਵੇਸਵਾਵਾਂ ਪਾਸ ਜਾਣ ਲੱਗਣ, ਜੋ ਵਧੇਰੇ ਕਰ ਕੇ ਮੁਸਲਮਾਨ ਔਰਤਾਂ ਸਨ। ਸਿੰਘਾਂ ਨੂੰ ਇਸ ਬਿਮਾਰੀ ਤੋਂ ਬਾਜ਼ ਰੱਖਣ ਲਈ ਰਹਿਤਨਾਮਿਆਂ ਦੇ ਕਰਤਾਵਾਂ ਨੇ ਤੁਰਕਾਨੀ (ਮੁਸਲਮਾਨ ਔਰਤ) ਨਾਲ ਸੰਭੋਗ ਨੂੰ ਧਾਰਮਿਕ ਗੁਨਾਹ ਅਰਥਾਤ ਕੁਰਹਿਤ, ਆਚਾਰ-ਸੰਹਿਤਾ ਦੀ ਉਲੰਘਣਾ ਕਰਾਰ ਦਿੱਤਾ।[40] ਉਨ੍ਹਾਂ ਨੂੰ ਇਹ ਸ਼ੰਕਾ ਵੀ ਸੀ ਕਿ ਸਿੰਘ ਅਨਿਯਮਿਤ ਸੰਭੋਗ ਕਾਰਨ ਭ੍ਰਿਸ਼ਟ ਹੋ ਜਾਣਗੇ ਕਿਉਂ ਜੋ ਪੰਜਾਬ ਦੇ ਪ੍ਰਮੁੱਖ ਸ਼ਹਿਰਾਂ, ਵਿਸ਼ੇਸ਼ ਕਰ ਕੇ ਲਾਹੌਰ, ਅੰਦਰ ਰੰਡੀਆਂ ਦੇ ਕੋਠੇ ਖੁੱਲ੍ਹ ਗਏ ਸਨ। ਅਠਾਰ੍ਹਵੀਂ ਸਦੀ ਤੇ ਅੰਤਮ ਪੰਝੀ ਵਰ੍ਹਿਆਂ ਅੰਦਰ ਜੋ ਦੌਲਤ ਅਤੇ ਤਾਕਤ ਸਿੰਘਾਂ ਨੇ ਕਮਾਈ ਸੀ, ਉਸ ਦੇ ਨਾਲ ਵੀ ਉਨ੍ਹਾਂ ਅੰਦਰ ਆਚਰਨਹੀਨਤਾ ਪੈਦਾ ਹੋ ਸਕਦੀ ਸੀ।

ਇਸ ਦੌਰਾਨ ਵੇਸਵਾ-ਗਮਨ ਦੀ ਬਿਮਾਰੀ ਅੰਮ੍ਰਿਤਸਰ ਅੰਦਰ ਵੀ ਆ ਵੜੀ ਸੀ। ਆਪਣੇ ਇਕ ਸ਼ਰਧਾਲੂ ਨੂੰ ਚੇਤਾਵਨੀ ਦਿੰਦਿਆਂ ਨਾਮਧਾਰੀ ਗੁਰੂ ਨੇ ਆਖਿਆ ਸੀ, "ਰੰਨ ਮੁੰਡੇ ਨੇ ਬੁਰਾ ਹਾਲੁ ਕਰਿ ਦਿੱਤਾ ਅੰਬ੍ਰਸਰ ਜੀ ਮੈ ਲੋਕਾ ਦਾ। ਹੀਰੇ ਦਾ ਤਾ ਤੈਨੂ ਮਲੂਮ ਈ ਹੈ ਸਭੋ ਬਾਤਿ। ਹੋਰੁ ਬੀ ਐਸਾ ਬਿਹਾਰੁ ਬਹੁਤੁ ਹੈ ਓਥੇ।"[41] ਇਥੇ ਇਹ ਵੀ ਦੱਸ ਦਿੰਦੇ ਹਾਂ ਕਿ ਪੰਜਾਬ ਉੱਪਰ ਕਬਜ਼ਾ ਹੋਣ ਦੇ ਉੱਤਰ-ਕਾਲ ਵਿਚ ਪਰੰਪਰਾਤਮਕ ਸੰਤਾਂ ਅਤੇ ਬਾਬਿਆਂ, ਵਿਸ਼ੇਸ਼ ਕਰ ਕੇ ਸੋਢੀਆਂ ਅਤੇ ਬੇਦੀਆਂ ਦੇ ਵਾਰਿਸਾਂ, ਨੇ ਸਿੱਖਾਂ ਦਾ ਨੈਤਿਕ ਪਤਨ ਰੋਕਣ ਵਿਚ ਕੋਈ ਭੂਮਿਕਾ ਨਹੀਂ ਨਿਭਾਈ। ਇਸ ਪਤਨ ਨਾਲ ਲੋਹਾ ਲੈਣਾ ਨਾਮਧਾਰੀ ਗੁਰੂ ਜ਼ਿੰਮੇ ਛੱਡ ਦਿੱਤਾ ਗਿਆ ਸੀ।

ਬਰਤਾਨਵੀ ਰਾਜ ਦੌਰਾਨ ਨੈਤਿਕ ਪਤਨ ਦੀ ਇਸ ਬਿਮਾਰੀ ਨੇ ਗੰਭੀਰ ਰੂਪ ਧਾਰਨ ਕਰ ਲਿਆ ਕਿਉਂਕਿ ਯੋਰਪੀ ਸਿਵਲ ਅਤੇ ਫੌਜੀ ਕਰਮਚਾਰੀਆਂ ਵਿਚ ਕੁਝ ਲੋਕ ਕੁਆਰੇ ਸਨ ਜਾਂ ਜੋ ਵਿਆਹੇ-ਵਰਤੇ ਵੀ ਸਨ, ਉਹ ਇੰਗਲੈਂਡ ਤੋਂ ਆਪਣੇ ਬੀਵੀ-ਬੱਚੇ ਆਪਣੀ ਤੈਨਾਤੀ ਦੀ ਥਾਂ 'ਤੇ ਨਹੀਂ ਲਿਆਏ ਸਨ। ਨੌਕਰ, ਨੌਕਰਾਣੀਆਂ ਅਤੇ ਵੇਸਵਾਵਾਂ ਉਨ੍ਹਾਂ ਦੀ ਕਾਮੁਕਤਾ ਦੀ ਪਿਆਸ ਬੁਝਾਉਂਦੀਆਂ ਸਨ। ਸਿਵਲ ਕਰਮਚਾਰੀਆਂ ਦੇ ਮੁਕਾਬਲੇ ਫੌਜੀ ਕਰਮਚਾਰੀਆਂ ਦੀ ਜ਼ਿੰਦਗੀ ਜ਼ਿਆਦਾ ਔਗਣ ਭਰੀ ਸੀ।

ਨਾਮਧਾਰੀ ਗੁਰੂ ਨੇ ਕਲਪਨਾ ਕੀਤੀ ਕਿ ਸੰਤ ਖ਼ਾਲਸਾ ਸਿੱਖਾਂ ਦੇ ਸੰਸਾਰਿਕ ਅਤੇ ਅਧਿਆਤਮਿਕ ਮਾਮਲਿਆਂ ਉੱਤੇ ਪਹਿਰਾ ਦੇਣ ਦਾ ਕੰਮ ਕਰ ਸਕਦਾ ਹੈ। ਇਸ ਖ਼ਾਲਸਾ ਨੂੰ-ਵੈਧਤਾ ਪ੍ਰਦਾਨ ਕਰਨ ਲਈ ਨਾਮਧਾਰੀ ਗੁਰੂ ਨੇ ਵਿਸ਼ਵਾਸ਼ ਕੀਤਾ ਅਤੇ ਆਖਿਆ ਕਿ ਸੰਤ ਖ਼ਾਲਸਾ ਦੀ ਨੀਂਹ ਰੱਖਣ ਸਮੇਂ ਉਹ ਤਾਂ ਗੁਰੂ ਗੋਬਿੰਦ ਸਿੰਘ ਦੇ ਹੱਥਾਂ ਵਿਚ ਇਕ ਔਜ਼ਾਰ ਮਾਤਰ ਸਨ। ਕਿਉਂਕਿ ਸੰਤ ਖ਼ਾਲਸਾ ਗੁਰੂ ਗੋਬਿੰਦ ਸਿੰਘ ਦੀ ਰਚਨਾ ਸੀ, ਇਸ ਲਈ ਉਨ੍ਹਾਂ ਨੂੰ ਨਿਸ਼ਚਾ ਸੀ ਕਿ ਇਹ ਅਮਰ ਰਚਨਾ ਹੈ। ਉਨ੍ਹਾ ਦਾ ਵਿਸ਼ਵਾਸ਼ ਵੀ ਸੀ ਅਤੇ ਉਨ੍ਹਾਂ ਇਸ ਦਾ ਪ੍ਰਚਾਰ ਵੀ ਕੀਤਾ ਕਿ ਪਰਮਾਤਮਾ ਦੀ ਰਚਨਾ ਨੂੰ ਕੋਈ ਇਨਸਾਨ ਮਿਟਾ ਨਹੀਂ ਸਕਦਾ। ਇਹੋ ਅਸਲੀ ਕਾਰਨ ਸੀ ਕਿ ਨਾਮਧਾਰੀ ਗੁਰੂ ਰਾਮ ਸਿੰਘ ਨੇ ਸਮੇਂ ਦੇ ਹਾਕਿਮਾਂ ਅਤੇ ਉਨ੍ਹਾਂ ਦੇ ਭਾਈਵਾਲ ਸਰਦਾਰਾਂ ਅਤੇ ਪੁਜਾਰੀਆਂ ਤੋਂ ਭੈ ਨਹੀਂ ਮੰਨਿਆ, ਜੋ ਸੰਤ ਖ਼ਾਲਸਾ ਨੂੰ ਮਿਟਾ ਦੇਣਾ ਚਾਹ ਰਹੇ ਸਨ।[43] ਪਰ ਉਨ੍ਹਾਂ ਸੰਤ ਖ਼ਾਲਸਾ ਬਣਾਉਣ ਦਾ ਇਕ ਹੋਰ ਕਾਰਨ ਵੀ ਦੱਸਿਆ ਹੈ। ਉਨ੍ਹਾਂ ਵੇਖਿਆ ਕਿ ਉਨ੍ਹਾਂ ਦੇ ਸਮਕਾਲੀ ਸਮਾਜ ਵਿਚ ਨਾ ਸੱਚੇ ਸਿੱਖ ਮੌਜੂਦ ਸਨ, ਨਾ ਖ਼ਾਲਸੇ। ਸਿੱਖ ਧਰਮ ਦੇ ਬਾਨੀ ਸੱਚੇ ਸਿੱਖਾਂ ਪਾਸੋਂ ਨਾਮ-ਸਿਮਰਨ ਦੀ ਅਤੇ ਖ਼ਾਲਸੇ ਪਾਸੋਂ ਉਨ੍ਹਾਂ ਮੁੱਲਾਂ ਦੀ ਸਥਾਪਨਾ ਲਈ ਸੰਘਰਸ਼ ਦੀ ਆਸ ਕਰਦੇ ਸਨ, ਜੋ ਆਪ ਗੁਰੂ ਗੋਬਿੰਦ ਸਿੰਘ ਨੂੰ ਪਿਆਰੇ ਸਨ। ਇਹੋ ਕਾਰਨ ਸੀ ਕਿ ਗੁਰੂ ਸਾਹਿਬ ਨੇ ਗ੍ਰੰਥ ਸਾਹਿਬ ਦੀ ਦਾਤ ਬਖ਼ਸ਼ੀ ਸੀ ਅਤੇ ਸਿੱਖਾਂ ਤੋਂ ਆਸ ਕੀਤੀ ਸੀ ਕਿ ਉਹ ਭੋਗ ਪਾਉਣਗੇ। ਭੋਗ ਤੋਂ ਨਾਮਧਾਰੀ ਗੁਰੂ ਨੇ ਇਹ ਅਰਥ ਲਿਆ ਕਿ ਸੱਚੇ ਸਿੱਖ ਲਈ ਬਾਣੀ ਦਾ ਉਚਾਰ ਅਤੇ ਪ੍ਰਭੂ ਨਾਮ ਦਾ ਸਿਮਰਨ ਲਾਜ਼ਮੀ ਹੈ। ਪਰ ਉਨ੍ਹਾਂ ਲਈ ਇਹ ਵੇਖਣਾ ਬਹੁਤ ਦੁਖਦਾਈ ਸੀ ਕਿ ਸਮਕਾਲੀ ਸਿੱਖਾਂ, ਵਿਸ਼ੇਸ਼ ਕਰ ਕੇ ਧਨਾਢ ਸਿੱਖਾਂ, ਮਹੰਤਾਂ, ਪੁਜਾਰੀਆਂ ਅਤੇ ਗਿਆਨੀਆਂ ਨੇ ਸੱਚੇ ਸਿੱਖ ਦੇ ਇਸ ਫਰਜ਼ ਨੂੰ ਤਿਆਗ ਦਿੱਤਾ ਹੈ। ਉਹ ਅਧਿਆਤਮ ਮਾਰਗ ਤੋਂ ਭਟਕ ਗਏ ਸਨ। ਭੋਗ ਪਾਉਣ ਦਾ ਕੰਮ ਨਾਮਧਾਰੀ ਸਿੱਖਾਂ ਲਈ ਹੀ ਛੱਡ ਦਿੱਤਾ ਗਿਆ ਸੀ। ਉਨ੍ਹਾਂ ਨੂੰ ਅਫ਼ਸੋਸ ਸੀ ਕਿ ਸਿੱਖ ਧਰਮ ਦੇ ਇਨ੍ਹਾਂ ਠੇਕੇਦਾਰਾਂ ਨੇ ਨਾਮਧਾਰੀ ਸਿੱਖਾਂ ਨੂੰ ਤਨਖ਼ਾਹੀਏ ਕਰਾਰ ਦੇ ਛੱਡਿਆ ਸੀ। ਨਾਮਧਾਰੀ ਗੁਰੂ ਰਾਮ ਸਿੰਘ ਲਈ ਇਹ ਸਥਿਤੀ ਇਕ ਵਿਡੰਬਨਾ ਸੀ।

ਨਾਮਧਾਰੀ ਗੁਰੂ ਰਾਮ ਸਿੰਘ ਨੂੰ ਇਸ ਬਾਰੇ ਰਤਾ ਵੀ ਭੁਲੇਖਾ ਨਹੀਂ ਸੀ ਕਿ ਕਿਨ੍ਹਾਂ ਕਾਰਨਾਂ ਤੋਂ ਧਨਾਢ ਅਤੇ ਪੁਜਾਰੀ ਵਰਗ ਨਾਮਧਾਰੀ ਸਿੱਖਾਂ ਦਾ ਵਿਰੋਧ ਕਰ ਰਹੇ ਸਨ। ਉਨ੍ਹਾਂ ਵੇਖਿਆ ਕਿ ਗੁਰੂ ਦੇ ਸਮੇਂ ਤੋਂ ਹੀ ਧਨਾਢਾਂ ਅਤੇ ਅਧਿਆਤਮ ਜਿਗਿਆਸੂਆਂ ਵਿਚਕਾਰ ਅੰਤਰ-ਵਿਰੋਧ ਤੁਰਿਆ ਆ ਰਿਹਾ ਸੀ। ਧਨਾਢਾਂ ਅਤੇ ਪੁਜਾਰੀਆਂ ਨੂੰ ਸਦਾ ਹੀ ਅਧਿਆਤਮ ਜਿਗਿਆਸੂਆਂ ਤੋਂ ਭੈ ਆਉਂਦਾ ਰਿਹਾ ਸੀ। ਇਸ ਸੰਬੰਧ ਵਿਚ ਉਨ੍ਹਾਂ ਗੁਰੂ ਨਾਨਕ ਦੀ ਰਚਨਾ ਦਾ ਹਵਾਲਾ ਦਿੱਤਾ ਸੀ। ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਸੀ ਕਿ ਉਨ੍ਹਾਂ ਦੇ ਸਮਕਾਲੀ ਧਨਾਢ ਵਰਗ ਨਾਮਧਾਰੀ ਸਿੱਖਾਂ ਦਾ ਵਿਰੋਧ ਕਰ ਰਹੇ ਸਨ। ਉਹ ਸ੍ਰਾਪੇ ਹੋਏ ਲੋਕ ਸਨ। ਜੋ ਮੂੰਹ ਆਇਆ ਬਕਣ ਦੀ ਇਨ੍ਹਾਂ ਨੂੰ ਆਦਤ ਸੀ।[44]

ਨਾਮਧਾਰੀ ਗੁਰੂ ਰਾਮ ਸਿੰਘ ਨੇ ਵੇਖਿਆ ਕਿ ਅੰਗਰੇਜ਼ ਅਤੇ ਜਾਗੀਰਦਾਰ ਕੁਲੀਨ

ਸਮਝ ਨਹੀਂ ਰਹੇ ਸਨ ਕਿ ਨਾਮਧਾਰੀ ਗੁਰੂ ਗੋਬਿੰਦ ਸਿੰਘ ਦੀ ਰਚਨਾ ਸਨ । ਜੇਕਰ ਨਾਮਧਾਰੀ ਸਿੱਖ ਕੋਈ ਜ਼ਬਰਦਸਤ ਲਹਿਰ ਚਲਾ ਸਕੇ ਸਨ, ਤਾਂ ਇਹ ਗੁਰੂ ਦੀ ਕਿਰਪਾ ਸਦਕਾ ਹੀ ਸੀ । ਹਾਕਿਮਾਂ ਦੇ ਵਤੀਰੇ ਤੋਂ ਉਲਟ ਕੇਵਲ ਨਾਮਧਾਰੀ ਸਿੱਖ ਹੀ ਅਖੰਡ ਪਾਠ ਰੱਖ ਰਹੇ ਸਨ ਅਤੇ ਪ੍ਰਭੂ ਨਾਮ ਦੀ ਸਾਧਨਾ ਕਰ ਰਹੇ ਸਨ ।

> "ਪਹਿਲਾ ਤਾ ਅਸੀ ਆਖਦੇ ਥੇ ਭਾਈ ਏ ਸਿਖ ਸਾਧ ਸਾਡੇ ਨਾਲ ਵਿਰੋਧ ਕਿਉ ਕਰਦੇ ਹੈ ? ਸੋ ਏਨਾ ਨੂ ਬੀ ਗੁਰੂ ਜੀ ਦਾ ਬਚਨ ਹੈ "ਗਿਆਨੀ ਧਿਆਨੀ ਗੁਣੀ ਧਨਾਢ । ਨਾਮ ਜਪਤ ਘਰ ਘਰ ਮੈਂ ਆਢ ।" ਨਾਮ ਜਪਣ ਵਾਲਿਆ ਕੇ ਸਾਥ ਹਰਿ ਜਾਗਾ ਆਢਾ ਕਰਨਗੇ, ਸੋ ਪੁਜ ਕੇ ਕੀਤਾ ਸਿਰ ਤਾਈ । ਸੋ ਜੀ ਕਿਸੇ ਸਮੇ ਦੇ ਸਰਾਫੇ ਹੋਇ ਹੈਨਿ, ਏਨਾ ਦੇ ਕੀ ਬਸ ਹੈ । ਸਭ ਕੋ ਜੋ ਮੁਹ ਆਇਆ ਹੈ ਸੋ ਕਿਛੁ ਬਕਨੇ ਮੈ ਸੰਕਾ ਨਹੀ ਰਖੀ ।"[45]

ਨਾਮਧਾਰੀ ਗੁਰੂ ਰਾਮ ਸਿੰਘ ਜਾਣਦੇ ਸਨ ਕਿ ਸਿੰਘ ਸਭਾ ਦੀ ਸਥਾਪਨਾ ਕਰਨ ਵਾਲੇ ਧਨਾਢ ਲੋਕ ਸਨ । ਉਹ ਇਹ ਵੀ ਜਾਣਦੇ ਸਨ ਕਿ ਇਨ੍ਹਾਂ ਸੰਸਥਾਪਕਾਂ ਨੇ ਸਿੰਘ ਸਭਾ ਉਨ੍ਹਾਂ ਦੀ ਜੱਥੇਬੰਦੀ ਦੇ ਜੁਆਬ ਵੱਜੋਂ ਬਣਾਈ ਸੀ । ਉਨ੍ਹਾਂ ਅਨੁਸਾਰ ਇਹ ਲੋਕ ਸੋਚਦੇ ਸਨ ਕਿ ਜੇ ਗਰੀਬ ਕੂਕੇ ਆਪਣੀ ਲਹਿਰ ਚਲਾਉਣ ਵਿਚ ਕਾਮਯਾਬ ਹੋ ਸਕਦੇ ਹਨ ਤਾਂ ਉਨ੍ਹਾਂ ਨੂੰ ਤਾਂ ਰਸੂਖਦਾਰ ਲੋਕਾਂ ਦਾ ਸਮਰਥਨ ਪ੍ਰਾਪਤ ਹੈ, ਉਹ ਲਹਿਰ ਕਿਉਂ ਨਹੀਂ ਚਲਾ ਸਕਦੇ । ਪਰ ਨਾਮਧਾਰੀ ਗੁਰੂ ਰਾਮ ਸਿੰਘ ਦਾ ਵਿਸ਼ਵਾਸ਼ ਸੀ ਕਿ ਗੁਰੂ ਦੀ ਮਿਹਰ ਬਿਨਾ ਕੋਈ ਕਾਮਯਾਬੀ ਬਾਰੇ ਸੋਚ ਵੀ ਨਹੀਂ ਸਕਦਾ । ਉਨ੍ਹਾਂ ਅਨੁਸਾਰ ਸਿੰਘ ਸਭਾ ਦੇ ਆਗੂਆਂ ਨੂੰ ਗੁਰੂ ਦੀ ਮਿਹਰ ਪ੍ਰਾਪਤ ਨਹੀਂ ਸੀ । ਨਾਮਧਾਰੀ ਗੁਰੂ ਨੂੰ ਯਕੀਨ ਸੀ ਕਿ ਜਦੋਂ ਤਕ ਨਾਮਧਾਰੀ ਸਿੱਖ ਜ਼ਿੰਦਾ ਸਨ ਉਦੋਂ ਤਕ ਇਹ ਆਗੂ ਤਰੱਕੀ ਨਹੀਂ ਕਰ ਸਕਦੇ ਸਨ ਕਿਉਂਕਿ ਨਾਮਧਾਰੀ ਸਿੱਖ ਤਾਂ ਮੂਰਤੀਮਾਨ ਅੱਗ ਸਨ ਅਤੇ ਅੱਗ ਨਾਲ ਖੇਡਣਾ ਖ਼ਤਰੇ ਤੋਂ ਖਾਲੀ ਨਹੀਂ ਸੀ । ਇਨ੍ਹਾਂ ਆਗੂਆਂ ਅਤੇ ਨਾਮਧਾਰੀ ਸਿੱਖਾਂ ਵਿਚਕਾਰ ਚਲਦੀ ਦੁਸ਼ਮਨੀ ਦੇ ਮੱਦੇ-ਨਜ਼ਰ ਨਾਮਧਾਰੀ ਗੁਰੂ ਰਾਮ ਸਿੰਘ ਨੇ ਇਨ੍ਹਾਂ ਆਗੂਆਂ ਸਾਮ੍ਹਣੇ ਦੋ ਵਿਕਲਪ ਰੱਖੇ ਕਿ ਜਾਂ ਤਾਂ ਉਹ ਕੂਕਾ ਪੰਥ ਵਿਚ ਆ ਰਲਣ ਜਾਂ ਇਸ ਨੂੰ ਮਿਟਾ ਦੇਣ । ਇਥੇ ਇਹ ਦੱਸ ਦੇਣਾ ਜ਼ਰੂਰੀ ਹੈ ਕਿ ਜਦੋਂ ਤਕ ਨਾਮਧਾਰੀ ਸਿੱਖ ਬਰਤਾਨਵੀ ਰਾਜ ਲਈ ਗੰਭੀਰ ਖ਼ਤਰਾ ਬਣੇ, ਉਦੋਂ ਤਕ ਅੰਗਰੇਜ਼ਾਂ ਨੇ ਆਪਣੇ ਭਾਈਵਾਲਾਂ ਦੇ ਨਿਹਿਤ ਹਿਤ ਰਾਜ ਦੇ ਹਿਤਾਂ ਨਾਲ ਸਾਂਝੇ ਕਰ ਕੇ ਉਨ੍ਹਾਂ ਦੀ ਇਕ ਸ਼ਕਤੀਸ਼ਾਲੀ ਜਮਾਤ ਖੜ੍ਹੀ ਕਰ ਲਈ ਸੀ । ਸਿੱਖਾਂ ਦੇ ਜ਼ਿਕਰਯੋਗ ਪਰਿਵਾਰਾਂ, ਸੰਤਾਂ-ਬਾਬਿਆਂ ਅਤੇ ਮਹੰਤਾਂ-ਪੁਜਾਰੀਆਂ ਦੀ ਪਿੱਠਭੂਮੀ ਅਸੀਂ ਪਹਿਲਾਂ ਬਿਆਨ ਕਰ ਆਏ ਹਾਂ । ਜ਼ਿਕਰਯੋਗ ਪਰਿਵਾਰਾਂ ਵਿਚ ਮਜੀਠੀਏ, ਆਹਲੂਵਾਲੀਏ, ਸੰਧਾਵਾਲੀਏ ਅਤੇ ਰਾਮਗੜ੍ਹੀਏ ਸ਼ਾਮਿਲ ਸਨ । ਸ਼ਕਤੀਸ਼ਾਲੀ ਧਾਰਮਿਕ ਆਗੂ ਸਨ— ਰਾਵਲਪਿੰਡੀ ਅੰਦਰ ਬਾਬਾ ਖੇਮ ਸਿੰਘ ਬੇਦੀ; ਊਨਾ ਅਤੇ ਡੇਰਾ ਬਾਬਾ ਨਾਨਕ ਦੇ ਬੇਦੀ; ਆਨੰਦਪੁਰ, ਕਰਤਾਰਪੁਰ ਅਤੇ ਗੁਰੂ ਹਰਿਸਹਾਇ (ਫਿਰੋਜ਼ਪੁਰ) ਦੇ ਸੋਢੀ ਅਤੇ ਮਾਲਵੇ ਵਿਚ ਬਾਗੜੀਆਂ ਪਰਿਵਾਰ । ਇਸੇ ਤਰ੍ਹਾਂ ਮਹੰਤਾਂ ਅਤੇ ਪੁਜਾਰੀਆਂ ਦਾ ਕਬਜ਼ਾ ਮਹੱਤਵਪੂਰਨ

ਇਤਿਹਾਸਕ ਗੁਰਦਵਾਰਿਆਂ ਉੱਪਰ ਸੀ ਅਤੇ ਉਹ ਇਨ੍ਹਾਂ ਗੁਰਦਵਾਰਿਆਂ ਦੀਆਂ ਜ਼ਮੀਨਾਂ-ਜਾਇਦਾਦਾਂ ਦੀ ਆਮਦਨ ਤੋਂ ਫਲ-ਫੁੱਲ ਰਹੇ ਸਨ। ਅੰਗਰੇਜ਼ਾਂ ਨੇ ਜਾਗੀਰਦਾਰ ਕੁਲੀਨਾਂ ਅਤੇ ਪੁਜਾਰੀ ਵਰਗ ਉੱਪਰ ਆਪਣੀ ਮਜ਼ਬੂਤ ਪਕੜ ਬਣਾ ਲਈ ਸੀ। ਅੰਗਰੇਜ਼ਾਂ ਨੇ ਉਨ੍ਹਾਂ ਨੂੰ ਲੈਫਟੀਨੈਂਟ ਗਵਰਨਰ ਦੇ ਦਰਬਾਰਾਂ ਦੇ ਮੈਂਬਰ, ਵਾਧੂ ਅਸਿਸਟੈਂਟ ਕਮਿਸ਼ਨਰ ਅਤੇ ਆਨਰੇਰੀ ਮੈਜਿਸਟ੍ਰੇਟ ਬਣਾ ਦਿੱਤਾ ਸੀ। ਰਾਜ ਪ੍ਰਤੀ ਉਨ੍ਹਾਂ ਦੀਆਂ ਵਫ਼ਾਦਾਰੀ ਪੂਰਨ ਸੇਵਾਵਾਂ ਦੇ ਇਨਾਮ ਵੱਜੋ ਉਨ੍ਹਾਂ ਨੂੰ ਜਾਗੀਰਾਂ, ਪੈਨਸ਼ਨਾਂ ਅਤੇ ਪ੍ਰਸੰਸਾ ਪੱਤਰ ਪ੍ਰਦਾਨ ਕਰ ਦਿੱਤੇ ਸਨ। ਜੋ ਆਰਥਿਕ ਸੰਕਟ ਦਾ ਸਾਮ੍ਹਣਾ ਕਰ ਰਹੇ ਸਨ, ਉਨ੍ਹਾਂ ਦੀਆਂ ਜਾਗੀਰਾਂ ਦੀ ਦੇਖਭਾਲ ਸਰਕਾਰ ਆਪ ਕਰਦੀ ਸੀ। ਇਸੇ ਤਰ੍ਹਾਂ ਅੰਗਰੇਜ਼ਾਂ ਨੇ ਪੁਜਾਰੀ ਵਰਗ ਨੂੰ ਜ਼ਮੀਨਾਂ ਅਤੇ ਇਨਾਮ ਦੇ ਕੇ ਸਰਪ੍ਰਸਤੀ ਦੇ ਰੱਖੀ ਸੀ। ਮਹੰਤ ਅਤੇ ਪੁਜਾਰੀ ਗੁਰਦਵਾਰਿਆਂ ਦੀਆਂ ਜ਼ਮੀਨਾਂ-ਜਾਇਦਾਦਾਂ ਦੀ ਰਜਿਸਟਰੀ ਆਪਣੇ ਨਾਂ ਕਰਾ ਸਕਦੇ ਸਨ। ਇਸ ਤੋਂ ਇਲਾਵਾ ਇਤਿਹਾਸਕ ਗੁਰਦਵਾਰਿਆਂ ਦੇ ਮਹੰਤ ਅਤੇ ਪੁਜਾਰੀ ਸਰਕਾਰ ਵੱਲੋਂ ਨਾਮਜ਼ਦ ਸਰਬਰਾਹਾਂ ਅਧੀਨ ਕਰ ਦਿੱਤੇ ਸਨ, ਜੋ ਕੇਵਲ ਡਿਪਟੀ ਕਮਿਸ਼ਨਰਾਂ ਨੂੰ ਜਵਾਬਦੇਹ ਸਨ। ਜਿਸ ਸਮੇਂ ਨਾਮਧਾਰੀ ਗੁਰੂ ਰਾਮ ਸਿੰਘ ਵਿਅੰਗ ਕਰ ਰਹੇ ਸਨ ਕਿ ਇਨ੍ਹਾਂ ਨੂੰ ਵੱਡੇ ਲੋਕਾਂ ਦਾ ਥਾਪੜਾ ਪ੍ਰਾਪਤ ਹੈ ਤਾਂ ਉਹ ਇਸੇ ਸਥਿਤੀ ਵੱਲ ਇਸ਼ਾਰਾ ਕਰ ਰਹੇ ਸਨ। ਨਾਮਧਾਰੀ ਗੁਰੂ ਇਸ ਹਕੀਕਤ ਬਾਰੇ ਚੇਤੰਨ ਸਨ ਕਿ ਉਨ੍ਹਾਂ ਦੇ ਦੁਸ਼ਮਨ ਨਾਮਧਾਰੀ ਮਿਸ਼ਨ ਨੂੰ ਤਬਾਹ ਕਰਨ ਦੇ ਸਮਰਥ ਸਨ। ਸਿੰਘ ਸਭਾ ਦੇ ਨਾਇਕਾਂ ਦੀ ਕਾਮਯਾਬੀ ਨਾਮਧਾਰੀ ਸਿੱਖਾਂ ਦੇ ਹਾਸ਼ੀਏ 'ਤੇ ਜਾਣ ਉੱਤੇ ਨਿਰਭਰ ਕਰਦੀ ਸੀ। ਇਹ ਇਤਿਹਾਸ ਦੀ ਇਕ ਵਿਡੰਬਨਾ ਹੈ ਕਿ ਇਹ ਨਾਇਕ ਨਾਮਧਾਰੀ ਲਹਿਰ ਨੂੰ ਹਾਸ਼ੀਏ 'ਤੇ ਲਿਜਾ ਸੁੱਟਣ ਵਿਚ ਕਾਮਯਾਬ ਰਹੇ।

ਨਾਮਧਾਰੀ ਗੁਰੂ ਰਾਮ ਸਿੰਘ ਨੇ ਮਹੰਤਾਂ ਅਤੇ ਪੁਜਾਰੀਆਂ ਵੱਲੋਂ ਉਨ੍ਹਾਂ ਅਤੇ ਉਨ੍ਹਾਂ ਦੇ ਅਨੁਯਾਈਆਂ ਵਿਰੁੱਧ ਹੁਕਮਨਾਮੇ ਜਾਰੀ ਕੀਤੇ ਜਾਣ 'ਤੇ ਇਤਰਾਜ਼ ਕੀਤਾ। ਉਨ੍ਹਾਂ ਅਨੁਸਾਰ ਇਨ੍ਹਾਂ ਨੂੰ ਉਨ੍ਹਾਂ ਲੋਕਾਂ ਖ਼ਿਲਾਫ ਹੁਕਮਨਾਮੇ ਜਾਰੀ ਕਰਨ ਦਾ ਕੋਈ ਨੈਤਿਕ ਅਧਿਕਾਰ ਨਹੀਂ ਸੀ, ਜੋ ਇਹ ਇਲਾਹੀ ਮਿਸ਼ਨ ਚਲਾ ਰਹੇ ਸਨ। ਨਾਮਧਾਰੀ ਗੁਰੂ ਦੀ ਦਲੀਲ ਸੀ ਕਿ ਗੁਰੂ ਦੀ ਰਚਨਾ ਵਿਰੁੱਧ ਹੁਕਮਨਾਮੇ ਜਾਰੀ ਕਰਨ ਦਾ ਅਰਥ ਸੀ ਗੁਰੂ ਸਾਹਿਬ ਦੇ ਵਿਰੁੱਧ ਹੁਕਮਨਾਮੇ ਜਾਰੀ ਕਰਨਾ। ਉਨ੍ਹਾਂ ਪੁਜਾਰੀਆਂ ਨੂੰ ਵੰਗਾਰਿਆ ਕਿ ਜੇ ਕੋਈ ਨੈਤਿਕ ਸ਼ਕਤੀ ਉਨ੍ਹਾਂ ਦੇ ਪੱਲੇ ਸੀ ਤਾਂ ਉਹ ਕੂਕਿਆਂ ਦਾ ਨਾਮ-ਨਿਸ਼ਾਨ ਮਿਟਾ ਸਕਦੇ ਸਨ, ਨਹੀਂ ਤਾਂ ਉਨ੍ਹਾਂ ਨੂੰ ਆਪਣੇ ਅਜਿਹੇ ਕੰਮਾਂ ਲਈ ਖਿਮਾਂ ਮੰਗਣੀ ਚਾਹੀਦੀ ਸੀ। ਉਨ੍ਹਾਂ ਇਨ੍ਹਾਂ ਨੂੰ ਚੇਤੇ ਕਰਾਇਆ ਕਿ ਇਹ ਪਹਿਲਾਂ ਹੀ ਉਨ੍ਹਾਂ ਅਤੇ ਉਨ੍ਹਾਂ ਦੇ ਅਨੁਯਾਈਆਂ ਨੂੰ ਕਾਫੀ ਨੁਕਸਾਨ ਪੁਚਾ ਚੁੱਕੇ ਸਨ। ਹੁਣ ਨਤੀਜੇ ਭੁਗਤਣ ਦੀ ਵਾਰੀ ਪੁਜਾਰੀਆਂ ਅਤੇ ਉਨ੍ਹਾਂ ਦੇ ਝੋਲੀਚੁੱਕਾਂ ਦੀ ਸੀ ਕਿਉਂਕਿ ਉਹ ਪੰਜਾਬ ਵਿਚ ਇਕ ਤਰਥੱਲੀ ਦੀ ਆਸ ਕਰ ਰਹੇ ਸਨ। ਉਨ੍ਹਾਂ ਅੱਗੋਂ ਇਨ੍ਹਾਂ ਨੂੰ ਆਖਿਆ ਕਿ ਉਨ੍ਹਾਂ ਦੇ ਸ਼ਬਦਾਂ ਨੂੰ ਗੰਭੀਰਤਾ ਨਾਲ ਲੈਣ। ਉਨ੍ਹਾਂ ਅਕਾਲ ਬੁੰਗੇ ਦੇ ਪੁਜਾਰੀਆਂ ਨੂੰ ਆਖਿਆ ਕਿ ਉਹ ਉਨ੍ਹਾਂ ਦੀ ਚਿੱਠੀ ਹੋਰਨਾ ਤਖ਼ਤਾਂ ਦੇ ਪੁਜਾਰੀਆਂ ਅਤੇ ਉਨ੍ਹਾਂ ਦੇ ਹਿਮਾਇਤੀਆਂ ਤਕ ਪੁਚਾ ਦੇਣ।[46]

ਨਾਮਧਾਰੀ ਗੁਰੂ ਨੇ ਪੁਜਾਰੀਆਂ ਨੂੰ ਆਖਿਆ ਕਿ ਉਹ ਉਨ੍ਹਾਂ ਦੀ ਸਰਦਾਰੀ ਨੂੰ ਪਹਿਲਾਂ ਵੀ ਵੰਗਾਰ ਸਕਦੇ ਸਨ ਪਰ ਉਹ ਸੋਚਦੇ ਸਨ ਕਿ ਇਹ ਆਪੇ ਸਚਾਈ ਵੇਖ ਲੈਣਗੇ। ਉਨ੍ਹਾਂ ਅਨੁਭਵ ਕੀਤਾ ਕਿ ਇਹ ਅਲਪ ਦ੍ਰਿਸ਼ਟੀ ਦਾ ਸ਼ਿਕਾਰ ਸਨ ਅਤੇ ਝੂਠ ਤੇ ਸੱਚ ਵਿਚਲਾ ਫਰਕ ਇਨ੍ਹਾਂ ਨੂੰ ਵਿਖਾਈ ਨਹੀਂ ਦਿੰਦਾ ਸੀ। ਆਪਣੀ ਅਗਿਆਨਤਾ ਕਾਰਨ ਹੀ ਇਨ੍ਹਾਂ ਕੂਕਿਆਂ ਨੂੰ ਗੁਰ੍ਦਵਾਰੇ ਮੱਥਾ ਨਹੀਂ ਟੇਕਣ ਦਿੱਤਾ ਅਤੇ ਉਨ੍ਹਾਂ ਵੱਲੋਂ ਅਰਦਾਸ ਕਰਨੋਂ ਇਨਕਾਰ ਕੀਤਾ ਸੀ। ਉਨ੍ਹਾਂ ਨੂੰ ਇਹ ਜਾਣ ਕੇ ਅਫ਼ਸੋਸ ਹੋਇਆ ਸੀ ਕਿ ਕਈ ਮੌਕਿਆ 'ਤੇ ਇਨ੍ਹਾਂ ਪੁਜਾਰੀਆਂ ਨੇ ਕੂਕਿਆਂ ਦਾ ਅਪਮਾਨ ਕੀਤਾ ਸੀ ਅਤੇ ਉਨ੍ਹਾਂ ਦੀ ਕੁੱਟ-ਮਾਰ ਕੀਤੀ ਸੀ। ਕੂਕਿਆਂ ਵੱਲੋ ਇਤਰਾਜ਼ ਕਰਨ ਦਾ ਜੇਰਾ ਕਰਨ 'ਤੇ ਪੁਜਾਰੀਆਂ ਨੇ ਆਖਿਆ ਕਿ ਉਹ ਇਹ ਸਭ ਕੁਝ ਅਕਾਲ ਬੁੰਗੇ ਦੇ ਮੁੱਖ ਪੁਜਾਰੀ ਵੱਲੋਂ ਜਾਰੀ ਕੀਤੇ ਹੁਕਮਨਾਮੇ ਅਨੁਸਾਰ ਕਰ ਰਹੇ ਸਨ। ਨਾਮਧਾਰੀ ਗੁਰੂ ਨੇ ਪੁਜਾਰੀਆਂ ਨੂੰ ਸਮਝਾਇਆ ਕਿ ਉਨ੍ਹਾਂ ਨੂੰ ਜਲਦਬਾਜ਼ੀ ਵਿਚ ਕੂਕਿਆਂ ਵਿਰੁੱਧ ਕਾਰਵਾਈ ਨਹੀਂ ਕਰਨੀ ਚਾਹੀਦੀ ਸੀ ਕਿਉਂਕਿ ਇਵੇਂ ਤਾਂ ਕੇਵਲ ਸ਼ੈਤਾਨ ਕਰਦੇ ਸਨ।[47]

ਨਾਮਧਾਰੀ ਗੁਰੂ ਨੂੰ ਗਿਆਤ ਸੀ ਕਿ ਕੂਕਿਆਂ ਵਿਰੁੱਧ ਕਾਰਵਾਈਆਂ ਕਰਨ ਵਾਲੇ ਕੇਵਲ ਮਹੰਤ ਅਤੇ ਪੁਜਾਰੀ ਹੀ ਨਹੀਂ ਸਨ, ਉਨ੍ਹਾਂ ਨੂੰ ਸਿੱਖ ਰਾਜਿਆਂ, ਸਰਦਾਰਾਂ ਅਤੇ ਸਿੰਘ ਸਭੀਏ ਆਗੂਆਂ ਦਾ ਥਾਪੜਾ ਵੀ ਪ੍ਰਾਪਤ ਸੀ, ਜੋ ਕੂਕਿਆਂ ਦੇ ਗੁਰੂ 'ਤੇ ਕਲਮਾ ਪੜ੍ਹਣ ਦਾ ਦੋਸ਼ ਲਾ ਕੇ ਕੂਕਿਆਂ ਨੂੰ ਨੇਸਤ-ਨਾਬੂਦ ਕਰਨਾ ਚਾਹ ਰਹੇ ਸਨ। ਨਾਮਧਾਰੀ ਗੁਰੂ ਨੇ ਮੁੜ ਦੁਹਰਾਇਆ ਕਿ ਉਹ ਅਤੇ ਉਨ੍ਹਾਂ ਦੇ ਅਨੁਯਾਈ ਕੇਵਲ ਗ੍ਰੰਥ ਸਾਹਿਬ ਅਤੇ ਦਸ਼ਮ ਗ੍ਰੰਥ ਵਿਚ ਵਿਸ਼ਵਾਸ਼ ਰੱਖਦੇ ਸਨ ਅਤੇ ਇਨ੍ਹਾਂ ਦੀ ਹੀ ਪੂਜਾ ਕਰਦੇ ਸਨ। ਉਨ੍ਹਾਂ ਦਾਅਵਾ ਕੀਤਾ ਕਿ ਕੂਕੇ ਉਹ ਲੋਕ ਸਨ ਜੋ ਮੰਨਦੇ ਸਨ ਕਿ ਸਿੱਖ ਧਰਮ ਕੁਝ ਹੋਰ ਨਹੀਂ, ਗੁਰੂ ਸ਼ਬਦ ਵਿਚ ਨਿਸ਼ਠਾ ਦਾ ਹੀ ਨਾਂ ਹੈ। ਅਜਿਹੇ ਲੋਕਾਂ ਨੂੰ ਤਨਖ਼ਾਹੀਏ ਕਿਵੇਂ ਕਰਾਰ ਦਿੱਤਾ ਜਾ ਸਕਦਾ ਸੀ ? ਨਾਮਧਾਰੀ ਗੁਰੂ ਨੇ ਪੁਜਾਰੀਆਂ ਨੂੰ ਆਖਿਆ ਕਿ ਉਨ੍ਹਾਂ ਦਾ ਅਸਲ ਮਕਸਦ ਕੂਕਿਆਂ ਨੂੰ ਬਦਨਾਮ ਕਰਨਾ ਸੀ।[48] ਉਨ੍ਹਾਂ ਜ਼ਿਮੀਂਦਾਰ ਕੁਲੀਨ ਸਿੱਖਾਂ, ਪੁਜਾਰੀਆਂ, ਸਿੰਘਸਭੀਆਂ ਅਤੇ ਅੰਗਰੇਜ਼ਾਂ ਦਾ ਮੰਤਵ ਸਮਝ ਲਿਆ ਸੀ, ਜੋ ਇਕ ਪਾਸੇ ਵਫ਼ਾਦਾਰੀ ਸੱਭਿਆਚਾਰ ਨੂੰ ਬੜ੍ਹਾਵਾ ਦੇਣ ਲਈ ਅਤੇ ਦੂਜੇ ਪਾਸੇ ਕੂਕਾਵਾਦ ਸਮਾਪਤ ਕਰਨ ਲਈ ਯੋਜਨਾਬੱਧ ਤਰੀਕੇ ਨਾਲ ਕੰਮ ਕਰ ਰਹੇ ਸਨ।

ਬਰਤਾਨਵੀ ਸਰਕਾਰ ਨੂੰ ਨਾਮਧਾਰੀ ਗੁਰੂ ਰਾਮ ਸਿੰਘ ਦੇ ਰਾਜਨੀਤਿਕ ਮੰਤਵਾਂ ਸੰਬੰਧੀ ਕਈ ਰਿਪੋਰਟਾਂ ਪ੍ਰਾਪਤ ਹੋਈਆਂ ਸਨ ਕਿ ਉਹ ਇਸ ਦੇਸ਼ ਵਿਚੋਂ ਅੰਗਰੇਜ਼ਾ ਨੂੰ ਖਦੇੜ ਕੇ ਮੁੜ ਖ਼ਾਲਸਾ ਰਾਜ ਸਥਾਪਿਤ ਕਰਨਾ ਚਾਹੁੰਦੇ ਸਨ। ਪੁਲਿਸ ਰਿਪੋਰਟਾਂ ਵਿਚ ਇਹ ਵੀ ਲਿਖਿਆ ਸੀ ਕਿ ਉਹ ਆਪਣੇ ਹਜ਼ਾਰਾਂ ਸ਼ਰਧਾਲੂਆਂ ਨੂੰ ਉਕਸਾ ਰਹੇ ਸਨ, ਇਸ ਸੰਘਰਸ਼ ਲਈ ਯੁੱਧ-ਕਲਾ ਸਿਖਾ ਰਹੇ ਸਨ। ਉਹ ਜੰਮੂ ਦੇ ਦੇਸੀ ਰਾਜੇ, ਨੈਪਾਲ ਅਤੇ ਮੱਧ ਏਸ਼ੀਆ ਵਿਚ ਰੂਸ ਨਾਲ ਵੀ ਸੰਪਰਕ ਸਾਧ ਰਹੇ ਸਨ। ਇਸ ਤੋਂ ਇਲਾਵਾ ਉਨ੍ਹਾਂ ਸੂਬਿਆਂ ਅਤੇ ਜੱਥੇਦਾਰਾਂ ਦਾ ਇਕ ਤੰਤਰ ਤਿਆਰ ਕਰ ਲਿਆ ਸੀ ਅਤੇ ਆਪਣੀਆਂ ਰਾਜਨੀਤਿਕ ਯੋਜਨਾਵਾਂ ਨੂੰ ਗੁਪਤ ਰੱਖਣ ਦੇ ਉਦੇਸ਼ ਨਾਲ ਆਪਣਾ ਡਾਕ ਪ੍ਰਬੰਧ ਬਣਾ

ਲਿਆ ਸੀ। ਮੜ੍ਹੀਆਂ ਅਤੇ ਕਬਰਾਂ ਦੇ ਢਾਹੁਣ ਨੂੰ, ਥਰਾਜਵਾਲਾ ਦੇ ਟਕਰਾਉ ਨੂੰ ਅਤੇ ਅੰਮ੍ਰਿਤਸਰ ਤੇ ਮਾਲੇਰਕੋਟਲਾ ਦੇ ਬੁੱਚੜਾਂ ਉੱਪਰ ਹਮਲੇ ਨੂੰ ਕੂਕਾ ਸਿੱਖਾਂ ਦੀ ਬਗ਼ਾਵਤ ਵੱਜੋ ਪੇਸ਼ ਕੀਤਾ ਜਾ ਰਿਹਾ ਸੀ।

ਪਰ ਤਾਂ ਵੀ ਨਾਮਧਾਰੀ ਗੁਰੂ ਦੀ ਲਹਿਰ ਅਤੇ ਉਨ੍ਹਾਂ ਦੇ ਆਲੋਚਕ ਗਵਾਹੀ ਦੇ ਰਹੇ ਸਨ ਕਿ ਉਨ੍ਹਾਂ ਦੇ ਸੰਦੇਸ਼ ਦੀਆਂ ਰਾਜਨੀਤਿਕ ਉੱਚ ਸੁਰਾਂ ਅਸਲ ਵਿਚ ਅੰਗਰੇਜ਼ ਸਿਵਲ ਅਤੇ ਪੁਲਿਸ ਅਫ਼ਸਰਾਂ ਦੇ ਤੌਖਲਿਆਂ ਅਤੇ ਆਸ਼ੰਕਾਵਾਂ ਦੀ ਅਤਿਕਥਨੀ ਮਾਤਰ ਸਨ। ਉਹ ਕੂਕਿਆਂ ਤੋਂ ਏਨੇ ਡਰ ਗਏ ਸਨ ਕਿ ਉਨ੍ਹਾਂ ਕੂਕਾ ਲਹਿਰ ਦਾ ਨਾਸ ਮਾਰ ਦਿੱਤਾ ਅਤੇ ਨਾਮਧਾਰੀ ਗੁਰੂ ਰਾਮ ਸਿੰਘ ਨੂੰ ਦੇਸ਼-ਨਿਕਾਲਾ ਦੇ ਕੇ ਰੰਗੂਨ ਭੇਜ ਦਿੱਤਾ। ਪਰ ਵਿਦੇਸ਼ ਤੋਂ ਲਿਖੀਆਂ ਨਾਮਧਾਰੀ ਗੁਰੂ ਦੀਆਂ ਚਿੱਠੀਆਂ ਤੋਂ ਸਪਸ਼ਟ ਹੈ ਕਿ ਅੰਗਰੇਜ਼ ਅਫ਼ਸਰਾਂ ਦੇ ਸ਼ੰਕੇ ਨਿਰਾਧਾਰ ਨਹੀਂ ਸਨ। ਉਨ੍ਹਾਂ ਆਪਣੀਆਂ ਚਿੱਠੀਆਂ ਵਿਚ ਆਪਣੇ ਰਾਜਨੀਤਿਕ ਸਰੋਕਾਰਾਂ ਦੀ ਪ੍ਰੌੜ੍ਹਤਾ ਕੀਤੀ ਹੈ। ਆਪਣੀ ਇਕ ਚਿੱਠੀ ਵਿਚ ਉਹ ਸੌ ਸਾਖੀਆਂ ਦੀ ਭਵਿੱਖ ਬਾਣੀ 'ਤੇ ਆਪਣਾ ਵਿਸ਼ਵਾਸ਼ ਦੁਹਰਾਉਂਦੇ ਹਨ :-

> "ਦੇਖੋ ਖਾਲਸਾ ਜੀ ਕਰਤਾਰ ਦੇ ਰੰਗ ਤਮਾਸੇ, ਕਰਤਾਰ ਕੀ ਦਿਖਾਵਦਾ ਹੈ। ਹੋਰੁ ਜੀ ਏਥੇ ਅਸੀ ਆਇ ਕੇ ਸਾਖੀਆ ਦੇ ਬਹੁਤ ਅਰਥ ਸਮਝੇ ਹਾ ਗੁਰੂ ਸਾਹਿਬ ਦੀ ਮਿਹਰ ਨਾਲ...ਫੇਰ ਗੁਰੂ ਸਾਹਿਬਾ ਦਾ ਬਚਨ ਹੈ ਚੌਤੀ ਸਾਲ ਚੜੇ ਤੇ 'ਰੌਲੀ ਪਵੈ ਦੇਸ ਸਭ ਰੁਲੈ।' (3 ਅਪ੍ਰੈਲ, 1878 ਬਮੁਤਾਬਿਕ 1 ਚੇਤ, 1935) ਸੋ ਖਾਲਸਾ ਜੀ ਚੜ੍ਹਦੇ ਚੋਤੀਏ ਰੌਲੀ ਤਾ ਪੈ ਗਈ ਹੈ, (ਰੂਸ-ਤੁਰਕੀ ਯੁੱਧ) ਅਗੇ ਜੋ ਸਚੇ ਪਾਤਿਸਾਹ ਕਲਗੀਵਾਲੇ ਦਾ ਹੁਕਮ ਹੈ ਸੋ ਸਭ ਪੂਰਾ ਵਰਤੇਗਾ, ਸਤਿ ਕਰਕੇ ਮੰਨਣਾ। ਹੋਰ ਬਹੁਤਾ ਕੀ ਲਿਖਣਾ ਹੈ ਤੁਸੀ ਸਮਝ ਲੈਣਾ ਅਗੇ ਤਾ ਵਿਲਿਆ ਦੇ ਵਾਸਤੇ ਨਾਸ ਤੇ ਗਰਕ ਹੋ ਜਾਣ ਦੇ ਬਚਨ ਹੈਨ, ਸੋ ਸਭ ਪੂਰੇ ਹੋਵਨਿਗੇ। ਸੁਰੂ ਹੋਣਾ ਚੌਤੀਏ ਤੇ ਹੈ। ਅਸੀ ਬੀ ਆਪੇ ਸੇ ਭਾਈ ਜੋ ਕੁਛ ਚੋਤੀਏ ਮੈ ਹੋਇਆ ਤਾ ਅਗੇ ਬੀ ਸਭ ਕਿਛੁ ਹੋਊ। ਸੋ ਚੌਤੀਏ ਮੈ ਜੋ ਕਹਾ ਥਾ ਸੋ ਸੁਰੂ ਹੋ ਗਿਆ। ਅਗੇ ਦੇਖੋ ਕਰਤਾਰ ਦੇ ਰੰਗ ਤਮਾਸੇ, ਕੀ ਦਿਖਾਉਦਾ ਹੈ।"[49]

ਇਕ ਹੋਰ ਚਿੱਠੀ ਵਿਚ ਸੰਗਤ ਨੂੰ ਸੂਚਨਾ ਦਿੱਤੀ ਗਈ ਹੈ ਕਿ 97 ਸਾਲ ਪੂਰੇ ਹੁੰਦਿਆਂ ਹੀ ਗੁਰੂ ਸਾਹਿਬ ਅਤੇ ਉਹ ਆਪ ਮੁੜ ਪੰਜਾਬ ਵਿਚ ਪ੍ਰਗਟ ਹੋਣਗੇ। ਨਾਮਧਾਰੀ ਗੁਰੂ ਦੀ ਨਜ਼ਰ ਵਿਚ ਲਾਹੌਰ ਮਲੇਛਾਂ—ਅੰਗਰੇਜ਼ ਅਤੇ ਮਲੇਛ ਪੰਥ, ਰਾਜ ਦੇ ਭਾਈਵਾਲਾਂ ਦਾ ਗੜ੍ਹ ਸੀ। ਇਸੇ ਲਾਹੌਰ ਤੋਂ ਜ਼ੁਲਮ-ਜਬਰ ਸ਼ੁਰੂ ਹੋਇਆ ਸੀ। ਗੁਰੂ ਨੇ ਚਾਹਿਆ ਤਾਂ ਤਰਥੱਲੀ ਪੈਣ ਵਾਲੀ ਸੀ। ਨਾਮਧਾਰੀ ਗੁਰੂ ਰਾਮ ਸਿੰਘ ਪਿਸ਼ਾਵਰ ਜ਼ਿਲ੍ਹੇ ਦੀ ਰਾਜਨੀਤਿਕ ਸਥਿਤੀ ਜਾਣਨ ਬਾਰੇ ਉਤਸਕ ਸਨ। ਉਨ੍ਹਾਂ ਨੂੰ ਆਸ ਸੀ ਕਿ ਰੂਸ ਕਾਬੁਲ ਵੱਲ ਵਧਣ ਜਾ ਰਿਹਾ ਸੀ ਅਤੇ ਉਨ੍ਹਾਂ ਆਪਣੇ ਭਗਤਾਂ ਨੂੰ ਆਖਿਆ ਸੀ ਕਿ ਰੂਸ ਦੀਆਂ ਸਰਗਰਮੀਆਂ ਬਾਰੇ ਉਨ੍ਹਾਂ ਨੂੰ ਸੂਚਿਤ ਕਰਨ।[50] ਜਿਵੇਂ ਉੱਪਰ ਵੇਖ ਆਏ ਹਾਂ, ਇਹ ਸੁਣ ਕੇ ਪੰਜਾਬ ਦੇ ਕੂਕੇ

ਸਿੱਖ ਚੜ੍ਹਦੀ ਕਲਾ ਵਿਚ ਆ ਗਏ ਸਨ ਕਿ ਮਹਾਰਾਜਾ ਦਲੀਪ ਸਿੰਘ ਨੇ ਖ਼ੁਦ ਨੂੰ ਪੰਜਾਬ ਦਾ ਮਹਾਰਾਜਾ ਘੋਸ਼ਿਤ ਕਰ ਦਿੱਤਾ ਹੈ ਅਤੇ ਉਹ ਮੁੜ ਕੇ ਪੰਜਾਬ ਆ ਰਿਹਾ ਹੈ। ਕੂਕੇ ਸਿੱਖਾਂ ਨੇ ਆਪਣਾ ਇਕ ਵਫਦ ਤਿਆਰ ਕਰ ਕੇ ਮਹਾਰਾਜੇ ਦੇ ਸੁਆਗਤ ਲਈ ਬੰਬਈ ਰਵਾਨਾ ਕਰ ਦਿੱਤਾ। ਉਨ੍ਹਾਂ ਨੂੰ ਰੂਸ ਤੋਂ ਵੀ ਮਦਦ ਦੀ ਆਸ ਸੀ। ਇਹੋ ਉਹ ਸੰਦਰਭ ਸੀ, ਜਿਸ ਦੇ ਅੰਦਰ ਨਾਮਧਾਰੀ ਗੁਰੂ ਪੁੱਛ-ਗਿੱਛ ਕਰ ਰਹੇ ਸਨ। ਇਸ ਤੋਂ ਇਲਾਵਾ ਉਨ੍ਹਾਂ ਆਪਣੇ ਅਨੁਯਾਈਆਂ ਦਾ ਇਹ ਵਿਸ਼ਵਾਸ਼ ਵੀ ਬਣਾਈ ਰੱਖਿਆ ਕਿ ਉਹ ਆਪ ਪੰਜਾਬ ਵਾਪਸ ਆ ਰਹੇ ਸਨ। ਉਨ੍ਹਾਂ ਲਿਖਿਆ :-

> "ਹੋਰ ਜੋ ਸੰਗਤ ਨੇ ਲਿਖਾ ਥਾ ਤੁਸੀ ਕਦ ਆਵੋਗੇ ਸੋ ਖਾਲਸਾ ਜੀ ਜਦ ਸੰਬਰ ਸੂਰੀ ਫਿਰੂਗੀ (ਭਾਵ ਸਰਕਾਰ ਦਾ ਨਾਸ਼ ਹੋਵੇਗਾ) ਤਦ ਆਵਾਗੇ। ਭਾਈ ਅਗੇ ਗੁਰੂ ਬਿਅੰਤ ਹੈ। ਅਪਨੇ ਕਰਤਬ ਜਾਨੇ ਆਪ। ਹੋਰ ਏਹੁ ਸੰਗਤ ਨੇ ਲਿਖਾ ਥਾ ਜੋ ਦੁੰਦ ਪਵੇ ਤਾ ਕਿਥੇ ਕਟੀਏ ਦੁੰਦ ਸਮਾ। ਸਭ ਸਿਖ ਮਿਲਕੇ ਅਛੀ ਜਗਾ ਵਿਚਾਰ ਲੈਣੀ, ਉਥੇ ਕਟਿ ਲੈਣਾ। ਪਰ ਅਜੇ ਤਾ ਵਿਖੇੜਾ ਦੂਰ ਹੈ ਨਾਲੇ ਅਛੀ ਤਰਾ ਸੇ ਅਗ ਮਚੀ ਨਹੀਂ। ਲਕੜੀਆਂ ਬਾਲਣ ਇਕਠਾ ਹੁੰਦਾ ਹੈ।"[51]

ਇਸ ਦੌਰਾਨ ਨਾਮਧਾਰੀ ਗੁਰੂ ਨੇ ਆਪਣੇ ਅਨੁਯਾਈਆਂ ਦਾ ਉਤਸ਼ਾਹ ਵੀ ਬਣਾਈ ਰੱਖਿਆ। ਉਨ੍ਹਾਂ ਆਪਣੇ ਅਨੁਯਾਈਆਂ ਨੂੰ ਔਖੀ ਘੜੀ ਵਿਚ ਨਾਮ ਸਿਮਰਨ ਦੀ ਓਟ ਲੈਣ ਲਈ ਆਖਿਆ ਅਤੇ ਮਿਲ ਕੇ ਭੋਗ ਪਾਉਣ ਅਤੇ ਨਰੋਏ ਹੋ ਕੇ ਪ੍ਰਭੂ ਨਾਮ ਦੀ ਸਾਧਨਾ ਕਰਨ ਦਾ ਆਦੇਸ਼ ਦਿੱਤਾ। ਉਹ ਜਾਣਦੇ ਸਨ ਕਿ ਗੁਰਬਾਣੀ-ਉਚਾਰ ਤੋਂ ਨਾ ਕੇਵਲ ਉਨ੍ਹਾਂ ਦੇ ਭਗਤਾਂ ਨੂੰ ਪ੍ਰੇਰਣਾ ਹੀ ਮਿਲਣੀ ਸੀ ਸਗੋਂ ਇਸ ਦੇ ਨਾਲ ਉਨ੍ਹਾਂ ਇਕਮੁੱਠ ਵੀ ਰਹਿਣਾ ਸੀ। ਉਨ੍ਹਾਂ ਅਖੀਰ ਸੰਤ ਖ਼ਾਲਸੇ ਦੀ ਫਤਿਹ ਦੀ ਆਸ ਵੀ ਬਣਾਈ ਰੱਖੀ ਸੀ। ਉਨ੍ਹਾਂ ਆਪਣੇ ਸ਼ਰਧਾਲੂਆਂ ਨੂੰ ਆਖਿਆ ਸੀ ਕਿ ਮਲੇਛ ਪੰਥ ਦੇ ਖਾਤਮੇ ਦਾ ਸਮਾਂ ਬਹੁਤੀ ਦੂਰ ਨਹੀਂ ਸੀ। ਪਰਮਾਤਮਾ ਦੀ ਕਿਰਪਾ ਨਾਲ ਔਖੇ ਸਮੇਂ ਨੇ ਛੇਤੀ ਲੰਘ ਜਾਣਾ ਸੀ। ਉਨ੍ਹਾਂ ਭਵਿੱਖਬਾਣੀ ਕੀਤੀ ਕਿ :-

> "ਸੋ ਹੋਊ ਤਾ ਆਟਾ ਸਣੇ ਰਾਜਿਆ ਪ੍ਰਜਿਆ, ਨਹੀ ਦਲੀਆ ਤਾ ਜਰੂਰ ਹੋਊ। ਹੋਰ ਭੀ ਆਪਣੇ ਸੰਤ ਖਾਲਸੇ ਕੀ ਰਛਿਆ ਕੇ ਵਾਸਤੇ ਪਛਮ ਦਿਸਾ ਤੇ ਬੰਦਾ ਆਵੇਗਾ, ਸੋ ਮਲੇਛ ਪੰਥ ਕਾ ਨਾਸ ਕਰਵਾਏਗਾ। ਸੋ ਭਾਈ ਸੰਤ ਖਾਲਸਾ ਤਾ ਏਹੋ ਈ ਹੈ ਅਰੁ ਦੂਖ ਭੀ ਬਹੁਤ ਪਾਇਆ ਹੈ ਅਰੁ ਸਮਾ ਭੀ ਆਇ ਉਤਪਤ ਹੋਆ ਹੈ। ਸੋ ਸੰਤ ਖਾਲਸੇ ਦੀ ਰਖਿਆ ਭੀ ਕਹੀ ਹੈ, ਸੋ ਠੀਕ ਕਰੂਗਾ।... ਤੇ ਭਾਈ ਸਮਾ ਆਇ ਗਇਆ ਹੈ ਗਊਆ ਦਾ ਤੇ ਸਾਧਾ ਦਾ ਕਸਟ ਮੇਟਣ ਦਾ।"[52]

ਸਾਰ ਇਹ ਹੈ ਕਿ ਇਹ ਕਮਾਲ ਦੀ ਗੱਲ ਸੀ ਕਿ ਨਾਮਧਾਰੀ ਗੁਰੂ ਨੇ ਇਕ ਪਾਸੇ

ਮਰਿਆਦਾ ਦੇ ਉਦੈ ਲਈ ਅਤੇ ਦੂਜੇ ਪਾਸੇ ਰਾਜਨੀਤਿਕ ਚੁਣੌਤੀਆਂ ਦਾ ਮੁਕਾਬਿਲਾ ਕਰਨ ਲਈ ਅਠਾਰ੍ਹਵੀਂ ਸਦੀ ਦੇ ਰਹਿਤਨਾਮਿਆਂ ਦੀ ਆਤਮਾ ਕਾਇਮ ਰੱਖੀ। ਉਨ੍ਹਾਂ ਆਪਣੇ ਸਮੇਂ ਦੀ ਸਥਿਤੀ ਅਨੁਸਾਰ ਇਨ੍ਹਾਂ ਰਹਿਤਨਾਮਿਆਂ ਦੀ ਮਰਿਆਦਾ ਨੂੰ ਸੋਧ ਲਿਆ। ਉਨ੍ਹਾਂ ਨਾਮ ਸਿਮਰਨ, ਵਿਅਕਤੀਗਤ ਅਰੋਗਤਾ, ਸਦਾਚਾਰ, ਕਮਾਈ ਦੇ ਈਮਾਨਦਾਰ ਸਾਧਨ, ਲੋੜਵੰਦਾਂ ਦੀ ਮਦਦ, ਸੰਭੋਗਿਕ ਨੈਤਿਕਤਾ, ਨਾਰੀ ਦਾ ਗੌਰਵ ਅਤੇ ਸਨਮਾਨ ਅਤੇ ਨਸ਼ਿਆਂ (ਸ਼ਰਾਬ, ਅਫ਼ੀਮ, ਨਸਵਾਰ ਆਦਿ) ਤੋਂ ਪਰਹੇਜ਼ ਦੀ ਸਿੱਖ ਮਰਿਆਦਾ ਮੁੜ ਸਥਾਪਤ ਕੀਤੀ। ਪਰ ਜਿਥੋਂ ਤਕ ਪੁਜਾਰੀ ਵਰਗ ਦੀ ਭੂਮਿਕਾ ਰੱਦ ਕਰਨ ਦਾ ਅਤੇ ਉਨ੍ਹਾਂ ਵੱਲੋਂ ਕੀਤੇ ਜਾ ਰਹੇ ਸ਼ੋਸ਼ਣ ਵਿਰੁੱਧ ਜਿਹਾਦ ਕਰਨ ਦਾ ਸੰਬੰਧ ਹੈ, ਉਨ੍ਹਾਂ ਦੀ ਮਰਿਆਦਾ ਅਠਾਰ੍ਹਵੀਂ ਸਦੀ ਦੇ ਰਹਿਤਨਾਮਿਆਂ ਦੀ ਮਰਿਆਦਾ ਤੋਂ ਭਿੰਨ ਹੋ ਗਈ ਸੀ। ਉਨ੍ਹਾਂ ਦੀ ਮਰਿਆਦਾ ਪੁਸ਼ਾਕ (ਸਫੈਦ ਕੱਪੜੇ) ਅਤੇ ਖਾਣ-ਪੀਣ ਪੱਖੋਂ ਵੀ ਭਿੰਨ ਸੀ। ਕੂਕੇ ਸਿੱਖ ਮੁਕੰਮਲ ਸ਼ਾਕਾਹਾਰੀ ਸਨ। ਇਸ ਦੇ ਨਾਲ ਹੀ ਬਰਤਾਨਵੀ ਰਾਜ ਅਤੇ ਉਸ ਦੇ ਭਾਈਵਾਲਾਂ ਦੀ ਦੁਸ਼ਮਨੀ ਦੇ ਚਲਦਿਆਂ ਨਾਮਧਾਰੀ ਗੁਰੂ ਨਾਮਧਾਰੀ ਸਿੱਖਾਂ ਨੂੰ ਸਰੀਰਕ ਅਤੇ ਅਧਿਆਤਮਿਕ ਤੌਰ 'ਤੇ ਮਜ਼ਬੂਤ ਬਣਾਉਣਾ ਚਾਹੁੰਦੇ ਸਨ। ਉਨ੍ਹਾਂ ਅਤੇ ਉਨ੍ਹਾਂ ਦੇ ਅਨੁਯਾਈਆਂ ਨੇ ਰਾਜ ਅਤੇ ਉਸ ਦੇ ਭਾਈਵਾਲਾਂ ਦੀ ਸਮਾਜਿਕ-ਸੱਭਿਆਚਾਰਕ ਅਤੇ ਰਾਜਨੀਤਿਕ ਚੋਧਰ ਨੂੰ ਵੀ ਵੰਗਾਰਿਆ। ਇਸ ਸੰਬੰਧ ਵਿਚ ਉਨ੍ਹਾਂ ਇਕ ਲੰਮੀ ਚਿੱਠੀ ਮਹੰਤਾਂ ਅਤੇ ਪੁਜਾਰੀਆਂ, ਖ਼ਾਸ ਤੌਰ 'ਤੇ ਅਕਾਲ ਬੁੰਗੇ ਦੇ ਪੁਜਾਰੀਆਂ ਦੇ ਨਾਂ ਲਿਖੀ ਸੀ। ਉਨ੍ਹਾਂ ਉਸ ਨੈਤਿਕ ਸਰਦਾਰੀ ਨੂੰ ਵੰਗਾਰਿਆ ਸੀ, ਜੋ ਆਪਣੇ ਸੁਆਰਥੀ ਹਿਤਾਂ ਲਈ ਪੁਜਾਰੀ ਵਰਗ ਅਤੇ ਜਾਗੀਰਦਾਰ ਸਿੱਖ ਪਤਵੰਤੇ ਆਪਣੇ ਨਾਂ ਕਰੀ ਬੈਠੇ ਸਨ।[53]

## *ਹਵਾਲੇ ਅਤੇ ਟਿੱਪਣੀਆਂ*


1. ਫੌਜਾ ਸਿੰਘ : 'ਕੂਕਾ ਮੂਵਮੇਂਟ' : ਮੋਤੀ ਲਾਲ ਬਨਾਰਸੀ ਦਾਸ, ਦਿੱਲੀ : 1965 : ਪੰਨੇ 113-14.
2. ਨਾਹਰ ਸਿੰਘ, ਕ੍ਰਿਪਾਲ ਸਿੰਘ : 'ਰੈਬਲਜ਼ ਅਗੇਂਸਟ ਦੀ ਬ੍ਰਿਟਿਸ਼ ਰੂਲ' : ਐਟਲਾਂਟਿਕ ਪਬਲੀਸ਼ਰਜ਼ ਐਂਡ ਡਿਸਟ੍ਰੀਬਿਊਟਰਜ਼, ਨਵੀਂ ਦਿੱਲੀ : 1995 : ਪੰਨੇ 520-521.
3. 'ਬਾਬਾ ਰਾਮ ਸਿੰਘ ਐਂਡ ਨਾਮਧਾਰੀ ਮੂਵਮੇਂਟ' (ਕੁਲਦੀਪ ਸਿੰਘ) ਵਿਚੋਂ ਉਧੱਰਿਤ : ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ : 1987 : ਪੰਨਾ 87.
4. ਨਾਹਰ ਸਿੰਘ, ਕ੍ਰਿਪਾਲ ਸਿੰਘ : ਪੰਨਾ 848.
5. ਕੁਲਦੀਪ ਸਿੰਘ : ਪੰਨਾ 95.
6. ਉਹੋ
7. ਹੋਰ ਚੇਲੇ ਸਨ—ਦਰਬਾਰਾ ਸਿੰਘ, ਨੈਣਾ ਸਿੰਘ, ਮੀਹਾਂ ਸਿੰਘ, ਜਿਊਣ ਸਿੰਘ, ਕਿਸ਼ਨ ਸਿੰਘ, ਸਾਮ ਸਿੰਘ, ਹਰਨਾਮ ਸਿੰਘ, ਮਾਈ ਚੰਦੋ, ਟਹਿਲ ਸਿੰਘ, ਮਹਿਤਾਬ ਸਿੰਘ, ਬਘੇਲ ਸਿੰਘ, ਅਤਰ ਸਿੰਘ, ਫੂਲਾ ਸਿੰਘ, ਜਗਤ ਸਿੰਘ, ਬਿਹਾਰੀ ਸਿੰਘ, ਪਹਾੜਾ ਸਿੰਘ, ਸੁੰਦਰ ਸਿੰਘ, ਭਗਵਾਨ ਸਿੰਘ, ਵਸਾਵਾ ਸਿੰਘ, ਆਲਾ ਸਿੰਘ, ਭਗਵੰਤ ਸਿੰਘ, ਸਮੁੰਦ ਸਿੰਘ ਆਦਿ : ਉਧੱਰਿਤ ਕਿਰਪਾਲ ਸਿਘ ਕਸੇਲ : 'ਤਵਾਰੀਖ ਸੰਤ ਖ਼ਾਲਸਾ' : ਭਾਗ I : ਆਰਸੀ ਪਬਲੀਸ਼ਰਜ਼, ਨਵੀ ਦਿੱਲੀ : 2006 : ਪੰਨਾ 778.
8. ਐਮ. ਐਮ. ਆਹਲੂਵਾਲੀਆ : 'ਦੀ ਫ੍ਰੀਡਮ ਫ਼ਾਈਟਰਜ਼ ਆਫ਼ ਪੰਜਾਬ' : ਏਲਾਈਡ ਪਬਲੀਸ਼ਰਜ਼ : 1965 : ਪੰਨਾ 169.

9. ਉਪਰੋਕਤ : ਪੰਨਾ 170.
10. ਕੁਲਦੀਪ ਸਿੰਘ : ਪੰਨੇ 99-100.
11. ਉਹੋ
12. ਐਮ. ਐਮ. ਆਹਲੂਵਾਲੀਆ : ਪੰਨੇ 171-173.
13. ਉਹੋ
14. ਗੰਡਾ ਸਿੰਘ : 'ਕੂਕਿਆਂ ਦੀ ਵਿਥਿਆ' : ਪੰਜਾਬੀ ਯੂਨੀਵਰਸਿਟੀ, ਪਟਿਆਲਾ : 2000 (ਦੁਬਾਰਾ ਪ੍ਰਕਾਸ਼ਿਤ) ਪੰਨਾ 264; ਜਸਵਿੰਦਰ ਸਿੰਘ : 'ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ' : ਨਾਮਧਾਰੀ ਦਰਬਾਰ, ਭੈਣੀ ਸਾਹਿਬ : 1998 : ਪੰਨੇ 51-52.
15. "ਅਸੀ ਅਨੰਦ ਖੁਸੀ ਹੈ ਜੀ, ਸੰਬ੍ਰਹ ਸੰਗਤਿ ਕੀ ਸੁਖ ਮੰਗਦੇ ਹਾ ਹਮੇਸਾ ਅਕਾਲ ਪੁਰਖ ਪਾਸੋ । ਹੋਰ ਤਾ ਖਾਲਸਾ ਜੀ ਕੋਈ ਦੁਖ ਨਹੀਂ ਇਕ ਸੰਗਤ ਦੇ ਬਛੋੜੇ ਦਾ ਹੋਇ ਰਹਿਆ ਹੈ । ਸੋ ਏ ਦੁਖ ਗੁਰੂ ਸਾਹਿਬ ਦੇ ਮੇਟਣ ਦਾ ਹੈ । ਜਦ ਗੁਰੂ ਚਾਹੂਗਾ ਤੁਰਤ ਹੀ ਮੇਟ ਦੇਊਗਾ ।" ਜਸਵਿੰਦਰ ਸਿੰਘ : 'ਕੂਕਾ ਮੂਵਮੈਂਟ—ਫ੍ਰੀਡਮ ਸਟ੍ਰਗਲ ਇਨ ਪੰਜਾਬ' : ਏਟਲਾਂਟਿਕ ਪਬਲੀਸ਼ਰਜ਼ ਐਂਡ ਡਿਸਟ੍ਰੀਬਿਊਟਰਜ਼, ਨਵੀਂ ਦਿੱਲੀ : ਪੰਨੇ 31-32.
16. ਜਸਵਿੰਦਰ ਸਿੰਘ : 'ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ' : ਨਾਮਧਾਰੀ ਦਰਬਾਰ, ਭੈਣੀ ਸਾਹਿਬ : ਪੰਨੇ 520-21.
17. ਹਰਬੰਸ ਸਿੰਘ : 'ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ' : ਭਾਗ II : ਪੰਜਾਬੀ ਯੂਨੀਵਰਸਿਟੀ, ਪਟਿਆਲਾ : 1996 :ਪੰਨੇ 198-199.
18. ਜਸਵਿੰਦਰ ਸਿੰਘ : 'ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ' : ਪੰਨਾ 99.
19. ਪ੍ਰਿਥੀਪਾਲ ਸਿੰਘ ਕਪੂਰ : 'ਬਾਬਾ ਰਾਮ ਸਿੰਘ ਨਾਮਧਾਰੀ—ਦੀ ਮਿਸ਼ਨਰੀ' : ਭਾਗ III : ਨਵੀਂ ਦਿੱਲੀ ਜੂਨ 1962 : ਪੰਨਾ 59.
20. ਜਸਵਿੰਦਰ ਸਿੰਘ : 'ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ' : ਪੰਨੇ 418, 434, 451-452.
21. ਜਸਵਿੰਦਰ ਸਿੰਘ : 'ਕੂਕਾ ਮੂਵਮੈਂਟ—ਫ੍ਰੀਡਮ ਸਟ੍ਰਗਲ ਇਨ ਪੰਜਾਬ' : ਪੰਨਾ 15.
22. ਹਰਬੰਸ ਸਿੰਘ (ਸੰਪਾਦਕ) : 'ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ' : ਭਾਗ III : ਪੰਜਾਬੀ ਯੂਨੀਵਰਸਿਟੀ, ਪਟਿਆਲਾ : 1997 :ਪੰਨਾ 367.
23. ਉਪਰੋਕਤ : ਪੰਨੇ 367-368.
24. ਪਿਆਰਾ ਸਿੰਘ ਪਦਮ : 'ਪ੍ਰਾਚੀਨ ਸੌ ਸਾਖੀਆਂ' : ਸਿੱਖ ਬ੍ਰਦਰਜ਼, ਅੰਮ੍ਰਿਤਸਰ : 2001 : (ਰੀਪ੍ਰਿੰਟ) ਪੰਨੇ 26-33; ਪਦਮ ਦਾ ਆਰੋਪ ਹੈ ਕਿ ਜੀਵਤ ਗੁਰੂ ਤੁਰੇ ਆਉਣ ਦੇ ਆਪਣੇ ਵਿਸ਼ਵਾਸ਼ ਨੂੰ ਬਲ ਦੇਣ ਲਈ ਨਾਮਧਾਰੀ ਵਿਦਵਾਨਾਂ ਨੇ ਕਈ ਰਲਾਅ-ਵਧਾਅ ਕੀਤੇ ਹਨ ।
25. ਫੌਜਾ ਸਿੰਘ : ਪੰਨਾ 167.
26. ਵਿਸਥਾਰ ਲਈ ਵੇਖੋ ਹਰਬੰਸ ਸਿੰਘ (ਸੰਪਾਦਕ) : 'ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ' ਭਾਗ-iv : ਪੰਜਾਬੀ ਯੂਨੀਵਰਸਿਟੀ, ਪਟਿਆਲਾ : 1998, ਪੰਨੇ 80-81.
27. ਵਿਸਥਾਰ ਲਈ ਵੇਖੋ ਦਲੀਪ ਸਿੰਘ ਨਾਮਧਾਰੀ : 'ਨਾਮਧਾਰੀ ਸੰਤ ਖਾਲਸਾ' : ਭੈਣੀ ਸਾਹਿਬ : 1999. ਤਾਰਾ ਸਿੰਘ ਅਣਜਾਣ : 'ਸਤਹਾਂ ਤੇ ਸਿਰਮੌਰ' : ਭੈਣੀ ਸਾਹਿਬ, ਲੁਧਿਆਣਾ 1998.
28. ਜਸਵਿੰਦਰ ਸਿੰਘ : 'ਕੂਕਾ ਮੂਵਮੈਂਟ—ਫ੍ਰੀਡਮ ਸਟ੍ਰਗਲ ਇਨ ਪੰਜਾਬ' : ਪੰਨੇ 32-33.
29. ਉਪਰੋਕਤ : ਪੰਨੇ 33-34.
30. ਜਸਵਿੰਦਰ ਸਿੰਘ : 1998 : ਪੰਨਾ 243.
31. ਜਸਵਿੰਦਰ ਸਿੰਘ : 1998 : ਪੰਨੇ 229-30.
32. ਵਿਸਥਾਰ ਲਈ ਵੇਖੋ ਹਿਮਾਦ੍ਰੀ ਬਨਰਜੀ : 'ਦੀ ਐਗਰੇਰੀਅਨ ਸੁਸਾਇਟੀ ਆਫ਼ ਪੰਜਾਬ' : ਮਨੋਹਰ ਪਬਲੀਕੇਸ਼ਨਜ਼, ਨਵੀਂ ਦਿੱਲੀ : 1982.
33. ਜਸਵਿੰਦਰ ਸਿੰਘ : 1998 : ਪੰਨੇ 296-97.
34. ਮੈਕਲੋਡ : 'ਸਿਖ ਆਫ਼ ਦੀ ਖ਼ਾਲਸਾ' : ਆਕਸਫੋਰਡ ਯੂਨੀਵਰਸਿਟੀ ਪ੍ਰੈਸ : 2005 : ਪੰਨੇ 230-33.
35. ਉਹੋ; ਤਾਰਾ ਸਿੰਘ ਅਣਜਾਣ ਦੁਆਰਾ ਉੱਧਰਿਤ 'ਰਹਿਤਨਾਮਾ' ਵੀ ਵੇਖੋ : ਪੰਨੇ 65-66.
36. ਡਬਲਿਊ. ਐਚ. ਮੈਕਲੋਡ : ਪੰਨੇ 105, 128-129.

37. ਉਹੋ : ਪੰਨੇ 241-242.
38. 18ਵੀਂ ਸਦੀ ਦੇ ਖ਼ਾਲਸਾ ਅਤੇ ਮਹਾਰਾਜਾ ਰਣਜੀਤ ਸਿੰਘ, ਉਸ ਦੇ ਵਾਰਿਸਾਂ ਤੇ ਖ਼ਾਲਸਾ ਫੌਜ ਵਿਚਲਾ ਫਰਕ ਸਮਝਣ ਲਈ ਵੇਖੋ ਹਰੀ ਰਾਮ ਗੁਪਤਾ : 'ਹਿਸਟਰੀ ਆਫ਼ ਦੀ ਸਿੱਖਸ' : ਭਾਗ V ਅਤੇ Vi : 1991; ਖੁਸ਼ਵੰਤ ਸਿੰਘ : 'ਹਿਸਟਰੀ ਆਫ਼ ਦੀ ਸਿੱਖਸ' : ਓ. ਯੂ. ਪੀ. : 1999.
39. ਜਸਵਿੰਦਰ ਸਿੰਘ : 1998 : ਪੰਨੇ 157-58.
40. "ਗੁਰੂ ਕਾ ਸਿੱਖ ਹੋਵੇ ਤੁਰਕਾਨੀ ਸਾਥ ਜੁੱਧ ਨਾ ਕਰੇ" (ਚੌਪਾ ਸਿੰਘ ਦਾ ਰਹਿਤਨਾਮਾ) ਮਗਰੋਂ 'ਜੁੱਧ' ਸ਼ਬਦ ਦੀ ਥਾਂ 'ਸੰਗ' ਸ਼ਬਦ ਨੇ ਲੈ ਲਈ। ਇਸੇ ਤਰ੍ਹਾਂ ਮੁਸਲਮਾਨ ਔਰਤ ਨਾਲ ਸੰਭੋਗ ਨੂੰ ਪਰ ਇਸਤ੍ਰੀ ਨਾਲ ਸੰਭੋਗ ਆਖਿਆ ਗਿਆ। ਵੇਖੋ ਡਬਲਿਊ. ਐਚ. ਮੈਕਲੋਡ : ਪੰਨੇ 224-225.
41. ਜਸਵਿੰਦਰ ਸਿੰਘ : 1998 : ਪੰਨੇ 384-85.
42. ਡੋਰਿਸ ਆਰ. ਜੈਕੋਬਸ਼ : ਪੰਨਾ 110.
43. ਜਸਵਿੰਦਰ ਸਿੰਘ : 1998 : ਪੰਨੇ 391-92.
44. ਜਸਵਿੰਦਰ ਸਿੰਘ : 1998 : ਪੰਨਾ 120.
45. ਜਸਵਿੰਦਰ ਸਿੰਘ : 'ਕੂਕਾ ਮੂਵਮੈਂਟ—ਫ੍ਰੀਡਮ ਸਟ੍ਰਗਲ ਇਨ ਪੰਜਾਬ' : ਪੰਨੇ 34-35.
46. ਅਕਾਲ ਬੁੰਗਾ ਦੇ ਪੁਜਾਰੀਆਂ ਦੇ ਨਾਂ ਨਾਮਧਾਰੀ ਗੁਰੂ ਰਾਮ ਸਿੰਘ ਦੀ ਚਿੱਠੀ : ਜਸਵਿੰਦਰ ਸਿੰਘ : 1998 : ਪੰਨੇ 469-85.
47. ਉਹੋ
48. ਉਹੋ
49. ਐਮ. ਐਮ. ਆਹਲੂਵਾਲੀਆ ਦੁਆਰਾ ਉਧਰਿਤ : ਪੰਨਾ 139.
50. ਜਸਵਿੰਦਰ ਸਿੰਘ : 1998 : ਪੰਨੇ 182, 216, 290, 361, 374-75.
51. ਐਮ. ਐਮ. ਆਹਲੂਵਾਲੀਆ ਦੁਆਰਾ ਉਧਰਿਤ : ਪੰਨੇ 139-140.
52. ਐਮ. ਐਮ. ਆਹਲੂਵਾਲੀਆ : ਪੰਨਾ 140.
53. ਨਾਮਧਾਰੀ ਗੁਰੂ ਚਾਹੁੰਦੇ ਸਨ ਕਿ ਪੁਜਾਰੀਆਂ ਦੇ ਨਾਂ ਲਿਖੀਆਂ ਉਨ੍ਹਾਂ ਦੀਆਂ ਚਿੱਠੀਆਂ ਪੋਥੀ ਰੂਪ ਵਿਚ ਸੁਰਖਿਅਤ ਕੀਤੀਆਂ ਜਾਣ। ਉਨ੍ਹਾਂ ਆਪਣੇ ਚੇਲੇ ਭਾਈ ਨਰੈਣ ਸਿੰਘ ਨੂੰ ਹਿਦਾਇਤ ਕੀਤੀ ਕਿ ਉਹ ਗੁਰਮੁਖੀ ਅੱਖਰਾਂ ਵਿਚ ਨਿਪੁੰਨ ਕਿਸੇ ਵਿਅਕਤੀ ਪਾਸੋਂ ਇਹ ਚਿੱਠੀਆਂ ਮੁੜ ਤੋਂ ਲਿਖਵਾਵੇ ਪਰ ਧਿਆਨ ਰੱਖੇ ਕਿ ਇਨ੍ਹਾਂ ਚਿੱਠੀਆਂ ਦੇ ਮਜ਼ਮੂਨ ਵਿਚ ਕੋਈ ਤਬਦੀਲੀ ਨਾ ਵਾਪਰੇ। ਉਨ੍ਹਾਂ ਇਹ ਵੀ ਚਾਹਿਆ ਸੀ ਕਿ ਭਾਈ ਨਰੈਣ ਸਿੰਘ ਇਹ ਚਿੱਠੀਆਂ ਤਖ਼ਤ ਅੰਮ੍ਰਿਤਸਰ ਅਤੇ ਤਖ਼ਤ ਪਟਨਾ ਪੁਚਾਵੇ।

6.

# ਨਾਮਧਾਰੀ ਗੁਰੂ ਰਾਮ ਸਿੰਘ ਨੂੰ ਯਾਦ ਕਰਦਿਆਂ : ਇੱਕ ਨਾਮਧਾਰੀ ਪਰਿਪੇਖ

ਜਦੋਂ 1872 ਵਿਚ ਉਨ੍ਹਾਂ ਦੇ ਸਤਿਗੁਰੂ ਰਾਮ ਸਿੰਘ ਨੂੰ ਦੇਸ਼-ਨਿਕਾਲਾ ਦੇ ਦਿੱਤਾ ਗਿਆ ਤਾਂ ਨਾਮਧਾਰੀ ਲੇਖਕਾਂ ਨੇ ਆਪਣੇ ਗੁਰੂ-ਭਾਈਆਂ ਦੇ ਵਿਸ਼ਵਾਸ਼ਾਂ ਅਤੇ ਪ੍ਰਥਾਵਾਂ ਨੂੰ, ਸਿੱਖਾਂ ਅੰਦਰੋਂ ਕੂਕਾਵਾਦ ਨੂੰ ਨੁੱਕਰੇ ਲਾਉਣ ਦਾ ਤਹੱਈਆ ਕਰੀ ਬੈਠੇ ਅੰਗਰੇਜ਼ਾਂ ਅਤੇ ਉਨ੍ਹਾਂ ਦੇ ਭਾਈਵਾਲਾਂ ਹਥੋਂ ਸੁਰੱਖਿਅਤ ਰੱਖਣ ਲਈ ਇਕ ਜੰਤਰ ਵਿਧੀ ਬਣਾਈ। ਉਨ੍ਹਾਂ ਆਪਣੇ ਸਤਿਗੁਰੂ ਦੀਆਂ ਸਾਖੀਆਂ ਅਤੇ 19ਵੀਂ ਸਦੀ ਦੇ ਅੰਤਮ ਪੰਝੀ ਵਰ੍ਹਿਆਂ ਦੌਰਾਨ ਕੂਕਾ ਲਹਿਰ ਸਮੇਂ ਆਪਣੀਆਂ ਜਾਨਾਂ ਵਾਰਨ ਵਾਲੇ ਕੂਕਾ ਸਿੰਘਾਂ ਦੀਆਂ ਗਾਥਾਵਾਂ ਲਿਖੀਆਂ। ਇਨ੍ਹਾਂ ਵਿਚੋਂ ਸਭ ਤੋਂ ਪਹਿਲੇ ਰਚਨਾਕਾਹ ਸਨ ਸੰਤ ਚੰਦਾ ਸਿੰਘ, ਬਾਬਾ ਕਾਹਲਾ ਸਿੰਘ, ਸੰਤ ਧਿਆਨ ਸਿੰਘ ਕਦਰਾਬਾਦੀ, ਸੰਤ ਸੰਤੋਖ ਸਿੰਘ ਅਤੇ ਸੰਤ ਨਿਧਾਨ ਸਿੰਘ ਆਲਮ। ਉਨ੍ਹਾਂ ਨੂੰ ਸਦਰ ਮੁਕਾਮ ਭੈਣੀ ਸਾਹਿਬ ਵਿਖੇ ਰਹਿ ਕੇ ਸਤਿਗੁਰੂ ਹਰੀ ਸਿੰਘ ਅਤੇ ਸਤਿਗੁਰੂ ਪ੍ਰਤਾਪ ਸਿੰਘ ਦੀ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਸੀ। ਨਾਮਧਾਰੀ ਗੁਰੂ ਰਾਮ ਸਿੰਘ ਦੇ ਨੇੜੇ ਦੇ ਸਾਥੀ ਰਹੇ ਕੂਕੇ ਸਿੰਘਾਂ ਤਕ ਉਨ੍ਹਾਂ ਦੀ ਪਹੁੰਚ ਸੀ ਅਤੇ ਉਨ੍ਹਾਂ ਇਨ੍ਹਾਂ ਦੇ ਜ਼ਬਾਨੀ ਬਿਰਤਾਂਤ ਰਿਕਾਰਡ ਕੀਤੇ। ਉਨ੍ਹਾਂ ਅਨੇਕਾਂ ਘਟਨਾਵਾਂ ਬਾਰੇ ਇਨ੍ਹਾਂ ਦੀ ਜਾਣਕਾਰੀ ਅਤੇ ਸਤਿਗੁਰਾਂ ਦੇ ਬਚਨ ਵੀ ਰਿਕਾਰਡ ਕੀਤੇ। ਆਪਣੇ ਸਤਿਗੁਰਾਂ ਦੀ ਮਹਿਮਾ ਗਾਉਣ ਅਤੇ ਉਨ੍ਹਾਂ ਦੁਆਲੇ ਇਕ ਅਧਿਆਤਮਿਕ ਪ੍ਰਭਾ-ਮੰਡਲ ਬਣਾਉਣ ਤੋਂ ਇਲਾਵਾ ਇਨ੍ਹਾਂ ਲੇਖਕਾਂ ਨੇ ਸਮਾਜ ਵਿਚ ਪ੍ਰਚੱਲਤ ਬੁਰਾਈਆਂ ਦੇ ਬਰਖ਼ਿਲਾਫ਼ ਨਾਮਧਾਰੀ ਮਰਿਆਦਾ ਦੇ ਗੁਣ ਵੀ ਬਿਆਨ ਕੀਤੇ। ਇਨ੍ਹਾਂ ਵਿਚੋਂ ਕੁੱਝ ਨੇ 'ਬਾਰਾਂਮਾਹੇ' ਲਿਖੇ ਅਤੇ ਕੁਝ ਨੇ 'ਸਤਿਗੁਰੂ ਬਿਲਾਸ', ਜੋ ਅੰਤ 19ਵੀਂ ਸਦੀ ਅਤੇ ਸ਼ੁਰੂ 20ਵੀਂ ਸਦੀ ਨਾਲ ਸੰਬੰਧਤ ਹਨ।

> ਨਾਮਧਾਰੀ ਲੇਖਕ ਤਾਰਾ ਸਿੰਘ ਅਣਜਾਣ ਨੇ ਸੱਤ ਕਵੀਆਂ ਦੇ ਬਾਰਾਂ-ਮਾਹਿਆਂ ਦੀ ਸੰਪਾਦਨਾ ਕੀਤੀ। ਬਾਬਾ ਚੰਦਾ ਸਿੰਘ, ਸੰਤ ਨਿਹਾਲ ਸਿੰਘ ਅਤੇ ਕਾਲਾ ਸਿੰਘ ਦੇ ਬਾਰਾਂਮਾਹੇ ਅੰਤ 19ਵੀਂ ਸਦੀ ਅਤੇ ਸ਼ੁਰੂ 20ਵੀਂ ਸਦੀ ਦੀਆਂ ਰਚਨਾਵਾਂ ਹਨ ਜਦੋਂ ਕਿ ਸੂਬਾ ਮੀਹਾਂ ਸਿੰਘ, ਸੰਤ ਤੇਜਾ ਸਿੰਘ ਸੁਖਪਾਲ, ਸੰਤ ਇਕਬਾਲ ਸਿੰਘ ਅਤੇ ਸੰਤ ਚਤਰ ਸਿੰਘ ਭੌਰ ਦੇ ਬਾਰਾਂਮਾਹੇ ਮੱਧ 20ਵੀਂ ਸਦੀ ਦੀਆਂ ਰਚਨਾਵਾਂ

ਹਨ।[1] ਇਸੇ ਤਰ੍ਹਾਂ ਸੰਤੋਖ ਸਿੰਘ ਕਦਰਾਬਾਦੀ ਅਤੇ ਸੰਤੋਖ ਸਿੰਘ ਬਾਹੋਵਾਲ ਨੇ ਨਾਮਧਾਰੀ ਗੁਰੂ ਹਰੀ ਸਿੰਘ (1872-1906) ਅਤੇ ਗੁਰੂ ਪ੍ਰਤਾਪ ਸਿੰਘ (1906-1959) ਦੇ ਸਮੇਂ ਦੌਰਾਨ 'ਸਤਿਗੁਰੂ ਬਿਲਾਸ' ਰਚੇ ਸਨ।

ਬਾਰਾਂਮਾਹਾ ਲੋਕ-ਕਵਿਤਾ ਦਾ ਇਕ ਰੂਪ ਹੈ, ਜਿਸ ਵਿਚ ਸਾਲ ਦੇ ਬਾਰਾਂ ਮਹੀਨਿਆਂ ਦੌਰਾਨ ਕੁਦਰਤ ਦੇ ਬਦਲਦੇ ਹੋਏ ਰੰਗਾਂ ਅਨੁਸਾਰ ਮਨੁੱਖੀ ਮਨ ਦੀਆਂ ਭਾਵਨਾਵਾਂ ਅਤੇ ਆਕਾਂਖਿਆਵਾਂ ਦਾ ਚਿਤ੍ਰਣ ਕੀਤਾ ਜਾਂਦਾ ਹੈ। ਇਸ ਕਾਵਿ-ਰੂਪ ਵਿਚ ਹਰ ਮਹੀਨੇ (ਭਾਰਤੀ ਕਲੰਡਰ ਅਨੁਸਾਰ) ਦਾ ਮਿਜ਼ਾਜ ਮਨੁੱਖੀ ਮਨ ਦੀ ਅੰਤਰ-ਵੇਦਨਾ ਬਿਆਨ ਕਰਦਾ ਹੈ, ਜੋ ਵਧੇਰੇ ਕਰ ਕੇ ਆਪਣੇ ਪਤੀ ਜਾਂ ਪ੍ਰੇਮੀ ਤੋਂ ਵਿਛੜੀ ਔਰਤ ਹੁੰਦੀ ਹੈ।[2] ਨਾਮਧਾਰੀਆਂ ਦੇ ਬਾਰਾਂਮਾਹਿਆਂ ਵਿਚ ਨਾਮਧਾਰੀ ਗੁਰੂ ਰਾਮ ਸਿੰਘ ਦੇ ਵਿਛੋੜੇ ਤੋਂ ਉਤਪੰਨ ਹੋਈ ਉਨ੍ਹਾਂ ਦੇ ਸ਼ਰਧਾਲੂਆਂ ਦੀ ਬਿਰਹੋਂ-ਪੀੜ ਵਿਅਕਤ ਹੋਈ ਹੈ। 1872 ਵਿਚ ਅੰਗਰੇਜ਼ਾਂ ਨੇ ਨਾਮਧਾਰੀ ਗੁਰੂ ਨੂੰ ਦੇਸ਼-ਨਿਕਾਲਾ ਦੇ ਕੇ ਮੋਰਮਈ, ਬਰਮਾ (ਹੁਣ ਮਯਾਂਮਾਰ) ਭੇਜ ਦਿੱਤਾ ਸੀ। ਤਾਰਾ ਸਿੰਘ ਅਣਜਾਣ ਨੇ ਇਸ ਬਿਰਹੋਂ-ਪੀੜ ਨੂੰ ਸ਼ਬਦ ਦੇਣ ਵਾਲੇ ਇਨ੍ਹਾਂ ਨਾਮਧਾਰੀ ਲਿਖਾਰੀਆਂ ਦੇ ਕਈ ਕਾਵਿ-ਅੰਸ਼ ਪੇਸ਼ ਕੀਤੇ ਹਨ। ਬਾਬਾ ਚੰਦਾ ਸਿੰਘ ਦੇ ਬਾਰਾਂਮਾਹੇ ਦੀ ਵਿਲੱਖਣਤਾ ਇਹ ਹੈ ਕਿ ਉਸ ਨੇ ਨਾਮਧਾਰੀ ਸ਼ਰਧਾਲੂਆਂ ਦੀ ਭਾਵੁਕਤਾ ਪੂਰਨ ਪੀੜ ਦੀ ਤੁਲਨਾ ਭਗਵਾਨ ਰਾਮ ਦੇ ਬਨਵਾਸ ਸਮੇਂ ਅਜੁੱਧਿਆ ਦੇ ਲੋਕਾਂ ਦੀ ਵੇਦਨਾ ਨਾਲ ਕੀਤੀ ਹੈ। ਭਗਵਾਨ ਰਾਮ ਨੇ ਵੀ ਭਾਵੁਕਤਾ ਦਾ ਦਬਾਉ ਝੱਲਿਆ ਸੀ। ਭਗਵਾਨ ਰਾਮ ਦੀ ਗ਼ੈਰ-ਹਾਜ਼ਿਰੀ ਵਿਚ ਅਜੁੱਧਿਆ ਦਾ ਰਾਜ-ਕਾਜ ਉਨ੍ਹਾਂ ਦੇ ਭਰਾ ਭਰਤ ਨੇ ਚਲਾਇਆ ਸੀ। ਇਹੋ ਹਾਲਤ ਸਤਿਗੁਰੂ ਰਾਮ ਸਿੰਘ ਦੇ ਪਿਤਾ ਜੱਸਾ ਸਿੰਘ ਅਤੇ ਭਰਾ ਹਰੀ ਸਿੰਘ ਦੀ ਸੀ। ਉਹ ਵੀ ਮਾਨਸਿਕ ਤਣਾਉ ਵਿਚੋਂ ਦੀ ਲੰਘੇ ਸਨ। ਸਤਿਗੁਰੂ ਰਾਮ ਸਿੰਘ ਦੀ ਗ਼ੈਰ-ਮੌਜੂਦਰੀ ਵਿਚ ਹਰੀ ਸਿੰਘ ਨੂੰ ਭੈਣੀ ਸਾਹਿਬ ਦਾ ਕਾਰਜ ਪ੍ਰਬੰਧ ਚਲਾਉਣਾ ਪਿਆ ਸੀ।[3]

ਨਾਮਧਾਰੀ ਬਾਰਾਂਮਾਹਿਆਂ ਦਾ ਦਾਇਰਾ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਅਨੁਯਾਈਆਂ ਵਲੋਂ ਮਹਿਸੂਸ ਕੀਤੀ ਵਿਛੋੜਾ ਪੀੜ ਤਕ ਸੀਮਿਤ ਨਹੀਂ ਹੈ ਸਗੋਂ ਵਡੇਰਾ ਹੈ। ਇਹ ਬਾਰਾਂਮਾਹੇ ਪਰਮਾਤਮਾ ਦੇ ਮਨੁੱਖ ਰੂਪ ਵਿਚ ਅਵਤਾਰ ਲੈਣ ਦੀ ਲੋਕਪ੍ਰਿਯ ਧਾਰਨਾ ਨੂੰ ਦੁਹਰਾਉਂਦੇ ਹਨ। 19ਵੀਂ ਸਦੀ ਦੇ ਪੰਜਾਬ ਵਿਚ ਜ਼ਿਆਦਾਤਰ ਸਿੱਖਾਂ ਦਾ ਵਿਸ਼ਵਾਸ਼ ਸੀ ਕਿ ਸਿੱਖ ਗੁਰੂ ਅਵਤਾਰ ਸਨ। ਉਨ੍ਹਾਂ ਦੇਵੀ-ਦੇਵਤਿਆਂ, ਵਿਸ਼ੇਸ਼ ਕਰ ਕੇ ਅਵਤਾਰ-ਸਿਧਾਂਤ, ਬਾਰੇ ਹਿੰਦੂ ਮਿਥਿਹਾਸ ਸਤਾਰ੍ਹਵੀਂ-ਅਠਾਰ੍ਹਵੀਂ ਸਦੀ ਦੇ ਸਿੱਖ ਸਾਹਿਤ ਅਤੇ ਧਰਮ ਗ੍ਰੰਥਾਂ ਤੋਂ ਪ੍ਰਾਪਤ ਕੀਤਾ ਸੀ। ਉਦਾਹਰਣ ਵੱਜੋਂ ਉਹ ਦਸ਼ਮ ਗ੍ਰੰਥ ਦਾ ਬਹੁਤ ਸਤਿਕਾਰ ਕਰਦੇ ਸਨ। ਨਾਮਧਾਰੀ ਗੁਰੂ ਰਾਮ ਸਿੰਘ ਲਈ ਇਹ ਗ੍ਰੰਥ ਧਰਮ-ਸ਼ਾਸਤਰ ਸੀ। ਇਸ ਦੀਆਂ ਕਵਿਤਾਵਾਂ ਵਿਚ ਖ਼ਾਲਸੇ ਦੀ ਸਾਜਣਾ ਸਮੇਂ ਦੇਵੀ ਦੀ ਭੂਮਿਕਾ ਸਮੇਤ ਹਿੰਦੂ ਮਿਥਿਹਾਸ ਦੇ ਕਈ ਹਵਾਲੇ ਮੌਜੂਦ ਹਨ। ਮਨੁੱਖ ਰੂਪ ਵਿਚ ਪਰਮਾਤਮਾ ਦੇ ਅਵਤਾਰ ਧਾਰਨ ਦੀ ਧਾਰਨਾ ਦਾ ਸਪਸ਼ਟ ਉਲੇਖ ਦਸ਼ਮ ਗ੍ਰੰਥ ਅੰਦਰ 'ਬਚਿੱਤਰ ਨਾਟਕ', 'ਚੰਡੀ ਚਰਿਤਰ', 'ਚੌਬੀਸ

ਅਵਤਾਰ', 'ਬ੍ਰਹਮਾ ਅਵਤਾਰ' ਅਤੇ 'ਰੁੱਦਰ ਅਵਤਾਰ' ਵਿਚ ਉਪਲਬਧ ਹੈ ।[4] ਜਿਵੇਂ ਪਹਿਲਾਂ ਵੀ ਆਖ ਆਏ ਹਾਂ, ਗਿਆਨੀ ਗਿਆਨ ਸਿੰਘ ਨੇ ਆਪਣੀ ਰਚਨਾ 'ਪੰਥ ਪ੍ਰਕਾਸ਼' ਵਿਚ ਨਾਮਧਾਰੀ ਗੁਰੂਆਂ, ਬਾਲਕ ਸਿੰਘ ਅਤੇ ਰਾਮ ਸਿੰਘ, ਨੂੰ ਅਵਤਾਰ ਰੂਪ ਵਿਚ ਗ੍ਰਹਿਣ ਕੀਤਾ ਹੈ । ਮਗਰੋਂ ਨਾਮਧਾਰੀ ਲੇਖਕ ਵੀ ਆਪਣੇ ਸਤਿਗੁਰਾਂ ਨੂੰ ਅਵਤਾਰ ਰੂਪ ਵਿਚ ਹੀ ਲੈਂਦੇ ਰਹੇ । ਉਨ੍ਹਾਂ ਦਾ ਵਿਸ਼ਵਾਸ਼ ਵੀ ਸੀ ਤੇ ਉਹ ਇਸ ਦੀ ਵਕਾਲਤ ਵੀ ਕਰਦੇ ਸਨ ਕਿ ਸਤਿਗੁਰੂ ਮਾਨਵਤਾ ਨੂੰ ਸੰਸਾਰਿਕ ਮੋਹ-ਮਾਇਆ ਤੋਂ ਮੁਕਤੀ ਦਿਵਾਉਣ ਲਈ ਇਸ ਸੰਸਾਰ ਵਿਚ ਪ੍ਰਗਟ ਹੋਏ ਸਨ । ਜਿਵੇਂ ਕੰਸ ਨੂੰ ਮਾਰਨ ਲਈ ਕ੍ਰਿਸ਼ਨ ਜੀ ਨੇ ਅਵਤਾਰ ਧਾਰਨ ਕੀਤਾ ਸੀ, ਉਸੇ ਤਰ੍ਹਾਂ ਸਤਿਗੁਰੂ ਰਾਮ ਸਿੰਘ ਨੇ ਜ਼ਾਲਿਮ ਅੰਗਰੇਜ਼ਾਂ ਨੂੰ ਖਤਮ ਕਰਨ ਦਾ ਟੀਚਾ ਮਿਥਿਆ ਸੀ ।[5] ਇਕ ਪਾਸੇ ਨਾਮਧਾਰੀ ਗੁਰੂ ਨੂੰ ਪਰਮਾਤਮਾ ਦਾ ਅਵਤਾਰ ਅਤੇ ਹੱਕ-ਸੱਚ ਦਾ ਸਮਰਥਕ ਆਖ ਕੇ ਅਤੇ ਦੂਜੇ ਪਾਸੇ ਅੰਗਰੇਜ਼ਾਂ ਨੂੰ ਜ਼ਾਲਿਮ ਦੱਸ ਕੇ ਨਾਮਧਾਰੀ ਲੇਖਕਾਂ ਨੇ ਨਾਮਧਾਰੀ ਗੁਰੂ ਰਾਮ ਸਿੰਘ ਦੀ ਗ਼ੈਰ-ਮੌਜੂਦਗੀ ਵਿਚ ਨਾਮਧਾਰੀ ਸਿੱਖਾਂ ਨੂੰ ਚੜ੍ਹਦੀ ਕਲਾ ਵਿਚ ਰੱਖਣ ਲਈ ਪਰੰਪਰਾਤਮਕ ਜੁਗਤ ਅਪਣਾਈ । ਇਸ ਤੋਂ ਇਲਾਵਾ ਸਿੱਖ ਪਰੰਪਰਾ ਦੇ ਜਾਣਕਾਰ ਹੋਣ ਕਰ ਕੇ ਨਾਮਧਾਰੀ ਲੇਖਕ ਇਸ ਪਰੰਪਰਾ ਨੂੰ ਖਿੱਚ ਕੇ ਨਾਮਧਾਰੀ ਗੁਰੂ ਰਾਮ ਸਿੰਘ ਦੁਆਰਾ ਸੰਤ ਖ਼ਾਲਸਾ ਦੀ ਰਚਨਾ (1857) ਤਕ ਲੈ ਗਏ । ਜਿਵੇਂ ਗੁਰੂ ਗੋਬਿੰਦ ਸਿੰਘ ਦੇ ਖ਼ਾਲਸੇ ਨੇ ਹੱਕ-ਸੱਚ ਦੀ ਲੜਾਈ ਲੜੀ ਸੀ, ਉਵੇਂ ਹੀ ਨਾਮਧਾਰੀ ਗੁਰੂ ਰਾਮ ਸਿੰਘ ਦੇ ਸੰਤ ਖ਼ਾਲਸਾ ਨੇ ਹੱਕ-ਸੱਚ ਦੀ ਰਾਖੀ ਲਈ ਸੰਘਰਸ਼ ਕੀਤਾ ਸੀ ।

ਮਾਨਸਿਕ ਤੌਰ 'ਤੇ ਬਾਰਾਂਮਾਹਿਆਂ ਦੇ ਕਵੀਆਂ ਨੇ ਅੰਗਰੇਜ਼ਾਂ ਦੀ ਫੌਜੀ ਤਾਕਤ ਸਾਮ੍ਹਣੇ ਸਮਰਪਣ ਕਰਨ ਤੋਂ ਇਨਕਾਰ ਕੀਤਾ । ਉਨ੍ਹਾਂ ਸਗੋਂ ਕੂਕਿਆਂ ਨੂੰ ਅਜਿਹੇ ਨਿਡਰ ਸਿੰਘਾਂ ਦੇ ਤੌਰ 'ਤੇ ਪੇਸ਼ ਕੀਤਾ, ਜਿਨ੍ਹਾਂ ਨੂੰ ਜ਼ਾਲਿਮਾਂ ਵਿਰੁੱਧ ਤਲਵਾਰ ਵਾਹੁਣੀ ਅਤੇ ਹੱਕ-ਸੱਚ ਲਈ ਜਾਨ ਵਾਰਨੀ ਆਉਂਦੀ ਸੀ । ਕੂਕਿਆਂ ਨੇ ਆਪਣੇ ਸਤਿਗੁਰੂ ਤੋਂ ਪ੍ਰੇਰਨਾ ਲਈ ਸੀ, ਜੋ ਆਖਦੇ ਸਨ ਕਿ ਸਭ ਤੋਂ ਵੱਡਾ ਬਾਦਸ਼ਾਹ ਅਕਾਲ ਪੁਰਖ ਹੈ । ਉਹ ਕੇਵਲ ਅਕਾਲ ਪੁਰਖ ਸਾਮ੍ਹਣੇ ਹੀ ਜਵਾਬਦੇਹ ਸਨ । ਉਹ ਸੰਸਾਰਿਕ ਬਾਦਸ਼ਾਹ ਅਰਥਾਤ ਅੰਗਰੇਜ਼ ਤੋਂ ਭੈ ਮੁਕਤ ਹੋਣ ਲਈ ਸਤਿਗੁਰੂ ਅਤੇ ਅਕਾਲ ਪੁਰਖ ਦੀ ਮਹਿਮਾ ਵਾਲੇ 'ਸ਼ਬਦ' ਗਾਉਂਦੇ ਸਨ । ਇਸੇ ਤਰ੍ਹਾਂ ਉਹ ਪੀਰਾਂ ਅਤੇ ਬਾਬਿਆਂ ਦੁਆਰਾ ਅਕਸਰ ਵਿਖਾਈਆਂ ਜਾਣ ਵਾਲੀਆਂ ਪਰਾ-ਭੌਤਿਕ ਸ਼ਕਤੀਆਂ ਤੋਂ ਵੀ ਨਹੀਂ ਡਰਦੇ ਸਨ । ਸਾਧਾਰਨ ਲੋਕ ਉਨ੍ਹਾਂ ਨੂੰ ਮੱਥੇ ਟੇਕਦੇ ਸਨ । ਅਕਾਲ ਪੁਰਖ ਦੀ ਸ਼ਕਤੀ ਵਿਚ ਵਿਸ਼ਵਾਸ਼ ਹੋਣ ਕਾਰਨ ਹੀ ਉਨ੍ਹਾਂ ਮੜ੍ਹੀਆਂ ਅਤੇ ਕਬਰਾਂ ਢਾਹ ਸੁੱਟੀਆਂ । ਜੋ ਪ੍ਰੇਤ-ਆਤਮਾਵਾਂ ਸਾਧਾਰਨ ਵਿਅਕਤੀ ਲਈ ਪਰਾ-ਭੌਤਿਕ ਸ਼ਕਤੀਆਂ ਦਾ ਸ੍ਰੋਤ ਸਨ, ਉਨ੍ਹਾਂ ਇਨ੍ਹਾਂ ਪ੍ਰੇਤ ਆਤਮਾਵਾਂ ਦਾ ਖੋਖਲਾਪਨ ਹੀ ਪ੍ਰਦਰਸ਼ਿਤ ਕਰ ਦਿੱਤਾ । ਕੂਕੇ ਸਿੰਘਾਂ ਦੀ ਨਿਡਰਤਾ ਵੇਖ ਕੇ ਲੋਕ ਵੀ ਦੰਗ ਸਨ ਅਤੇ ਅੰਗਰੇਜ਼ ਵੀ । ਅੰਗਰੇਜ਼ਾਂ ਨੂੰ ਤਾਂ ਇਹ ਵੇਖ ਕੇ ਧੱਕਾ ਵੱਜਿਆ ਸੀ ਕਿ ਕੂਕੇ ਸਿੰਘਾਂ ਨੂੰ ਬਰਤਾਨਵੀ ਹਕੂਮਤ ਦੀ ਰਤਾ ਵੀ ਪਰਵਾਹ ਨਹੀਂ ਸੀ ।[6]

ਨਾਮਧਾਰੀ ਬਾਰਾਂਮਾਹਿਆਂ ਵਿਚ ਗਊ-ਹੱਤਿਆ ਦੇ ਮਾਮਲੇ 'ਤੇ ਕੂਕਿਆਂ ਦੇ ਅੰਗਰੇਜ਼ਾਂ

ਨਾਲ ਟਕਰਾਉਣ ਨੂੰ ਉਭਾਰ ਕੇ ਪੇਸ਼ ਕੀਤਾ ਗਿਆ ਹੈ। ਇਹ ਬਾਰਾਂਮਾਹੇ 'ਮਲੇਛਾਂ' ਨੂੰ ਦੋਸ਼ੀ ਕਰਾਰ ਦਿੰਦੇ ਹਨ, ਜਿਨ੍ਹਾਂ ਇੰਗਲੈਂਡ ਤੋਂ ਆ ਕੇ ਇਥੇ ਬੁੱਚੜਖ਼ਾਨੇ ਖੋਲ੍ਹੇ ਸਨ। "ਇਸ ਦਾ ਪਤਾ ਲੱਗਣ 'ਤੇ ਸਤਿਗੁਰੂ ਰਾਮ ਸਿੰਘ ਅਤੇ ਕੂਕੇ ਸਿੰਘਾਂ ਨੂੰ ਭਾਰੀ ਤਕਲੀਫ਼ ਹੋਈ ਸੀ। ਉਨ੍ਹਾਂ ਲਈ ਬੁੱਚੜਖ਼ਾਨੇ ਖੁੱਲ੍ਹਦੇ ਵੇਖਣਾ ਬਰਦਾਸ਼ਤ ਤੋਂ ਬਾਹਰ ਦੀ ਗੱਲ ਸੀ। ਇਸ ਕੰਮ ਲਈ ਉਹ ਆਪਣੀਆਂ ਜਾਨਾਂ ਵਾਰਨ ਲਈ ਤਿਆਰ ਸਨ। ਉਨ੍ਹਾਂ ਬੁੱਚੜਾਂ 'ਤੇ ਹਮਲਾ ਕੀਤਾ ਅਤੇ ਉਨ੍ਹਾਂ ਨੂੰ ਮਾਰ-ਮੁਕਾਇਆ। ਆਪਣੀ ਬਹਾਦਰੀ ਦਾ ਪ੍ਰਦਰਸ਼ਨ ਕਰਨ ਲਈ ਅੰਗਰੇਜ਼ਾਂ ਨੇ ਤੁਰੰਤ ਉਨ੍ਹਾਂ ਨੂੰ ਦੰਡ ਦੇ ਦਿੱਤਾ। ਨਾ-ਇਨਸਾਫ਼ੀ ਕਰਦਿਆਂ ਸਤਿਗੁਰੂ ਰਾਮ ਸਿੰਘ ਨੂੰ ਦੇਸ਼-ਨਿਕਾਲਾ ਦੇ ਦਿੱਤਾ। ਭਾਵੇਂ ਕੂਕੇ ਸਿੰਘਾਂ ਅਤੇ ਉਨ੍ਹਾਂ ਦੇ ਗੁਰੂ ਨੂੰ ਵਿਛੋੜੇ ਦਾ ਦੁੱਖ ਭੋਗਣਾ ਪਿਆ, ਪਰ ਕਿਸਮਤ ਤੋਂ ਉਨ੍ਹਾਂ ਦਾ ਵਿਸ਼ਵਾਸ਼ ਨਾ ਡੋਲਿਆ। ਬਾਰਾਂਮਾਹੇ ਸਾਨੂੰ ਦੱਸਦੇ ਹਨ ਕਿ ਕੂਕੇ ਸਿੰਘਾਂ ਨੂੰ ਆਸ ਸੀ ਕਿ ਉਨ੍ਹਾਂ ਦੇ ਸਤਿਗੁਰੂ ਪੰਜਾਬ ਮੁੜ ਆਉਣਗੇ ਅਤੇ ਆ ਕੇ ਇੱਕ ਨਵੇਂ ਰਾਜ ਦਾ ਝੰਡਾ ਝੁਲਾਉਣਗੇ। ਇਸ ਤੋਂ ਇਲਾਵਾ ਸਤਿਗੁਰੂ ਅਤੇ ਕੂਕੇ ਸਿੰਘਾਂ ਨੂੰ ਆਸ ਸੀ ਕਿ ਰੂਸੀ ਫ਼ੌਜਾਂ ਅਤੇ ਪਠਾਣ ਪੰਜਾਬ 'ਤੇ ਹਮਲਾ ਕਰਨਗੇ ਅਤੇ ਇੰਗਲੈਂਡ ਵਿਚ ਹਾਏ-ਤੌਬਾ ਮਚ ਜਾਵੇਗੀ। ਗਹਿਗੱਚ ਲੜਾਈ ਵਿਚ ਮਾਵਾਂ ਦੇ ਪੁੱਤਰ ਮਾਰੇ ਜਾਣਗੇ। ਔੜ ਆਵੇਗੀ ਅਤੇ ਅਕਾਲ ਦਾ ਰੂਪ ਧਾਰਨ ਕਰ ਲਵੇਗੀ।"[7]

ਜਿਥੋਂ ਤਕ ਨਾਮਧਾਰੀ ਗੁਰੂ ਰਾਮ ਸਿੰਘ ਦੁਆਰਾ ਮਰਦਾਂ ਅਤੇ ਔਰਤਾਂ ਦੋਵਾਂ ਲਈ ਵਿਚਾਰੀ ਨਾਮਧਾਰੀ ਮਰਿਆਦਾ ਦੇ ਪ੍ਰਚਲਨ ਦਾ ਸੰਬੰਧ ਹੈ, ਇਹ ਬਾਰਾਂਮਾਹੇ ਨਾਮਧਾਰੀ ਪੰਥ ਨੂੰ ਬੇਜੋੜ ਕਰਾਰ ਦਿੰਦੇ ਹਨ। ਨਾਮਧਾਰੀ ਅਨੁਯਾਈ ਪੰਜ ਕਕਾਰ ਧਾਰਨ ਕਰਦੇ ਹਨ। ਉਹ ਦਸਤਾਰ ਸਜਾਉਂਦੇ ਹਨ ਅਤੇ ਮਾਲਾ ਪਹਿਨਦੇ ਹਨ। ਉਹ ਅੰਮ੍ਰਿਤ ਵੇਲੇ ਜਾਗ ਕੇ ਕੇਸਾਂ ਸਮੇਤ ਇਸ਼ਨਾਨ ਕਰਦੇ ਹਨ। ਉਹ ਪ੍ਰਭੂ-ਨਾਮ ਦੀ ਸਾਧਨਾ ਕਰਦੇ ਹਨ। ਉਹ ਕਿਸੇ ਪਾਸੋਂ ਅੰਨ-ਜਲ ਸਵੀਕਾਰ ਨਹੀਂ ਕਰਦੇ। ਉਹ ਮਾਸ, ਤੰਬਾਕੂ ਅਤੇ ਸ਼ਰਾਬ ਤੋਂ ਪਰ੍ਹਾਂ ਰਹਿੰਦੇ ਹਨ। ਇਸ ਤੋਂ ਇਲਾਵਾ ਉਹ ਨਿੰਦਾ-ਚੁਗਲੀ ਤੋਂ ਪਰਹੇਜ਼ ਕਰਦੇ ਹਨ ਅਤੇ ਸੱਚ ਬੋਲਦੇ ਹਨ। ਸ਼ਬਦ-ਗਾਇਨ ਕਰਦਿਆਂ ਊਹ ਮਸਤੀ ਵਿਚ ਆ ਜਾਂਦੇ ਹਨ ਅਤੇ ਉਨ੍ਹਾਂ ਦੀਆਂ ਪੱਗਾਂ ਉਨ੍ਹਾਂ ਦੇ ਮੋਢਿਆਂ 'ਤੇ ਆ ਡਿਗਦੀਆਂ ਹਨ। ਇਸ ਤੋਂ ਬਿਨਾ ਸੰਤ ਨਿਹਾਲ ਸਿੰਘ ਸਾਨੂੰ ਸੂਚਨਾ ਦਿੰਦੇ ਹਨ ਕਿ ਨਾਮਧਾਰੀ ਔਰਤਾਂ ਵੀ ਮਰਿਆਦਾ ਦੀ ਪਾਲਣਾ ਕਰਦੀਆਂ ਸਨ। ਉਹ ਕੱਛਾ ਪਾਉਂਦੀਆਂ ਸਨ ਅਤੇ ਆਪਣੇ ਵਾਲ ਖੁਲ੍ਹੇ ਛੱਡਦੀਆਂ ਸਨ।[8]

## II

ਨਾਮਧਾਰੀ ਕਲਮਕਾਰਾਂ ਸੰਤ ਧਿਆਨ ਸਿੰਘ ਕਦਰਾਬਾਦੀ ਅਤੇ ਸੰਤੋਖ ਸਿੰਘ ਬਾਹੋਵਾਲ ਨੇ ਕਵਿਤਾ ਅਤੇ ਵਾਰਤਕ ਦੋਵਾਂ ਵਿਧਾਵਾਂ ਵਿਚ 'ਗੁਰਬਿਲਾਸ'--ਰਚਨਾ ਦੀ ਸਿੱਖ ਸਾਹਿਤ ਪਰੰਪਰਾ ਨੂੰ ਵੀ ਜ਼ਿੰਦਾ ਰੱਖਿਆ। ਵੀਹਵੀਂ ਸਦੀ ਦੇ ਮੁੱਢਲੇ ਵਰ੍ਹਿਆਂ ਵਿਚ ਸੰਤ ਕਦਰਾਬਾਦੀ ਨੇ 'ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ' ਦੀ ਰਚਨਾ ਕੀਤੀ ਅਤੇ ਬਾਹੋਵਾਲ ਨੇ

'ਸਤਿਗੁਰੂ ਬਿਲਾਸ' ਦੀ। 'ਗੁਰਬਿਲਾਸ' ਦਾ ਸ਼ਾਬਦਿਕ ਅਰਥ ਹੈ—'ਗੁਰੂ ਦੀਆਂ ਖ਼ੁਸ਼ੀਆਂ।' ਨਾਮਧਾਰੀ ਗੁਰੂ ਰਾਮ ਸਿੰਘ ਤੋਂ ਪਹਿਲਾਂ "ਇਸ ਸ਼ੈਲੀ ਦੀਆਂ ਰਚਨਾਵਾਂ ਵਿਚ ਦੋ ਗੁਰੂਆਂ, ਗੁਰੂ ਹਰਿਗੋਬਿੰਦ ਅਤੇ ਵਿਸ਼ੇਸ਼ ਤੌਰ 'ਤੇ ਗੁਰੂ ਗੋਬਿੰਦ ਸਿੰਘ, ਦੇ ਮਹਾਨ ਕਾਰਜਾਂ 'ਤੇ ਕੇਂਦ੍ਰਿਤ ਰਿਹਾ ਜਾਂਦਾ ਸੀ। ਇਹ ਦੋਵੇਂ ਗੁਰੂ ਆਪਣੀ ਜੰਗੀ ਸੂਰਬੀਰਤਾ ਦੇ ਕਾਰਨਾਮਿਆਂ ਲਈ ਪ੍ਰਸਿੱਧ ਸਨ ਅਤੇ ਗੁਰਬਿਲਾਸਾਂ ਦੇ ਰਚਨਾਕਾਰ ਵਿਸ਼ੇਸ਼ ਤੌਰ 'ਤੇ ਇਨ੍ਹਾਂ ਬੀਰਤਾ ਪੂਰਨ ਕਾਰਨਾਮਿਆਂ 'ਤੇ ਕੇਂਦ੍ਰਿਤ ਰਹਿੰਦੇ ਸਨ। ਯੋਧਾ ਗੁਰੂਆਂ ਦੇ ਬੀਰਤਾ ਪੂਰਨ ਕਾਰਨਾਮਿਆਂ 'ਤੇ ਜ਼ੋਰ ਦੇਣ ਕਾਰਨ ਗੁਰਬਿਲਾਸ ਸਾਹਿਤ ਵਿਚਲੀ ਭਗਤੀ ਭਾਵਨਾ 'ਜਨਮ ਸਾਖੀਆਂ' ਨਾਲੋਂ ਉੱਘੜਵੇਂ ਤੌਰ 'ਤੇ ਵੱਖਰੀ ਹੈ।"[9]

ਇਹ ਸਿੱਖ ਗੁਰੂਆਂ ਦੀ ਸੂਰਮਤਾਈ ਅਤੇ ਪਵਿੱਤਰਤਾ ਦੀ ਪਰੰਪਰਾ ਹੀ ਸੀ, ਜਿਸ ਨੇ ਨਾਮਧਾਰੀ ਕਲਮਕਾਰਾਂ ਨੂੰ ਆਪਣੇ ਵੱਲ ਆਕਰਸ਼ਿਤ ਕੀਤਾ। ਇਸ ਕਾਵਿ-ਰੂਪ ਨੂੰ ਅਪਣਾ ਕੇ ਨਾਮਧਾਰੀ ਲੇਖਕਾਂ ਨੇ ਗੁਰੂ ਹਰਿਗੋਬਿੰਦ ਅਤੇ ਗੁਰੂ ਗੋਬਿੰਦ ਸਿੰਘ ਦੀ ਸੂਰਮ-ਤਾਈ ਅਤੇ ਪਵਿੱਤਰਤਾ ਵਾਂਗ ਹੀ ਆਪਣੇ ਗੁਰੂਆਂ ਦੀ ਪ੍ਰਤਿਸ਼ਠਾ ਨੂੰ ਯਾਦ ਕੀਤਾ। ਨਾਮਧਾਰੀ ਲੇਖਕ ਸਿੱਖ ਪਰੰਪਰਾ ਵਿਚ ਦੇਹਧਾਰੀ ਗੁਰੂ ਦੀ ਨਿਰੰਤਰਤਾ ਵੀ ਵਿਖਾ ਸਕੇ। 'ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ' ਸਿਰਲੇਖ ਤੋਂ ਹੀ ਇਸ ਦੇ ਲੇਖਕ ਦਾ ਉਦੇਸ਼ ਸਪਸ਼ਟ ਹੋ ਜਾਂਦਾ ਹੈ।

ਅਸੀਂ ਆਪਣੀ ਗੱਲ ਇੰਦਰ ਸਿੰਘ ਚੱਕਰਵਰਤੀ ਅਤੇ ਅਮਰ ਭਾਰਤੀ ਦੁਆਰਾ ਗਿਣਵਾਈਆਂ ਗੁਰਬਿਲਾਸ-ਸਾਹਿਤ ਦੀਆਂ ਵਿਸ਼ੇਸ਼ਤਾਈਆਂ ਨਾਲ ਸ਼ੁਰੂ ਕਰ ਸਕਦੇ ਹਾਂ। ਚੱਕਰਵਰਤੀ ਨੇ 'ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ' ਦੀ ਸੰਪਾਦਨਾ ਕੀਤੀ ਹੈ ਅਤੇ ਅਮਰ ਭਾਰਤੀ ਨੇ ਇਸ ਦੀ ਭੂਮਿਕਾ ਲਿਖੀ ਹੈ। ਇਹ ਰਚਨਾ 1998 ਵਿਚ ਨਾਮਧਾਰੀ ਦਰਬਾਰ, ਭੈਣੀ ਸਾਹਿਬ, ਵੱਲੋਂ ਪੁਨਰ-ਪ੍ਰਕਾਸ਼ਿਤ ਹੋਈ ਸੀ। ਇਸ ਬਿਲਾਸ ਦੇ ਸਰੂਪ ਅਤੇ ਵਿਸ਼ਾ-ਵਸਤੂ 'ਤੇ ਟਿੱਪਣੀ ਕਰਦਿਆਂ ਅਮਰ ਭਾਰਤੀ ਲਿਖਦਾ ਹੈ ਕਿ ਇਹ ਸਤਿਗੁਰੂ ਰਾਮ ਸਿੰਘ ਦੇ ਦੈਵੀ ਸਰੂਪ ਨੂੰ ਪ੍ਰਕਾਸ਼ਮਾਨ ਕਰਦਾ ਹੈ, ਉਨ੍ਹਾਂ ਦੇ ਚਮਤਕਾਰਾਂ ਦਾ ਵਰਨਣ ਕਰਦਾ ਹੈ ਅਤੇ ਸਿੱਖਾਂ (ਕੂਕੇ) ਦੇ ਧਰਮ ਸੰਕਟ, ਵਹਿਮਾਂ ਅਤੇ ਡਰਾਂ 'ਤੇ ਚਾਨਣ ਪਾਉਂਦਾ ਹੈ। ਸਤਿਗੁਰੂ ਦੇ ਆਸ਼ੀਰਵਾਦ, ਦੂਰਦ੍ਰਿਸ਼ਟੀ ਅਤੇ ਵਿਚਾਰਕ ਪਹੁੰਚ ਕਾਰਨ ਸਿੱਖਾਂ ਦੇ ਡਰ, ਭਰਮ ਅਤੇ ਧਰਮ ਸੰਕਟ ਦੂਰ ਹੋ ਗਏ ਸਨ। ਕਦਰਾਬਾਦੀ ਦਾ ਬਿਲਾਸ ਸਿੱਖਾਂ ਪ੍ਰਤੀ ਸਤਿਗੁਰੂ ਦੇ ਵਿਵਹਾਰ ਅਤੇ ਸਮਾਜ ਪ੍ਰਤੀ ਸਿੱਖਾਂ ਦੇ ਫਰਜ਼ਾਂ ਦਾ ਵਰਨਣ ਕਰਦਾ ਹੈ। ਕਦਰਾਬਾਦੀ ਆਖਦਾ ਹੈ ਕਿ ਸਤਿਗੁਰੂ ਰਾਮ ਸਿੰਘ ਦਾ ਆਦਰਸ਼ ਦਸਮ ਪਾਤਸ਼ਾਹ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਸਨ, ਜਿਨ੍ਹਾਂ ਦੇ ਮਿਸ਼ਨ ਅਤੇ ਮਰਿਆਦਾ ਦੇ ਪੂਰਨਿਆਂ 'ਤੇ ਉਹ ਚੱਲੇ ਸਨ। ਇਸ ਤੋਂ ਇਲਾਵਾ ਉਸ ਦਾ ਬਿਲਾਸ ਸਤਿਗੁਰੂ ਰਾਮ ਸਿੰਘ ਦੀ ਵਿਸ਼ਾਲ ਲੋਕਪ੍ਰਿਯਤਾ ਦਾ ਚਿਤ੍ਰਣ ਵੀ ਕਰਦਾ ਹੈ। ਕਦਰਾਬਾਦੀ ਆਖਦਾ ਹੈ ਕਿ ਜਦੋਂ ਵੀ ਸਤਿਗੁਰੂ ਕਿਸੇ ਇਤਿਹਾਸਕ ਗੁਰਦਵਾਰੇ ਦੀ ਯਾਤਰਾ 'ਤੇ ਗਏ, ਹਜ਼ਾਰਾਂ ਲੋਕ ਉਨ੍ਹਾਂ ਦੇ ਦਰਸਨਾਂ ਲਈ ਇੱਕਤਰ ਹੋ ਗਏ। ਇਸ ਦੇ ਨਾਲ ਹੀ ਇਹ ਰਚਨਾ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਸਿੱਖਾਂ ਪ੍ਰਤੀ ਅਕਾਲ ਤਖ਼ਤ ਦੇ ਪੁਜਾਰੀਆਂ ਦੇ ਵੈਰ-ਭਾਵ ਨੂੰ ਵੀ ਰੇਖਾਂਕਿਤ ਕਰਦੀ ਹੈ।

ਅਮਰ ਭਾਰਤੀ ਅਨੁਸਾਰ ਇਨ੍ਹਾਂ ਪੁਜਾਰੀਆਂ ਨੇ ਬੇ-ਜਾ ਤੌਰ 'ਤੇ ਸਤਿਗੁਰੂ ਰਾਮ ਸਿੰਘ ਨੂੰ ਤਨਖ਼ਾਹੀਆ ਕਰਾਰ ਦਿੱਤਾ ਸੀ ਜਦੋਂ ਕਿ ਸ੍ਰੀ ਹਰਿਮੰਦਰ ਸਾਹਿਬ ਦੇ ਪੁਜਾਰੀਆਂ ਅਤੇ ਗ੍ਰੰਥੀਆਂ ਨੇ ਉਨ੍ਹਾਂ ਨੂੰ ਸਿਰੋਪਾ ਦੇ ਕੇ ਸਨਮਾਨਿਤ ਕੀਤਾ ਸੀ।

ਅਮਰ ਭਾਰਤੀ ਅਨੁਸਾਰ ਧਿਆਨ ਸਿੰਘ ਦਾ ਗੁਰਬਿਲਾਸ ਵੀ ਮਹੱਤਵਪੂਰਨ ਬਿਲਾਸ ਹੈ ਕਿਉਂ ਜੋ ਇਹ ਮਾਲੇਰਕੋਟਲਾ ਉੱਪਰ ਹਮਲੇ (1872) ਬਾਰੇ ਸਤਿਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਸਿੱਖਾਂ ਵਿਚਕਾਰ ਦੇ ਮਾਨਸਿਕ ਤਣਾਵਾਂ ਨੂੰ ਚਿਤ੍ਰਿਤ ਕਰਦਾ ਹੈ। ਕੂਕੇ ਸਿੱਖ ਹਮਲਾ ਕਰਨ ਦਾ ਫੈਸਲਾ ਕਰ ਚੁੱਕੇ ਸਨ ਜਦੋਂ ਕਿ ਉਨ੍ਹਾਂ ਦੇ ਗੁਰੂ ਇਸ ਨੂੰ ਕੱਚਘਰੜ ਕਾਰਵਾਈ ਸਮਝਦੇ ਸਨ। ਸਤਿਗੁਰੂ ਰਾਮ ਸਿੰਘ ਦੀ ਸੋਚ ਨੂੰ ਸਹੀ ਸਿੱਧ ਕਰਦਿਆਂ ਅਮਰ ਭਾਰਤੀ ਆਖਦਾ ਹੈ ਕਿ ਜੇਕਰ ਸਿੱਖਾਂ ਨੇ ਸਤਿਗੁਰੂ ਦਾ ਨੁਕਤਾ ਬੁੱਝ ਲਿਆ ਹੁੰਦਾ ਤਾਂ ਪੰਜਾਬ ਹੀ ਨਹੀਂ ਭਾਰਤ ਦੇ ਇਤਿਹਾਸ ਦੀ ਦਿਸ਼ਾ ਵੱਖਰੀ ਹੋਣੀ ਸੀ।

ਇਹ ਰਚਨਾ ਨਾਮਧਾਰੀ ਸਮੁਦਾਇ ਦੇ ਗਠਨ ਅਤੇ ਪੁਨਰ-ਜੀਵਨ ਦਾ ਬਿਰਤਾਂਤ ਹੈ। ਇਸ ਗ੍ਰੰਥ ਵਿਚ ਨਾਮਧਾਰੀ ਸਿੱਖਾਂ ਦੀ ਸੰਵੇਦਨਸ਼ੀਲਤਾ, ਮਾਨਸਿਕਤਾ ਅਤੇ ਉਨ੍ਹਾਂ ਦਾ ਇਤਿਹਾਸ ਵਰਣਿਤ ਹੋਏ ਹਨ। ਇਸ ਸੰਬੰਧ ਵਿਚ ਇਹ ਸਤਿਗੁਰੂ ਰਾਮ ਸਿੰਘ ਦੀ ਗੁਰਯਾਈ ਅਤੇ ਉਨ੍ਹਾਂ ਦੇ ਨਾਮ-ਬਾਣੀ ਪ੍ਰਚਾਰ ਨੂੰ ਬਿਆਨ ਕਰਦਾ ਹੈ। ਇਸ ਵਿਚ ਉਨ੍ਹਾਂ ਦੀਆਂ ਧਾਰਮਿਕ ਯਾਤਰਾਵਾਂ ਦੇ ਵੇਰਵੇ, ਮਾਲੇਰਕੋਟਲੇ ਦਾ ਸਾਕਾ ਅਤੇ ਨਿਰਵਾਸਿਤ ਗੁਰੂ ਦਾ ਬਰਮਾ-ਗਮਨ ਸ਼ਾਮਿਲ ਹਨ। ਇਹ ਸਭ ਆਖਣ ਮਗਰੋਂ ਅਮਰ ਭਾਰਤੀ ਆਖਦਾ ਹੈ ਕਿ ਇਹ ਗ੍ਰੰਥ ਬੁਨਿਆਦੀ ਤੌਰ 'ਤੇ ਇਤਿਹਾਸ ਪੁਸਤਕ ਨਹੀਂ ਹੈ। ਇਸ ਵਿਚ ਸਤਿਗੁਰੂ ਰਾਮ ਸਿੰਘ ਵੱਲੋਂ ਵਿਖਾਏ ਚਮਤਕਾਰਾਂ ਦੀ ਭਰਮਾਰ ਹੈ।

ਨਾਮਧਾਰੀ ਸਮਾਜ ਦਾ ਧਰਮ ਸ਼ਾਸਤਰੀ ਹੋਣ ਕਰ ਕੇ ਇੰਦਰ ਸਿੰਘ ਚੱਕਰਵਰਤੀ ਆਪਣੀ ਭੂਮਿਕਾ ਦੀ ਸ਼ੁਰੂਆਤ ਸਮਾਜ ਸਾਮ੍ਹਣੇ ਖਲੋਤੀਆਂ ਚਿੰਤਾਵਾਂ ਅਤੇ ਵੰਗਾਰਾਂ ਦੀ ਗੱਲ ਨਾਲ ਕਰਦਾ ਹੈ। ਇਤਿਹਾਸ ਦੇ ਮਹੱਤਵ ਦੀ ਗੱਲ ਕਰਦਿਆਂ ਉਹ ਅਫ਼ਸੋਸ ਪ੍ਰਗਟ ਕਰਦਾ ਹੈ ਕਿ ਅਜੇ ਤਕ ਨਾਮਧਾਰੀ ਸਿੱਖਾਂ ਨੂੰ ਇਹ ਮਾਣ ਪ੍ਰਾਪਤ ਨਹੀਂ ਸੀ ਕਿ ਉਨ੍ਹਾਂ ਪਾਸ ਕੋਈ ਨਾਮਧਾਰੀ ਇਤਿਹਾਸ ਹੈ। ਚੱਕਰਵਰਤੀ ਦਾ ਅਫ਼ਸੋਸ ਜਾਇਜ਼ ਹੈ ਕਿਉਂਕਿ ਜਦੋਂ 1942 ਵਿਚ 'ਸ੍ਰੀ ਸਤਿਗੁਰੂ ਬਿਲਾਸ' ਦਾ ਦੂਜਾ ਸੰਸਕਰਣ ਛਪਿਆ ਸੀ ਤਾਂ ਕੋਈ ਇਤਿਹਾਸ ਪੁਸਤਕ ਮੌਜੂਦ ਨਹੀਂ ਸੀ।[10] ਚੱਕਰਵਰਤੀ ਨੇ ਇਸ ਦੀ ਭੂਮਿਕਾ ਲਿਖੀ। ਪਰ ਤਾਂ ਵੀ ਉਸ ਨੇ ਸਤਿਗੁਰੂ ਰਾਮ ਸਿੰਘ ਦੇ ਸਮਕਾਲੀ ਨਾਮਧਾਰੀ ਸਿੱਖਾਂ ਦੇ ਜ਼ਬਾਨੀ ਬਿਆਨਾਂ ਅਤੇ ਅਧਿਕਾਰਿਕ ਟਰੈਕਟਾਂ ਅਤੇ ਭਜਨਾਂ ਸਹਿਤ ਉਨ੍ਹਾਂ ਦੇ ਹੁਕਮਨਾਮਿਆਂ ਦੇ ਸੰਗ੍ਰਿਹ 'ਤੇ ਜ਼ੋਰ ਦਿੱਤਾ ਹੈ, ਜਿਸ ਤੋਂ ਨਾਮਧਾਰੀ ਸਮਾਜ ਦਾ ਇਤਿਹਾਸ ਲਿਖਣ ਵਿਚ ਬੜੀ ਮਦਦ ਮਿਲ ਸਕਦੀ ਹੈ।

ਚੱਕਰਵਰਤੀ ਨੇ ਸੰਤ ਧਿਆਨ ਸਿੰਘ ਕਦਰਾਬਾਦੀ ਦੀ ਸੰਖੇਪ ਜਾਣ-ਪਛਾਣ ਵੀ ਦਿੱਤੀ ਹੈ। ਉਸ ਦਾ ਜਨਮ 1853-54 ਵਿਚ ਹੋਇਆ ਸੀ ਅਤੇ ਉਹ ਮਿੰਟਗੁਮਰੀ ਜ਼ਿਲ੍ਹੇ ਦੇ ਜਾਗੀਰਦਾਰ ਤਿਰਲੋਕ ਸਿੰਘ ਅਰੋੜਾ ਦਾ ਪੁੱਤਰ ਸੀ। ਬਚਪਨ ਤੋਂ ਹੀ ਉਹ ਅੰਤਰਮੁਖੀ ਬਿਰਤੀ ਦਾ ਵਿਅਕਤੀ ਸੀ ਪਰ ਗੁਰਦਵਾਰੇ ਸਜਣ ਵਾਲੇ ਦੀਵਾਨਾਂ ਵਿਚ ਜ਼ਰੂਰ ਜਾਂਦਾ

ਸੀ। ਉਸ ਨੇ ਬਾਬਾ ਚਰਨ ਸਿੰਘ ਪਾਸੋਂ ਗੁਰਮੁਖੀ ਸਿੱਖੀ ਸੀ ਅਤੇ ਜੈਦਪੁਰ ਪਿੰਡੋਂ ਫ਼ਾਰਸੀ-ਉਰਦੂ ਪੜ੍ਹੀ ਸੀ। ਇਸ ਤੋਂ ਛੁੱਟ ਉਸ ਨੇ ਆਦਿ ਗ੍ਰੰਥ ਦਾ ਪਾਠ ਕਰਨ ਦੀ ਸਿਖਲਾਈ ਪ੍ਰਾਪਤ ਕੀਤੀ ਸੀ ਅਤੇ ਦਰਬਾਰ ਸਾਹਿਬ ਦਾ ਪਾਠੀ ਬਣਨਾ ਲੋਚਦਾ ਸੀ। ਉਹ ਇਕੋ ਬੈਠਕ ਵਿਚ ਆਦਿ ਗ੍ਰੰਥ ਦਾ ਪਾਠ ਸੰਪੂਰਨ ਕਰਨ ਕਾਰਨ ਆਪਣੇ ਇਲਾਕੇ ਵਿਚ ਲੋਕਪ੍ਰਿਯ ਸੀ। ਉਸ ਨੇ ਨਾਮਧਾਰੀ ਗੁਰੂ ਹਰੀ ਸਿੰਘ ਪਾਸੋਂ 'ਭਜਨ' ਲਿਆ ਅਤੇ ਇਕ ਸ਼ਰਧਾਵਾਨ ਸਿੱਖ ਬਣ ਕੇ ਡੇਰਾ ਭੈਣੀ ਸਾਹਿਬ ਦੀ ਸੇਵਾ ਕੀਤੀ। ਵੱਡੀ ਗੱਲ ਇਹ ਕਿ ਉਸ ਨੂੰ ਨਾਮਧਾਰੀ ਗੁਰੂ ਪ੍ਰਤਾਪ ਸਿੰਘ (1906-1959) ਦਾ ਅਧਿਆਪਕ ਬਣਨ ਦਾ ਸੁਭਾਗ ਪ੍ਰਾਪਤ ਸੀ।

ਅਮਰ ਭਾਰਤੀ ਤੋਂ ਉਲਟ ਚੱਕਰਵਰਤੀ ਇਸ ਗ੍ਰੰਥ ਦਾ ਸੰਤ ਚਰਿੱਤਰਕ ਮੱਹਤਵ ਉਜਾਗਰ ਕਰਦਾ ਹੈ। ਚੱਕਰਵਰਤੀ ਦਾ ਆਖਣਾ ਹੈ ਕਿ ਧਿਆਨ ਸਿੰਘ ਕਦਰਾਬਾਦੀ ਨੇ ਇਸ ਬਿਲਾਸ ਦੀ ਰਚਨਾ ਸਤਿਗੁਰਾਂ ਦਾ ਗੁਣਗਾਨ ਕਰਨ ਲਈ ਕੀਤੀ ਸੀ। ਉਸ ਦਾ 'ਮੰਗਲਾਚਰਨ' ਗੁਰੂ ਨਾਨਕ ਤੋਂ ਆਰੰਭ ਹੋ ਕੇ ਗੁਰੂ ਹਰੀ ਸਿੰਘ 'ਤੇ ਸਮਾਪਤ ਹੁੰਦਾ ਹੈ। ਭਾਵ ਇਹ ਕਿ ਉਹ ਗੁਰਯਾਈ ਦੀ ਨਿਰੰਤਰਤਾ ਦਾ ਪੁਨਰ-ਸਥਾਪਨ ਕਰਦਾ ਹੈ। ਇਨ੍ਹਾਂ ਗੁਰੂਆਂ ਦੇ 'ਮੰਗਲਾਚਰਨ' ਤੋਂ ਇਲਾਵਾ ਉਹ ਸਤਿਗੁਰੂ ਰਾਮ ਸਿੰਘ ਦਾ ਨਖ-ਸ਼ਿਖ ਵਰਣਨ ਵੀ ਕਰਦਾ ਹੈ। ਇਸ ਤੋਂ ਇਲਾਵਾ ਚੱਕਰਵਰਤੀ ਬ੍ਰਜ ਭਾਸ਼ਾ ਵਿਚ ਰਚੇ ਇਸ ਗ੍ਰੰਥ ਦੇ ਸਾਹਿਤਕ ਗੁਣਾਂ 'ਤੇ ਵੀ ਚਾਨਣ ਪਾਉਂਦਾ ਹੈ। ਕਮਾਲ ਦੀ ਗੱਲ ਇਹ ਹੈ ਕਿ ਕਦਰਾਬਾਦੀ ਨੇ ਅਕਸਰ ਆਪਣੇ ਕਾਵਿ ਦਾ ਮੇਲ ਗੁਰਬਾਣੀ ਨਾਲ ਬਿਠਾਇਆ ਹੈ।

ਸੰਤ ਧਿਆਨ ਸਿੰਘ ਕਦਰਾਬਾਦੀ ਸਾਨੂੰ ਦੱਸਦਾ ਹੈ ਕਿ ਸਤਿਗੁਰੂ ਰਾਮ ਸਿੰਘ ਗੁਰੂ ਗੋਬਿੰਦ ਸਿੰਘ ਦੀ 'ਰੀਤ' ਜਾਰੀ ਕਰਨੀ ਚਾਹੁੰਦੇ ਸਨ। ਉਨ੍ਹਾਂ ਗੁਰੂ ਦੀ ਰੀਤ ਨੋਟ ਕਰਕੇ ਲਿਆਉਣ ਲਈ ਰਾਏ ਸਿੰਘ ਨੂੰ ਨਾਂਦੇੜ ਭੇਜਿਆ ਸੀ। ਉਹ ਅਜਿਹੀਆਂ ਕਹਾਣੀਆਂ ਦਾ ਵਰਨਣ ਕਰਦਾ ਹੈ ਕਿ ਕਿਵੇਂ ਸਤਿਗੁਰੂ ਰਾਮ ਸਿੰਘ ਨੇ ਆਪਣੇ ਸਿੱਖਾਂ ਨੂੰ ਮੌਤ ਦੇ ਭੈ ਤੋਂ ਮੁਕਤੀ ਦਿਵਾਈ ਸੀ। ਪਰ ਜੋ ਰੀਤ ਰਾਏ ਸਿੰਘ ਨੋਟ ਕਰ ਕੇ ਲਿਆਇਆ ਸੀ, ਉਹ ਰੀਤ ਅਤੇ ਅਠਾਰ੍ਹਵੀਂ ਸਦੀ ਦੇ 'ਰਹਿਤਨਾਮਿਆਂ' ਵਿਚ ਦਰਜ 'ਰਹਿਤ' ਸਮਾਨ ਹਨ। ਉਦਾਹਰਣ ਲਈ ਰਹਿਤਨਾਮੇ ਆਪਣੇ ਸ਼ਰਧਾਲੂਆਂ ਨੂੰ ਪੰਜ ਕਕਾਰ ਧਾਰਨ ਕਰਨ ਦਾ ਅਤੇ ਮਾਸ, ਸ਼ਰਾਬ, ਤੰਬਾਕੂ ਤੇ ਤੁਰਕਾਨੀ ਨਾਲ ਸੰਭੋਗ ਤੋਂ ਪਰ੍ਹਾਂ ਰਹਿਣ ਦਾ ਉਪਦੇਸ਼ ਦਿੰਦੇ ਹਨ। ਰਹਿਤਨਾਮਿਆਂ ਵਾਂਗ ਹੀ ਰਾਏ ਸਿੰਘ ਲਿਖਤ 'ਰੀਤ' ਇਸ਼ਨਾਨ ਅਤੇ 'ਨਾਮ-ਸਿਮਰਨ 'ਤੇ ਜ਼ੋਰ ਦਿੰਦੀ ਹੈ। ਰਹਿਤਨਾਮਿਆਂ ਦੇ ਉਲਟ ਉਹ 'ਸਿੱਧੀ ਦਸਤਾਰ' 'ਤੇ ਜ਼ੋਰ ਦਿੰਦਾ ਹੈ। ਨਾਮਧਾਰੀ ਸਿੱਖ ਇਸ ਪ੍ਰਕਾਰ ਦੀ ਪਗੜੀ, ਊਨੀ ਮਾਲਾ ਅਤੇ ਢੋਲਕੀ-ਛੈਣਿਆਂ ਨਾਲ ਸ਼ਬਦ-ਗਾਇਨ ਦੁਆਰਾ ਮਸਤੀ ਵਿਚ ਆਉਣ ਲਈ ਪ੍ਰਸਿੱਧ ਸਨ। ਉਹ 'ਮਸਤਾਨੇ' ਬਣ ਜਾਂਦੇ ਸਨ। ਇਸ ਤੋਂ ਇਲਾਵਾ ਰਾਏ ਸਿੰਘ ਦੀ ਰੀਤ ਤਨਖ਼ਾਹੀਆਂ ਦੇ ਚਾਰ ਪ੍ਰਕਾਰਾਂ ਦਾ ਜ਼ਿਕਰ ਕਰਦੀ ਹੈ—ਵਾਲ ਕੱਟਣਾ, ਤੁਰਕਾਨੀ ਨਾਲ ਸੰਭੋਗ, ਗਊ-ਹੱਤਿਆ ਅਤੇ ਤੰਬਾਕੂਨੋਸ਼ੀ। ਕਦਰਾਬਾਦੀ ਨਾਮਧਾਰੀ ਗੁਰੂ ਅਤੇ ਸਿੱਖਾਂ ਦੀ ਇਕ ਹੋਰ ਵਿਲੱਖਣਤਾ

ਦੱਸਦਾ ਹੈ ਕਿ ਉਨ੍ਹਾਂ ਦੀਵਾਨਾਂ ਵਿਚ ਸਮੂਹਿਕ ਸ਼ਬਦ-ਗਾਇਨ ਅਤੇ ਕਥਾ ਕਰਨ ਦੀ ਪਰੰਪਰਾ ਨੂੰ ਮੁੜ ਸੁਰਜੀਤ ਕੀਤਾ ਸੀ। ਉਹ ਸੰਗਤਾਂ ਲਈ ਲੰਗਰ ਦਾ ਪ੍ਰਬੰਧ ਵੀ ਕਰਦੇ ਸਨ।[11]

ਸੰਤ ਨਿਧਾਨ ਸਿੰਘ ਨੂੰ ਨਾਮਧਾਰੀ ਗੁਰੂਆਂ ਅਤੇ ਸਿੱਖਾਂ ਪ੍ਰਤੀ ਉਨ੍ਹਾਂ ਦੇ ਉੱਚੇ ਨੈਤਿਕ ਅਤੇ ਸਦਾਚਾਰਕ ਮੁੱਲਾਂ ਕਾਰਨ ਭਾਰੀ ਸ਼ਰਧਾ ਹੈ। ਉਹ ਲੋਕਾਂ ਨੂੰ ਚੋਰੀ, ਨਾਜਾਇਜ਼ ਰਿਸ਼ਤੇ, ਝੂਠ ਬੋਲਣ ਆਦਿ ਜਿਹੀਆਂ ਸਮਕਾਲੀ ਸਮਾਜਿਕ ਬੁਰਾਈਆਂ ਤੋਂ ਮੁਕਤ ਕਰਾਉਣ ਲਈ ਸੰਘਰਸ਼ ਕਰ ਰਹੇ ਸਨ। ਫਿਰ ਸੰਤ ਨਿਧਾਨ ਸਿੰਘ ਇਕ ਮਤਭੇਦ ਖੜ੍ਹਾ ਕਰ ਦਿੰਦਾ ਹੈ ਕਿ ਅੰਗਰੇਜ਼ ਅਫ਼ਸਰ ਨਾਮਧਾਰੀ ਗੁਰੂਆਂ ਅਤੇ ਉਨ੍ਹਾਂ ਦੇ ਅਨੁਯਾਈਆਂ ਦੇ ਦਿੱਵ ਚਰਿੱਤਰ ਤੋਂ ਪ੍ਰਭਾਵਿਤ ਸਨ। ਸਤਿਗੁਰੂ ਰਾਮ ਸਿੰਘ ਕਿਉਂਕਿ ਧਾਰਮਿਕ ਅਤੇ ਸਦਾਚਾਰਕ ਮੁੱਲਾਂ ਦੀ ਮੂਰਤੀ ਸਨ, ਇਸ ਲਈ ਅੰਗਰੇਜ਼ ਉਨ੍ਹਾਂ ਦਾ ਸਤਿਕਾਰ ਕਰਦੇ ਸਨ। ਅੰਗਰੇਜ਼ ਅਫ਼ਸਰ ਸਤਿਗੁਰੂ ਰਾਮ ਸਿੰਘ ਦੇ ਘੋੜੇ 'ਤੇ ਸਵਾਰ ਹੋ ਕੇ, ਆਪਣੇ ਮਗਰ ਸ਼ਰਧਾਲੂਆਂ ਦਾ ਜਲੂਸ ਲੈ ਕੇ ਚੱਲਣ ਦੇ ਸ਼ਾਹੀ ਅੰਦਾਜ਼ ਤੋਂ ਵੀ ਪ੍ਰਭਾਵਿਤ ਸਨ। ਜਦੋਂ ਉਹ ਅਤੇ ਉਨ੍ਹਾਂ ਦੇ ਸ਼ਰਧਾਲੂ ਦਰਬਾਰ ਸਾਹਿਬ (ਅੰਮ੍ਰਿਤਸਰ) ਮੱਥਾ ਟੇਕਣ ਆਏ ਸਨ ਤਾਂ ਸਥਾਨਕ ਅਫ਼ਸਰਾਂ ਨੇ ਸ਼ਹਿਰ ਨੂੰ ਸਾਫ-ਸੁਥਰਾ ਬਣਾ ਦਿੱਤਾ ਸੀ। ਜਦੋਂ ਨਾਮਧਾਰੀ ਗੁਰੂ ਅਤੇ ਸਿੱਖ ਸ਼ਬਦ ਗਾਉਂਦੇ ਹੌਲੀ-ਹੌਲੀ ਤੁਰ ਰਹੇ ਸਨ ਤਾਂ ਉਨ੍ਹਾਂ ਦਾ ਜਲਵਾ ਵੇਖਣ ਲਈ ਹਜ਼ਾਰਾਂ ਲੋਕ ਇਕੱਠੇ ਹੋ ਗਏ ਸਨ। ਪਰ ਤਾਂ ਵੀ ਅਕਾਲ ਤਖ਼ਤ ਦੇ ਪੁਜਾਰੀ ਸਤਿਗੁਰੂ ਦੀ ਮਹਿਮਾ ਨਾ ਪਛਾਣ ਸਕੇ। ਉਨ੍ਹਾਂ ਗੁਰੂ ਦੀ ਭੇਟਾ ਸਵੀਕਾਰ ਕਰਨ ਤੋਂ ਇਨਕਾਰ ਕਰ ਦਿੱਤਾ ਅਤੇ ਇਸ ਆਧਾਰ 'ਤੇ ਉਨ੍ਹਾਂ ਨੂੰ ਤਨਖ਼ਾਹੀਆ ਕਰਾਰ ਦੇ ਦਿਤਾ ਕਿ ਉਨ੍ਹਾਂ ਦੇ ਸ਼ਰਧਾਲੂ ਪੱਗਾਂ ਲੱਥਣ 'ਤੇ ਕੇਸਾਂ ਦਾ ਅਪਮਾਨ ਕਰਦੇ ਸਨ। ਪਰ ਦਰਬਾਰ ਸਾਹਿਬ ਦੇ ਪੁਜਾਰੀਆਂ ਨੇ ਉਨ੍ਹਾਂ ਦੀ ਭੇਟਾ ਸਵੀਕਾਰ ਕਰ ਲਈ ਅਤੇ ਉਨ੍ਹਾਂ ਨੂੰ ਦਸਤਾਰ, ਦੁਸ਼ਾਲਾ ਤੇ ਮਿਸਰੀ ਦੀਆਂ ਦਸ ਡਲੀਆਂ ਦੇ ਕੇ ਸਨਮਾਨਿਤ ਕੀਤਾ। ਸਤਿਗੁਰੂ ਨੇ ਕੇਵਲ ਮਿਸਰੀ ਸਵੀਕਾਰ ਕੀਤੀ ਅਤੇ ਅਕਾਲ ਤਖ਼ਤ ਦੇ ਪੁਜਾਰੀਆਂ 'ਤੇ ਦੋਸ਼ ਲਗਾਇਆ ਕਿ ਉਹ ਆਪ ਭ੍ਰਿਸ਼ਟ ਹਨ, ਅਨੈਤਿਕ ਕਾਰਜਾਂ ਵਿਚ ਲਿਪਤ ਹਨ।[12]

ਨਿਧਾਨ ਸਿੰਘ ਦੀ ਨਜ਼ਰ ਵਿਚ ਕੂਕਿਆਂ ਦੁਆਰਾ ਅੰਮ੍ਰਿਤਸਰ ਅਤੇ ਮਾਲੇਰਕੋਟਲੇ ਦੇ ਬੁੱਚੜਾਂ 'ਤੇ ਹਮਲਾ ਨਾ-ਸਮਝੀ ਸੀ। ਨਾਮਧਾਰੀ ਗੁਰੂ ਦੀ ਦਲੀਲ ਨੂੰ ਉਚਿਤ ਠਹਿਰਾਉਣ ਲਈ ਉਹ ਸਤਿਗੁਰੂ ਰਾਮ ਸਿੰਘ ਅਤੇ ਕੂਕੇ ਸਿੰਘਾਂ ਵਿਚਕਾਰ ਹੋਏ ਵਾਰਤਾਲਾਪ ਲਈ ਥੋੜ੍ਹੀ ਜਗ੍ਹਾ ਬਣਾਉਂਦਾ ਹੈ। ਕੂਕੇ ਸਿੰਘਾਂ ਦਾ ਯਕੀਨ ਸੀ ਕਿ ਗਊ ਨੂੰ ਮਾਰਨਾ ਅਧਰਮ ਹੈ। ਉਨ੍ਹਾਂ ਨੂੰ ਇਹ ਜਾਣ ਕੇ ਬੜਾ ਦੁੱਖ ਹੋਇਆ ਸੀ ਕਿ ਬੁੱਚੜ ਗਊਆਂ ਨੂੰ ਬੜੀ ਤਕਲੀਫ ਪੁਚਾਉਂਦੇ ਸਨ। ਉਹ ਆਪਣੇ ਸਤਿਗੁਰੂ ਪਾਸ ਗਏ ਅਤੇ ਆਪਣੀ ਜ਼ਖ਼ਮੀ ਮਾਨਸਿਕਤਾ ਉਨ੍ਹਾਂ ਦੇ ਸਾਮ੍ਹਣੇ ਰੱਖੀ। ਉਨ੍ਹਾਂ ਇਨ੍ਹਾਂ ਜ਼ਾਲਿਮਾਂ ਨੂੰ ਖ਼ਤਮ ਕਰਨ ਲਈ ਸਤਿਗੁਰੂ ਤੋਂ ਆਗਿਆ ਮੰਗੀ। ਪਰ ਸਤਿਗੁਰੂ ਨੂੰ ਉਨ੍ਹਾਂ ਨੂੰ ਆਖਿਆ ਕਿ ਉਚਿਤ ਸਮਾਂ ਆਉਣ ਦੀ ਉਡੀਕ ਕਰਨ। ਪਰ ਉਨ੍ਹਾਂ ਦਾ ਸਬਰ ਮੁੱਕ ਚੁੱਕਾ ਸੀ, ਇਸ ਲਈ ਉਨ੍ਹਾਂ ਇਨ੍ਹਾਂ ਜ਼ਾਲਿਮਾਂ ਉੱਪਰ ਹਮਲਾ ਕਰਨ ਦਾ ਫੈਸਲਾ ਕਰ ਲਿਆ। ਸਤਿਗੁਰੂ ਨੇ ਮਸਤਾਨੇ ਸਿੰਘਾਂ ਨੂੰ

ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਜਦੋਂ ਉਨ੍ਹਾਂ ਨੂੰ ਕਾਮਯਾਬੀ ਨਾ ਮਿਲੀ ਤਾਂ ਉਨ੍ਹਾਂ ਨੇੜੇ ਦੇ ਪੁਲਿਸ ਅਫ਼ਸਰਾਂ ਨੂੰ ਸੂਚਿਤ ਕਰ ਦਿੱਤਾ ਕਿ ਕੁਝ ਮਸਤਾਨੇ ਸਿੰਘ ਉਨ੍ਹਾਂ ਦੇ ਕਾਬੂ ਤੋਂ ਬਾਹਰ ਹਨ। ਦੂਜੇ ਪਾਸੇ ਇੰਦਰ ਸਿੰਘ ਚੱਕਰਵਰਤੀ ਇਸ ਘਟਨਾ ਨੂੰ ਇਕ ਦੁਖਾਂਤ ਆਖਦਾ ਹੈ। ਪਰਮੇਸਰ ਦੀ ਰਜ਼ਾ ਹੀ ਇਹ ਸੀ ਕਿ ਮਸਤਾਨੇ ਇਸ ਪ੍ਰਕਾਰ ਆਪਣੀਆਂ ਜਾਨਾਂ ਵਾਰਣ। ਉਹ ਸ਼ਹੀਦੀ ਦੀ ਪਰੰਪਰਾ ਨੂੰ ਅਗਾਂਹ ਤੋਰਨ ਵਾਲੇ ਨਾਇਕ ਸਨ। ਚੱਕਰਵਰਤੀ ਸਿੱਖੀ ਦੇ ਲੱਛਣ ਬਿਆਨ ਕਰਨ ਲਈ ਵੀ ਥਾਂ ਕੱਢਦਾ ਹੈ। ਉਹ ਸਿੱਖ ਗੁਰੂਆਂ ਅਤੇ ਭਗਤਾਂ ਦੇ ਹਵਾਲੇ ਨਾਲ ਲੱਛਣਾਂ ਦਾ ਬਿਆਨ ਕਰਦਾ ਹੈ। ਸਿੱਖੀ ਸੰਸਾਰਿਕ ਅਤੇ ਅਧਿਆਤਮਿਕ ਸ਼ਕਤੀਆਂ ਦੇ ਸੁਮੇਲ ਦਾ ਨਾਂ ਹੈ। ਚੱਕਰਵਰਤੀ ਦਾ ਵਿਸ਼ਵਾਸ਼ ਹੈ ਕਿ ਸਿੱਖੀ ਕੁਰਬਾਨੀ ਦਾ ਦੂਜਾ ਨਾਂ ਹੈ। ਕੇਵਲ ਕਿਸਮਤ ਵਾਲਿਆਂ ਨੂੰ ਹੀ ਸਿੱਖੀ ਪ੍ਰਾਪਤ ਹੁੰਦੀ ਹੈ। ਜਿਨ੍ਹਾਂ ਸਿੱਖਾਂ ਨੇ ਮਾਲੇਰਕੋਟਲੇ ਦੇ ਸਾਕੇ ਵਿਚ ਆਪਣੀਆਂ ਜਾਨਾਂ ਵਾਰੀਆਂ ਸਨ, ਚੱਕਰਵਰਤੀ ਉਨ੍ਹਾਂ ਨੂੰ ਸ਼ਹੀਦ ਕਰਾਰ ਦਿੰਦਾ ਹੈ।[13]

ਅਖੀਰ ਵਿਚ ਚੱਕਰਵਰਤੀ ਸੋਲ੍ਹਾਂ ਕਲਾਂ ਸੰਪੂਰਨ, ਈਸ਼ਵਰ ਦੇ ਅਵਤਾਰ ਸਤਿਗੁਰੂ ਰਾਮ ਸਿੰਘ ਦੀ ਅਗਵਾਈ ਹੇਠ ਨਾਮਧਾਰੀ ਸਿੱਖਾਂ ਦੇ ਪੁਨਰ-ਜੀਵਨ ਬਾਰੇ ਸੰਖੇਪ ਜਿਹੀ ਗੱਲ ਕਰਦਾ ਹੈ। ਸਾਕਾ ਮਾਲੇਰਕੋਟਲਾ ਦੀ ਪ੍ਰਤੀਕਿਰਿਆ ਵਜੋਂ ਅੰਗਰੇਜ਼ਾਂ ਨੇ ਆਪਣੀ ਪੁਲਿਸ ਭੇਜ ਕੇ ਭੈਣੀ ਸਾਹਿਬ ਨੂੰ ਘੇਰਾ ਪਾਇਆ ਅਤੇ ਸਤਿਗੁਰੂ ਨੂੰ ਗ੍ਰਿਫ਼ਤਾਰ ਕਰ ਲਿਆ। ਪੁਲਿਸ ਬਲਾਂ ਦਾ ਵਤੀਰਾ ਬਹੁਤ ਆਕ੍ਰਾਮਕ ਸੀ।[14] ਉਨ੍ਹਾਂ ਭੈਣੀ ਸਾਹਿਬ ਨੂੰ ਉਡਾ ਦੇਣ ਦੀ ਧਮਕੀ ਦਿੱਤੀ। ਘੇਰਾ ਪੈਣ ਨਾਲ ਸਿੱਖਾਂ ਅੰਦਰ ਦਹਿਸ਼ਤ ਫੈਲ ਗਈ। ਆਪਣੇ ਸਤਿਗੁਰੂ ਦੀ ਗ੍ਰਿਫ਼ਤਾਰੀ 'ਤੇ ਉਹ ਉਦਾਸ ਹੋ ਗਏ। ਤਾਂ ਸਤਿਗੁਰੂ ਨੇ ਉਨ੍ਹਾਂ ਨੂੰ ਹੌਸਲਾ ਰੱਖਣ ਅਤੇ ਸਾਧਨਾ ਤੇ ਅਖੰਡ ਪਾਠਾਂ ਵਿਚ ਰੁੱਝਣ ਦਾ ਉਪਦੇਸ਼ ਦਿੱਤਾ। ਉਨ੍ਹਾਂ ਅੱਗੋਂ ਆਖਿਆ ਕਿ ਪਰਮਾਤਮਾ 'ਤੇ ਭਰੋਸਾ ਰੱਖੋ ਅਤੇ ਨਿਰਭੈ ਹੋ ਰਹੋ। ਇਸ ਤੋਂ ਇਲਾਵਾ ਉਨ੍ਹਾਂ ਆਖਿਆ ਕਿ ਉਨ੍ਹਾਂ ਦੀ ਗ੍ਰਿਫ਼ਤਾਰੀ ਨੂੰ ਪਰਮੇਸਰ ਦਾ ਭਾਣਾ ਸਮਝੋ। ਇਸ ਦੇ ਨਾਲ ਹੀ ਚੱਕਰਵਰਤੀ ਸਤਿਗੁਰੂ ਦੇ ਦੇਸ਼-ਨਿਕਾਲੇ ਨੂੰ ਰੰਗੂਨ ਵਾਸੀਆਂ ਲਈ ਭਾਗਾਂ ਭਰਿਆ ਆਖਦਾ ਹੈ। ਸਤਿਗੁਰੂ ਨੇ ਉਥੇ ਜਾ ਕੇ ਖ਼ਾਲਸਾ ਪੰਥ ਤੋਰਿਆ। ਸਤਿਗੁਰੂ ਦੀ ਦਿੱਵ ਸ਼ਕਤੀ ਕਾਰਨ ਅਨੇਕਾਂ ਲੋਕ ਸਿੰਘ ਸਜ ਗਏ। ਪੰਜਾਬ ਤੋਂ ਵੀ ਅਨੇਕਾਂ ਸ਼ਰਧਾਲੂ ਉਨ੍ਹਾਂ ਦੇ ਦਰਸ਼ਨਾਂ ਲਈ ਉਥੇ ਜਾ ਪੁੱਜੇ ਤਾਂ ਅੰਗਰੇਜ਼ਾਂ ਨੇ ਉਨ੍ਹਾਂ ਨੂੰ ਮੋਰਮਈ ਭੇਜ ਦਿੱਤਾ। ਉਥੇ ਵੀ ਸਿੱਖ ਉਨ੍ਹਾਂ ਦੇ ਦਰਸ਼ਨਾਂ ਲਈ ਪੁਜਦੇ ਰਹੇ। ਉਹ ਗੁਰਬਾਣੀ ਦਾ ਉਚਾਰ ਸ਼ੁਰੂ ਕਰ ਦਿੰਦੇ ਸਨ। ਅਖੀਰ ਮੋਰਮਈ ਤੋਂ ਸਤਿਗੁਰੂ ਨੇ ਡੇਰਾ ਭੈਣੀ ਸਾਹਿਬ ਦੀ ਸੰਗਤ ਦੇ ਨਾਂ ਇਕ ਚਿੱਠੀ ਲਿਖੀ ਕਿ ਉਹ ਬੁੱਧ ਸਿੰਘ ਨੂੰ ਉਨ੍ਹਾਂ ਦਾ ਉੱਤਰਾਧਿਕਾਰੀ ਸਵੀਕਾਰ ਕਰ ਲੈਣ ਅਤੇ ਆਪਣਾ ਧਾਰਮਿਕ ਜੀਵਨ ਜਾਰੀ ਰੱਖਣ। ਸਤਿਗੁਰੂ ਨੇ ਉਨ੍ਹਾਂ ਨੂੰ ਆਖਿਆ ਕਿ ਜੋ ਲੋਕ ਉਨ੍ਹਾਂ ਦੀਆਂ ਹਿਦਾਇਤਾਂ 'ਤੇ ਅਮਲ ਕਰਨਗੇ ਓਨ੍ਹਾਂ ਉੱਪਰ ਇਸ ਲੋਕ ਵਿਚ ਵੀ ਪ੍ਰਭੂ ਦੀ ਕਿਰਪਾ ਰਹੇਗੀ ਅਤੇ ਉਸ ਲੋਕ ਵਿਚ ਵੀ। ਸਤਿਗੁਰੂ ਦੀ ਕਾਮਨਾ ਸੀ ਕਿ ਉਨ੍ਹਾਂ ਦੀ ਗ਼ੈਰ-ਮੌਜੂਦਗੀ ਵਿਚ ਉਨ੍ਹਾਂ ਦੀ ਸੰਗਤ 'ਭਜਨ' ਤੋਂ ਆਨੰਦ ਪ੍ਰਾਪਤ ਕਰੇ।[15]

ਸੰਤੋਖ ਸਿੰਘ ਬਾਹੋਵਾਲ ਨੇ ਵੀ 'ਸਤਿਗੁਰੂ ਬਿਲਾਸ' ਦੀ ਰਚਨਾ ਕੀਤੀ ਹੈ। ਉਸ

ਨੇ ਆਪਣੀ ਰਚਨਾ ਵਿਚ ਆਪਣੀ ਜਨਮ-ਮਿਤੀ ਅਤੇ ਜਨਮ-ਸਥਾਨ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਹੈ। ਨਾ ਹੀ ਉਸ ਨੇ ਆਪਣੇ ਪਿੰਡ ਬਾਹੋਵਾਲ ਦੀ ਭੂਗੋਲਿਕ ਸਥਿਤੀ ਸਪਸ਼ਟ ਕੀਤੀ ਹੈ ਕਿ ਇਹ ਜ਼ਿਲ੍ਹਾ ਗੁਰਦਾਸਪੁਰ ਵਿਚ ਹੈ ਜਾਂ ਜ਼ਿਲ੍ਹਾ ਹੁਸ਼ਿਆਰਪੁਰ ਵਿਚ। ਉਹ ਜ਼ਾਤ ਦਾ ਕਲਾਲ ਸੀ।[16] ਆਪਣੀ ਅਧਿਆਤਮਿਕ ਪਿਆਸ ਬੁਝਾਉਣ ਲਈ ਉਹ ਕਈ ਥਾਵਾਂ 'ਤੇ ਭਟਕਣ ਮਗਰੋਂ ਭੈਣੀ ਸਾਹਿਬ ਆ ਗਿਆ ਸੀ ਅਤੇ ਬਾਕੀ ਦੀ ਸਾਰੀ ਉਮਰ ਇਥੇ ਹੀ ਬਿਤਾਈ ਸੀ। ਡੇਰੇ 'ਤੇ ਰਹਿੰਦਿਆਂ ਉਹ ਡੰਗਰ-ਵੱਛੇ ਦੀ ਦੇਖਭਾਲ ਕਰਦਾ ਸੀ ਅਤੇ ਰਸੋਈ ਲਈ ਬਾਲਣ ਇਕੱਠਾ ਕਰਦਾ ਸੀ। ਸਤਿਗੁਰੂ ਹਰੀ ਸਿੰਘ ਦੀ ਨਸੀਹਤ 'ਤੇ ਉਸ ਨੇ ਆਪਣਾ ਨਿਹੰਗਾਂ ਵਾਲਾ ਬਾਣਾ ਲਾਹ ਕੇ ਨਾਮਧਾਰੀ ਸਿੱਖਾਂ ਵਾਲਾ ਬਾਣਾ ਧਾਰਨ ਕਰ ਲਿਆ ਸੀ। ਸਤਿਗੁਰੂ ਹਰੀ ਸਿੰਘ ਨੇ ਉਸ ਨੂੰ ਭਜਨ-ਦਾਨ ਵੀ ਦਿੱਤਾ ਸੀ। ਉਹ ਨਾਮਧਾਰੀ ਅਧਿਆਤਮ ਗੁਰੂ ਅਤੇ ਕੂਕੇ ਸਿੰਘਾਂ ਦੇ ਬੀਰਤਾ-ਪੂਰਨ ਕਾਰਨਾਮਿਆਂ 'ਤੇ ਮੋਹਿਤ ਸੀ। ਉਸ ਨੇ ਉਹ ਸਾਖੀਆਂ ਲਿਖੀਆਂ, ਜੋ ਆਪ ਸਤਿਗੁਰੂ ਹਰੀ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਅਤੇ ਸਤਿਗੁਰੂ ਰਾਮ ਸਿੰਘ ਦੇ ਸਾਥੀਆਂ ਤੋਂ ਉਸ ਨੇ ਸੁਣੀਆਂ ਸਨ। ਇਹ ਸਾਥੀ ਸਨ ਸਤਿਗੁਰੂ ਰਾਮ ਸਿੰਘ ਦਾ ਨਿਜੀ ਸਹਾਇਕ ਨਾਨੂ ਸਿੰਘ ਅਤੇ ਸੂਬਾ ਕਾਨ੍ਹ ਸਿੰਘ। ਉਸ ਨੇ ਹਜ਼ਰੋ ਦੇ ਸਮਕਾਲੀ ਕਵੀ ਛੋਕਾ ਰਾਮ ਦੀ ਰਚਨਾ ਤੋਂ ਵੀ ਕੁਝ ਜਾਣਕਾਰੀ ਰਿਕਾਰਡ ਕੀਤੀ ਸੀ।[17] ਇਨ੍ਹਾਂ ਸ੍ਰੋਤਾਂ (ਆਮ ਤੌਰ 'ਤੇ ਜ਼ਬਾਨੀ) ਦੇ ਆਧਾਰ 'ਤੇ ਉਸ ਨੇ ਇਕ ਖਰੜਾ ਤਿਆਰ ਕੀਤਾ, ਜਸਵਿੰਦਰ ਸਿੰਘ ਜਿਸ ਨੂੰ 1882 ਤੋਂ 1906 ਦੇ ਵਿਚਕਾਰ ਤਿਆਰ ਕੀਤਾ ਗਿਆ ਆਖਦਾ ਹੈ। ਉਸ ਦੇ ਅਨੁਸਾਰ ਇਹ ਪਹਿਲਾ ਗੁਰਬਿਲਾਸ ਹੈ, ਜਿਸ ਤੋਂ ਸਤਿਗੁਰੂ ਰਾਮ ਸਿੰਘ ਦੀ ਸਮਾਜਿਕ ਪਿੱਠਭੂਮੀ, ਖ਼ਾਲਸਾ ਫੌਜ ਵਿਚ ਉਨ੍ਹਾਂ ਦੀ ਸੇਵਾ ਅਤੇ ਸੰਤ ਖ਼ਾਲਸਾ ਦੀ ਰਚਨਾ ਬਾਰੇ ਜਾਣਕਾਰੀ ਪ੍ਰਾਪਤ ਹੁੰਦੀ ਹੈ। ਜਸਵਿੰਦਰ ਸਿੰਘ ਦੀ ਨਜ਼ਰ ਵਿਚ ਸੰਤੋਖ ਸਿੰਘ ਨੇ ਜੋ ਜਾਣਕਾਰੀ ਦਿੱਤੀ ਹੈ, ਉਹ ਕੁਝ ਤਾਂ ਇਸ ਲਈ ਭਰੋਸੇਯੋਗ ਹੈ ਕਿ ਸਤਿਗੁਰੂ ਹਰੀ ਸਿੰਘ ਨੇ ਆਪ ਇਸ ਦੀ ਤਸਦੀਕ ਕੀਤੀ ਸੀ ਅਤੇ ਕੁੱਝ ਇਸ ਲਈ ਕਿ ਸਰਕਾਰੀ ਦਸਤਾਵੇਜ਼ਾਂ ਤੋਂ ਇਸ ਦੀ ਪੁਸ਼ਟੀ ਹੁੰਦੀ ਹੈ। ਪਰ ਸੰਤੋਖ ਸਿੰਘ ਦਾ ਗ੍ਰੰਥ ਸਾਡੇ ਤਕ ਉਸ ਰੂਪ ਵਿਚ ਨਹੀਂ ਪੁੱਜਾ ਹੈ, ਜਿਸ ਰੂਪ ਵਿਚ ਇਸ ਨੂੰ ਤਿਆਰ ਕੀਤਾ ਗਿਆ ਸੀ। ਉਸ ਨੇ ਇਸ ਦੀ ਰਚਨਾ ਸਤਿਗੁਰੂ ਹਰੀ ਸਿੰਘ ਦੀ ਇੱਛਾ ਅਨੁਸਾਰ ਕੀਤੀ ਸੀ। ਮਗਰੋਂ ਨਾਮਧਾਰੀ ਗੁਰੂ ਪ੍ਰਤਾਪ ਸਿੰਘ ਨੇ ਵੀ ਇਸ ਦੀ ਸੁਧਾਈ ਕਰਾਈ ਸੀ ਅਤੇ ਬਲਵੰਤ ਸਿੰਘ ਨੇ ਇਸ ਨੂੰ ਮੁੜ ਤੋਂ ਸੋਹਣੇ ਅੱਖਰਾਂ ਵਿਚ ਲਿਖਿਆ ਸੀ। ਗ੍ਰੰਥ ਨੂੰ 'ਸਤਿਗੁਰੂ ਬਿਲਾਸ' ਨਾਂ ਦਿੱਤਾ ਗਿਆ ਸੀ। ਜਿਵੇਂ ਵੀ ਹੈ, ਸੰਤੋਖ ਸਿੰਘ ਨੇ ਨਾਮਧਾਰੀ ਗੁਰੂਆਂ ਦੀ ਜੀਵਨ-ਸ਼ੈਲੀ ਅਤੇ ਉਨ੍ਹਾਂ ਦੇ ਚਮਤਕਾਰਾਂ ਦਾ ਵਰਨਣ ਕਰਕੇ ਗੁਰਬਿਲਾਸ ਸਾਹਿਤ ਦੇ ਸਾਧਾਰਨ ਗੁਣਾਂ ਦੀ ਪੁਨਰ-ਸਥਾਪਨਾ ਕੀਤੀ ਹੈ। ਉਸ ਨੇ ਨਾਮਧਾਰੀ ਗੁਰੂਆਂ ਦੀ ਮਹਿਮਾ ਦਾ ਗਾਇਨ ਸਿੱਖ ਧਰਮ ਦੀਆਂ ਉਨ੍ਹਾਂ ਸਨਾਤਨ ਪਰੰਪਰਾਵਾਂ ਦੇ ਸੰਦਰਭ ਵਿਚ ਕੀਤਾ ਹੈ, ਜੋ ਅਕਸਰ ਹਿੰਦੂ ਅਵਤਾਰਾਂ, ਦੇਵਤਿਆਂ ਅਤੇ ਦੇਵੀਆਂ ਦੀ ਚਰਚਾ ਕਰਦੀਆਂ ਹਨ।[18]

ਨਾਮਧਾਰੀ ਲੇਖਕਾਂ ਅਤੇ ਆਗੂਆਂ ਲਈ ਇਹ ਗ੍ਰੰਥ ਨਿਮਨ-ਲਿਖਤ ਕਾਰਨਾਂ ਤੋਂ

ਮਹੱਤਵਪੂਰਨ ਗ੍ਰੰਥ ਹੈ। ਨਾਮਧਾਰੀ ਦਰਬਾਰ ਦਾ ਪ੍ਰਧਾਨ ਹਰਵਿੰਦਰ ਸਿੰਘ ਹੰਸਪਾਲ ਇਸ ਨੂੰ 'ਗੁਰੂ ਗਾਥਾ' ਦੇ ਤੌਰ 'ਤੇ ਮਹੱਤਵਪੂਰਨ ਆਖਦਾ ਹੈ। ਇਹ 'ਗਾਥਾ' ਸਤਿਗੁਰੂ ਰਾਮ ਸਿੰਘ ਅਤੇ ਸਤਿਗੁਰੂ ਹਰੀ ਸਿੰਘ ਦੇ ਬਿਰਤਾਂਤ, ਉਨ੍ਹਾਂ ਦੁਆਰਾ ਕੀਤੇ ਚਮਤਕਾਰ, ਆਪਣੇ ਸ਼ਰਧਾਲੂਆਂ 'ਤੇ ਵਰ੍ਹਾਈ ਕਿਰਪਾ, ਸੈਂਕੜੇ ਮਰਦਾਂ-ਔਰਤਾਂ ਦੀ ਸ਼ਮਲੂੀਅਤ ਵਾਲੀਆਂ ਘਟਨਾਵਾਂ, ਨਾਮਧਾਰੀ ਸਿੱਖਾਂ ਦੀ ਦੇਸ਼ ਭਗਤੀ ਅਤੇ ਉਨ੍ਹਾਂ ਦੀਆਂ ਅੰਗਰੇਜ਼-ਵਿਰੋਧੀ ਭਾਵਨਾਵਾਂ ਨੂੰ ਜ਼ਬਾਨ ਦਿੰਦੀ ਨਾਮਧਾਰੀ ਲਹਿਰ ਅਤੇ ਆਜ਼ਾਦੀ ਲਈ ਘੋਲ ਦੌਰਾਨ ਉਨ੍ਹਾਂ ਦੀਆਂ ਸ਼ਹੀਦੀਆਂ ਸਾਡੇ ਸਾਮ੍ਹਣੇ ਪ੍ਰਸਤੁਤ ਕਰਦੀ ਹੈ। ਹੰਸਪਾਲ ਦਾ ਇਹ ਵੀ ਆਖਣਾ ਹੈ ਕਿ ਇਸ ਦਾ ਦੂਜਾ ਖਰੜਾ ਅੰਗਰੇਜ਼ਾਂ ਦੁਆਰਾ ਨਾਮਧਾਰੀ ਸਿੰਘਾਂ ਉੱਪਰ ਕੀਤੀਆਂ ਵਧੀਕੀਆਂ ਨਾਲ ਭਰਿਆ ਪਿਆ ਹੈ ਕਿਉਂਕਿ ਅੰਗਰੇਜ਼ਾਂ ਅਤੇ ਉਨ੍ਹਾਂ ਦੇ ਭਾਈਵਾਲਾਂ ਨੇ ਨਾਮਧਾਰੀ ਲਹਿਰ ਨੂੰ ਹਾਸ਼ੀਏ 'ਤੇ ਲਿਜਾ ਸੁੱਟਣ ਦਾ ਤਹੱਈਆ ਕਰ ਰੱਖਿਆ ਸੀ। ਇਸੇ ਤਰ੍ਹਾਂ ਨਾਲ 'ਸਤਿਗੁਰੂ ਬਿਲਾਸ' ਦਾ ਸੰਪਾਦਕ ਜਸਵਿੰਦਰ ਸਿੰਘ ਇਸ ਦੇ ਸਾਹਿਤਕ ਅਤੇ ਇਤਿਹਾਸਕ ਮਹੱਤਵ 'ਤੇ ਚਾਨਣ ਪਾਉਂਦਾ ਹੈ। ਉਸ ਦਾ ਆਖਣਾ ਹੈ ਕਿ ਇਸ ਦੇ ਕਰਤਾ ਸੰਤੋਖ ਸਿੰਘ ਨੇ ਸਮਕਾਲੀ ਨਾਮਧਾਰੀ ਸਿੱਖਾਂ ਅਤੇ ਸਤਿਗੁਰੂ ਰਾਮ ਸਿੰਘ ਦੇ ਸਾਥੀਆਂ ਦੁਆਰਾ ਬਿਆਨ ਕੀਤੀਆਂ ਸਾਖੀਆਂ ਰਿਕਾਰਡ ਕਰਨ ਲਈ ਗੰਭੀਰ ਯਤਨ ਕੀਤਾ ਸੀ। ਇਹੋ ਇੱਕੋ-ਇੱਕ ਅਜਿਹਾ ਗ੍ਰੰਥ ਹੈ, ਜੋ ਸਾਨੂੰ ਰਾਮ ਸਿੰਘ ਦੇ ਜਨਮ ਤੋਂ ਲੈ ਕੇ 1863 ਈਸਵੀ ਤਕ ਦੇ ਵਰ੍ਹਿਆਂ ਬਾਰੇ ਜਾਣਕਾਰੀ ਪ੍ਰਦਾਨ ਕਰਦਾ ਹੈ। ਜਸਵਿੰਦਰ ਸਿੰਘ ਨੇ ਇਸ ਗ੍ਰੰਥ ਵਿਚਲੀਆਂ ਕੁਝ ਉਕਾਈਆਂ 'ਤੇ ਵੀ ਰੋਸ਼ਨੀ ਪਾਈ ਹੈ।

ਹਾਲਾਂਕਿ ਇਹ ਮੁਲਾਂਕਣ ਕਾਫੀ ਚੰਗਾ ਹੈ ਪਰ ਨਾਮਧਾਰੀ ਸਿੱਖਾਂ ਦੁਆਰਾ ਪੰਥ ਦਾ ਰੂਪ ਗ੍ਰਹਿਣ ਕਰਨ ਦੀ ਦ੍ਰਿਸ਼ਟੀ ਤੋਂ ਇਸ ਦਾ ਮਹੱਤਵ ਹੋਰ ਵੀ ਵਧ ਜਾਂਦਾ ਹੈ। ਸੰਤੋਖ ਸਿੰਘ ਆਖਦਾ ਹੈ ਕਿ ਸਤਿਗੁਰੂ ਰਾਮ ਸਿੰਘ ਨੇ ਤੀਸਰੇ ਪੰਥ ਦੀ ਨੀਂਹ ਰੱਖੀ ਸੀ, ਪਰ ਉਹ ਬਾਕੀ ਦੇ ਦੋ ਪੰਥਾਂ ਬਾਰੇ ਚੁੱਪ ਹੈ। ਬਹੁਤ ਸੰਭਵ ਹੈ ਕਿ ਉਹ ਨਾਮਧਾਰੀਆਂ ਦੀ ਵਿਲੱਖਣ ਪਛਾਣ 'ਤੇ ਜ਼ੋਰ ਦੇਣਾ ਚਾਹ ਰਿਹਾ ਸੀ, ਜਿਸ ਦਾ ਅਰਥ ਹੈ ਕਿ ਨਾਮਧਾਰੀ ਪੰਥ ਨੇ ਉਨ੍ਹਾਂ ਸਿੱਖ ਸਿਧਾਂਤਾਂ, ਰੀਤਾਂ ਅਤੇ ਵਿਸ਼ਵਾਸ਼ਾਂ ਤੋਂ ਦੂਰੀ ਇਖ਼ਤਿਆਰ ਕੀਤੀ ਸੀ, ਜੋ 19ਵੀਂ ਸਦੀ ਦੇ ਪੰਜਾਬ ਵਿਚ ਇੱਕ ਪਾਸੇ ਉਨ੍ਹਾਂ ਦੇ ਸਮਕਾਲੀ ਮਹੰਤਾਂ ਅਤੇ ਪੁਜਾਰੀਆਂ ਦੁਆਰਾ ਪੋਸ਼ਿਤ ਹੋ ਰਹੀਆਂ ਸਨ ਅਤੇ ਦੂਜੇ ਪਾਸੇ ਸਿੰਘ ਸਭਾ ਲਹਿਰ ਦੇ ਸਿੱਖ ਵਿਦਵਾਨ ਇਨ੍ਹਾਂ ਦੀ ਵਕਾਲਤ ਕਰ ਰਹੇ ਸਨ।

ਸੰਤੋਖ ਸਿੰਘ ਨੇ ਇਸ ਗ੍ਰੰਥ ਦੀ ਮੁੱਖ ਵਿਸ਼ਾ-ਵਸਤੂ ਦਾ ਸਮਾਹਾਰ ਕਰਦਿਆਂ ਦੋ ਕਵਿਤਾਵਾਂ ਲਿਖੀਆਂ ਸਨ, ਜੋ ਇਸ ਗ੍ਰੰਥ ਦਾ ਪੂਰਬ-ਕਥਨ ਬਣੀਆਂ ਸਨ। ਉਸ ਨੇ ਇਹ ਉੱਦਮ ਇਸ ਲਈ ਕੀਤਾ ਕਿਉਂਕਿ ਉਹ ਲੋਕਾਂ ਨੂੰ ਦੱਸਣਾ ਚਾਹੁੰਦਾ ਸੀ ਕਿ ਉਹ ਕਵਿਤਾ ਵੀ ਲਿਖ ਸਕਦਾ ਹੈ। ਪਰ ਇਨ੍ਹਾਂ ਨਿੱਕੀਆਂ ਕਵਿਤਾਵਾਂ ਦੀ ਸਾਰਥਕਤਾ ਇਸ ਤੱਥ ਵਿਚ ਲੁਕੀ ਹੈ ਕਿ ਉਸ ਨੇ ਗੁਰੂ ਬਾਲਕ ਸਿੰਘ ਨੂੰ ਗਿਆਰ੍ਹਵੀਂ ਅਤੇ ਗੁਰੂ ਰਾਮ ਸਿੰਘ ਨੂੰ ਬਾਰ੍ਹਵੀਂ ਪਾਤਸ਼ਾਹੀ ਆਖਿਆ ਹੈ। ਉਹ ਉਸ ਪਰਮੇਸਰ ਨੂੰ ਵਾਸਤੇ ਪਾਉਂਦਾ ਹੈ, ਜਿਸ ਨੇ ਇਹ ਸਾਰੀ ਸ੍ਰਿਸ਼ਟੀ ਸਾਜੀ ਹੈ ਅਤੇ ਜੋ ਵੇਦਾਂ-ਪੁਰਾਣਾਂ ਜਿਹੇ ਧਰਮ ਸ਼ਾਸਤਰਾਂ ਵਿਚ ਪ੍ਰਗਟ

ਹੁੰਦਾ ਹੈ ਅਤੇ ਜਿਸ ਨੂੰ ਜਪੁਜੀ ਦੇ ਪਾਠ ਵਿਚ ਵੀ ਚਿਤਵਿਆ ਜਾ ਸਕਦਾ ਹੈ। ਬਾਰ੍ਹਵੀਂ ਪਾਤਸ਼ਾਹੀ ਹੋਣ ਕਰ ਕੇ ਗੁਰੂ ਰਾਮ ਸਿੰਘ 'ਅਵਤਾਰ-ਲੀਲ੍ਹਾਂ' ਕਰਨ ਆਏ ਸਨ। ਇਹ ਲੀਲ੍ਹਾ ਸੀ ਲਾਹੌਰ (ਦਰਬਾਰ) ਦਰਬਾਰ ਦੀ ਸੇਵਾ, ਜਿਸ ਨੇ ਉਨ੍ਹਾਂ ਨੂੰ ਹਜ਼ਰੋ ਭੇਜਿਆ; ਉਥੋਂ ਉਪਦੇਸ਼ ਲੈ ਕੇ ਉਹ ਸੱਚੇ ਗੁਰੂ ਬਣੇ; ਖੇਤੀ ਕੀਤੀ, ਵਪਾਰ ਕੀਤਾ; ਧਰਮ ਦੇ ਪ੍ਰਚਾਰ ਲਈ ਸੂਬੇ ਥਾਪੇ; ਮੜ੍ਹੀਆਂ-ਕਬਰਾਂ ਢਵਾਈਆਂ; ਮਾਲੇਰਕੋਟਲੇ 'ਤੇ ਹਮਲਾ ਕਰਾ ਕੇ ਬੁੱਚੜਾਂ ਨੂੰ ਪ੍ਰਾਣ-ਦੰਡ ਦਿੱਤਾ; ਪੰਥ (ਨਾਮਧਾਰੀ ਸੰਗਤ) ਆਪਣੇ ਭਰਾ ਦੇ ਹਵਾਲੇ ਕੀਤਾ ਅਤੇ ਆਪ ਦੇਸ਼-ਨਿਕਾਲਾ ਲੈ ਲਿਆ। ਸੰਤੋਖ ਸਿੰਘ ਨੂੰ ਆਸ ਸੀ ਕਿ ਸਤਿਗੁਰੂ ਰਾਮ ਸਿੰਘ ਇਕ ਵਾਰੀ ਫਿਰ ਪ੍ਰਗਟ ਹੋਣਗੇ।

'ਸਤਿਗੁਰੂ ਬਿਲਾਸ' ਤੋਂ ਸਾਨੂੰ ਪਤਾ ਚਲਦਾ ਹੈ ਕਿ ਜਦੋਂ ਸਤਿਗੁਰੂ ਰਾਮ ਸਿੰਘ ਰੰਗੂਨ ਚਲੇ ਗਏ ਤਾਂ ਉਨ੍ਹਾਂ ਦੇ ਭਰਾ ਬੁਧ ਸਿੰਘ ਨੇ ਉਨ੍ਹਾਂ ਦੀਆਂ ਸਮਾਜਿਕ-ਧਾਰਮਿਕ ਗਤੀ-ਵਿਧੀਆਂ ਚਲਾਈਆਂ ਅਤੇ ਸਤਿਗੁਰੂ ਰਾਮ ਸਿੰਘ ਦੇ ਨਾਂ 'ਤੇ ਡੇਰੇ ਦਾ ਕਾਰਜ-ਭਾਰ ਸੰਭਾਲਿਆ। ਸੰਤੋਖ ਸਿੰਘ ਦਾ ਆਖਣਾ ਹੈ ਕਿ ਬੁਧ ਸਿੰਘ ਨੇ ਕਈ ਮੌਕਿਆਂ 'ਤੇ ਸੰਗਤ ਨੂੰ ਸਰ੍ਹੇ-ਆਮ ਆਖਿਆ ਸੀ ਕਿ ਸੱਚਾ ਸਤਿਗੁਰੂ ਉਹ ਨਹੀਂ, ਰਾਮ ਸਿੰਘ ਹੈ। ਅਸਲ ਵਿਚ ਡੇਰੇ ਅੰਦਰੋਂ ਹੀ ਉਸ ਦਾ ਰਤਾ ਵਿਰੋਧ ਹੋ ਰਿਹਾ ਸੀ। ਸਥਾਨਕ ਅਫ਼ਸਰ, ਬੀਬੀ ਅੱਤਰੀ ਅਤੇ ਬੀਬੀ ਨੰਦਾ ਹਰੀ ਸਿੰਘ ਨੂੰ ਨਾਮਧਾਰੀ ਗੁਰੂ ਦੇ ਤੌਰ 'ਤੇ ਮਾਨੰਤਾ ਨਹੀਂ ਦੇ ਰਹੇ ਸਨ। 'ਸਤਿਗੁਰੂ ਬਿਲਾਸ' ਦੇ ਪਹਿਲੇ ਖਰੜੇ ਵਿਚ ਸਤਿਗੁਰੂ ਰਾਮ ਸਿੰਘ ਦੀ ਸ਼ਖ਼ਸੀਅਤ ਨੇ ਹਰੀ ਸਿੰਘ ਦੀ ਤਸਵੀਰ ਢਕੀ ਹੋਈ ਸੀ ਪਰ ਉਸ ਦੇ 'ਬਿਲਾਸ' ਦੇ ਦੂਜੇ ਖਰੜੇ ਤੋਂ ਪਤਾ ਲਗਦਾ ਹੈ ਕਿ ਨਾਮਧਾਰੀ ਗੁਰੂ ਹਰੀ ਸਿੰਘ ਨੇ ਡੇਰੇ ਉੱਪਰ ਆਪਣੀ ਪਕੜ ਮਜ਼ਬੂਤ ਕਰ ਲਈ ਸੀ ਅਤੇ ਉਨ੍ਹਾਂ ਨਾਮਧਾਰੀ ਮਿਸ਼ਨ ਦੇ ਪ੍ਰਚਾਰ ਲਈ ਦੂਰ-ਦੁਰਾਡੇ ਇਲਾਕਿਆਂ ਦੇ ਦੌਰੇ ਕੀਤੇ ਸਨ। ਉਨ੍ਹਾਂ ਡੇਰੇ ਅਤੇ ਸੰਗਤ ਦੇ ਪਸਾਰ ਲਈ ਕਈ ਫੈਸਲੇ ਵੀ ਲਏ ਸਨ। ਇਸ ਤੋਂ ਇਲਾਵਾ 'ਸਤਿਗੁਰੂ ਬਿਲਾਸ' ਉਨ੍ਹਾਂ ਦਾ ਅਧਿਆਤਮਿਕ ਕੱਦ ਵਧਾਉਂਦਾ ਹੈ ਕਿ ਉਹ ਚਮਤਕਾਰ ਵਿਖਾ ਸਕਦੇ ਸਨ। 'ਸਤਿਗੁਰੂ ਬਿਲਾਸ' ਸਾਨੂੰ ਦੱਸਦਾ ਹੈ ਕਿ ਸਤਿਗੁਰੂ ਹਰੀ ਸਿੰਘ ਨੇ ਆਪਣੇ ਆਸ਼ੀਰਵਾਦ ਨਾਲ ਕਈ ਮੁਰਦਿਆਂ ਵਿਚ ਜਾਨ ਪਾਈ ਸੀ ਅਤੇ ਕਈ ਰੋਗੀਆਂ ਨੂੰ ਉਨ੍ਹਾਂ ਦੀਆਂ ਬਿਮਾਰੀਆਂ ਤੋਂ ਮੁਕਤੀ ਦਿਵਾਈ ਸੀ। ਉਨ੍ਹਾਂ ਆਪਣੇ ਸ਼ਰਧਾਲੂਆਂ ਨੂੰ ਸੰਕਟ ਤੋਂ ਵੀ ਬਚਾਇਆ ਸੀ। ਇਸ ਸਭ ਤੋਂ ਉੱਤੇ 'ਸਤਿਗੁਰੂ ਬਿਲਾਸ' ਉਨ੍ਹਾਂ ਨੂੰ ਅਕਾਲ ਪੁਰਖ ਦਾ ਦੂਤ ਘੋਸ਼ਿਤ ਕਰਦਾ ਹੈ। ਚਲਦੇ-ਚਲਦੇ 'ਸਤਿਗੁਰੂ ਬਿਲਾਸ' ਹਰੀ ਸਿੰਘ ਨੂੰ ਸਤਿਗੁਰੂ ਬਣਾ ਦਿੰਦਾ ਹੈ। ਇਨ੍ਹਾਂ ਕਾਰਨਾਂ ਕਰ ਕੇ ਇਸ ਬਿਲਾਸ ਦਾ ਕਰਤਾ ਭਵਿੱਖਬਾਣੀਆਂ ਦੀਆਂ ਕਹਾਣੀਆਂ ਘੜਦਾ ਹੈ।[19]

ਸੰਤੋਖ ਸਿੰਘ ਦੇ ਗ੍ਰੰਥ ਤੋਂ ਪਤਾ ਲੱਗਦਾ ਹੈ ਕਿ ਗੁਰੂ ਰਾਮ ਸਿੰਘ ਦੇ ਸਮੇਂ ਦੌਰਾਨ ਸ਼ਰਧਾਲੂਆਂ ਨੇ ਆਪਣੇ ਗੁਰੂਆਂ ਦੀਆਂ ਸ਼ਖ਼ਸੀਅਤਾਂ ਦੁਆਲੇ ਮਿਥਿਹਾਸ ਬੁਣਨਾ ਸ਼ੁਰੂ ਕਰ ਦਿੱਤਾ ਸੀ। ਅਜਿਹਾ ਕੁਝ ਮਿਥਿਹਾਸ ਬਾਰਾਂਮਾਹਿਆਂ ਵਿਚ ਵੀ ਉਪਲਬਧ ਹੈ। ਜਨਮ ਸਾਖੀ ਸਾਹਿਤ ਦੀ ਪੱਧਤੀ ਦਾ ਅਨੁਸਰਣ ਕਰਦਿਆਂ ਸੰਤੋਖ ਸਿੰਘ ਕੁਝ ਸਾਖੀਆਂ ਵੀ ਬਣਾਉਂਦਾ ਹੈ, ਜਿਨ੍ਹਾਂ ਵਿਚ ਉਹ ਨਾਮਧਾਰੀ ਗੁਰੂਆਂ ਦੇ ਪ੍ਰਭੂ ਕਿਰਪਾ ਵੱਜੋਂ ਪ੍ਰਾਪਤ ਸਰੀਰਕ ਅਤੇ

ਅਧਿਆਤਮਿਕ ਗੁਣਾਂ ਦਾ ਬਖਾਨ ਕਰਦਾ ਹੈ। ਨਾਮਧਾਰੀ ਗੁਰੂ ਪਰਮੇਸਰ ਦੇ ਦੂਤ ਸਨ। ਸੰਤੋਖ ਸਿੰਘ ਸਤਿਗੁਰੂ ਰਾਮ ਸਿੰਘ ਦੇ ਜਨਮ ਧਾਰਨ ਕਰਨ ਨੂੰ ਇਕ ਅਲੌਕਿਕ ਘਟਨਾ ਆਖਦਾ ਹੈ। ਉਨ੍ਹਾਂ ਦੇ ਜਨਮ ਲੈਣ ਨਾਲ ਧਰਤੀ ਦਾ ਬੋਝ ਦੂਰ ਹੋਣਾ ਸੀ। ਫਰਿਸ਼ਤਿਆਂ ਨੇ ਆ ਕੇ ਇਸ ਬੱਚੇ ਦੇ ਪੈਰਾਂ 'ਤੇ ਸਿਰ ਧਰੇ ਅਤੇ ਸੁਰਗਾਂ ਨੂੰ ਮੁੜ ਗਏ। ਸਾਰੇ ਲੋਕਾਂ ਵਿਚ ਖ਼ੁਸ਼ੀ ਦੀ ਲਹਿਰ ਦੌੜ ਗਈ। ਕਰਤਾ ਅਨੁਸਾਰ ਉਨ੍ਹਾਂ ਦੇ ਜਨਮ ਲੈਣ ਨਾਲ ਆਗਿਆਨ ਅਤੇ ਪਾਪ ਦਾ ਉਸੇ ਤਰ੍ਹਾਂ ਨਾਸ ਹੋਣਾ ਸੀ, ਜਿਵੇਂ ਸੂਰਜ ਦੇ ਉਦੈ ਨਾਲ ਹਨੇਰੇ ਦਾ ਨਾਸ ਹੁੰਦਾ ਹੈ। ਇਥੇ ਲੇਖਕ ਭਾਈ ਗੁਰਦਾਸ ਪਾਸੋਂ ਉਸ ਦਾ ਰੂਪਕ 'ਸਤਿਗੁਰੂ ਨਾਨਕ ਪ੍ਰਗਟਿਆ ਮਿਟੀ ਧੁੰਦ ਜਗ ਚਾਨਣ ਹੋਆ' ਉਧਾਰ ਲੈਂਦਾ ਹੈ। ਸੰਤੋਖ ਸਿੰਘ ਆਖਦਾ ਹੈ ਸਤਿਗੁਰੂ ਰਾਮ ਸਿੰਘ ਦੇ ਜਨਮ ਸਮੇਂ ਪਰਮਾਤਮਾ ਆਪ ਧਰਤੀ 'ਤੇ ਪ੍ਰਗਟ ਹੋਇਆ ਸੀ। ਉਹ ਆਪਣੇ ਨਿਰਗੁਣ ਅਤੇ ਸਰਗੁਣ ਦੋਵਾਂ ਰੂਪਾਂ ਵਿਚ ਪ੍ਰਗਟ ਹੋਇਆ ਸੀ। ਬੱਚੇ ਦੇ ਮਾਪਿਆਂ, ਦਾਈ ਅਤੇ ਪਿੰਡ ਦੇ ਲੋਕਾਂ ਨੇ ਸੋਚਿਆ ਕਿ ਪਰਮਾਤਮਾ ਨੇ ਆਪ ਇਸ ਬੱਚੇ ਨੂੰ ਆਪਣੀਆਂ ਅਲੌਕਿਕ ਸ਼ਕਤੀਆਂ ਨਾਲ ਵਰੋਸਾਇਆ ਸੀ। ਸਤਿਗੁਰੂ ਰਾਮ ਸਿੰਘ ਅਜੇ ਮਸੀਂ ਪੰਜਾਂ ਵਰ੍ਹਿਆਂ ਦੇ ਸਨ ਕਿ ਉਹ ਗੁਰਮੁਖੀ ਦੀ ਪੈਂਤੀ ਅੱਖਰੀ ਬੋਲ ਦਿੰਦੇ ਸਨ।[20]

ਸੰਤੋਖ ਸਿੰਘ ਸਤਿਗੁਰੂ ਰਾਮ ਸਿੰਘ ਦੇ ਸੁਫਨੇ ਦਾ ਵਰਨਣ ਕਰਦਾ ਹੈ, ਜਿਸ ਤੋਂ ਉਨ੍ਹਾਂ ਦੇ ਇਲਾਹੀ ਮਿਸ਼ਨ ਬਾਰੇ ਪਤਾ ਚਲਦਾ ਹੈ। ਸੁਫਨੇ ਵਿਚ ਸਤਿਗੁਰੂ ਨੇ ਵੇਖਿਆ ਕਿ ਉਹ ਅਕਾਲ ਪੁਰਖ ਦੀ ਦਰਗਾਹ ਵਿਚ ਮੌਜੂਦ ਹਨ। ਅਕਾਲ ਪੁਰਖ ਨੇ ਉਨ੍ਹਾਂ ਨੂੰ ਦੱਸਿਆ ਕਿ ਉਹ ਬਾਰ੍ਹਵੇਂ ਅਵਤਾਰ ਅਤੇ ਗੁਰੂਆਂ ਦੇ ਗੁਰੂ ਸਨ। ਅਕਾਲ ਪੁਰਖ ਨੇ ਉਨ੍ਹਾਂ 'ਤੇ ਇਹ ਭੇਤ ਉਜਾਗਰ ਕੀਤਾ ਕਿ ਉਸ ਨੇ ਸੰਸਾਰ ਵਿਚ ਨਾਮ-ਸਿਮਰਨ ਦੇ ਪ੍ਰਚਾਰ ਲਈ ਕਿੰਨੇ ਹੀ ਗੁਰੂ ਨਿਯੁਕਤ ਕੀਤੇ ਹੋਏ ਸਨ। ਪਰ ਉਨ੍ਹਾਂ ਵਿਚੋਂ ਹਰ ਕਿਸੇ ਨੇ ਆਪਣਾ ਕਾਰਜ ਪੂਰਾ ਕਰਨ ਦੀ ਥਾਂ 'ਤੇ ਆਪੋ-ਆਪਣੀ ਸ਼ਰ੍ਹਾ ਬਣਾ ਲਈ ਸੀ। ਇਸ ਤੋਂ ਇਲਾਵਾ ਉਹ ਹੰਕਾਰੀ ਹੋ ਗਏ ਸਨ ਅਤੇ ਉਨ੍ਹਾਂ ਆਪੋ-ਆਪਣੇ ਸੰਪ੍ਰਦਾਇ ਬਣਾ ਲਏ ਸਨ। ਉਨ੍ਹਾਂ ਵਿਚੋਂ ਕਿਸੇ ਨੇ ਉਸ (ਅਕਾਲ ਪੁਰਖ) ਨੂੰ ਯਾਦ ਨਹੀਂ ਰੱਖਿਆ ਸੀ। ਇਸ ਲਈ ਉਸ ਨੂੰ ਵਾਪਸ ਬੁਲਾਉਣੇ ਪਏ ਸਨ। ਹੁਣ ਉਨ੍ਹਾਂ (ਰਾਮ ਸਿੰਘ) ਦੀ ਵਾਰੀ ਸੀ ਕਿ ਉਹ ਨਾਮ ਦੇ ਪ੍ਰਚਾਰ ਦਾ ਅਧੂਰਾ ਕੰਮ ਪੂਰਾ ਕਰਨ ਅਤੇ ਲੋਕਾਂ ਨੂੰ ਅਕਾਲ ਪੁਰਖ ਦੇ ਨਾਮ ਦੀ ਸਾਧਨਾ ਲਈ ਉਤਸ਼ਾਹਿਤ ਕਰਨ। ਸੰਸਾਰ ਵਿਚ ਭੇਜਣ ਤੋਂ ਪਹਿਲਾਂ ਅਕਾਲ ਪੁਰਖ ਨੇ ਰਾਮ ਸਿੰਘ ਨੂੰ ਆਸ਼ੀਰਵਾਦ ਦਿੱਤਾ ਕਿ ਜਿਨ੍ਹਾਂ ਲੋਕਾਂ ਨੂੰ ਉਹ (ਰਾਮ ਸਿੰਘ) ਗੁਰ-ਮੰਤਰ ਦੇਣਗੇ, ਉਨ੍ਹਾਂ ਵਿਚ ਉਹ (ਅਕਾਲ ਪੁਰਖ) ਆਪ ਮੌਜੂਦ ਹੋਵੇਗਾ। ਫਿਰ ਅਕਾਲ ਪੁਰਖ ਨੇ ਉਨ੍ਹਾਂ ਨੂੰ ਵਾਪਸ ਧਰਤੀ 'ਤੇ ਜਾ ਕੇ ਧਰਤੀ ਮਾਤਾ ਨੂੰ ਭਾਰ-ਮੁਕਤ ਕਰਨ, ਗਊਆਂ ਨੂੰ ਜ਼ਿਬਹ ਹੋਣ ਤੋਂ ਬਚਾਉਣ ਅਤੇ ਪਾਪੀਆਂ ਨੂੰ ਪਾਪ-ਮੁਕਤ ਕਰਨ ਦਾ ਆਦੇਸ਼ ਦਿੱਤਾ।

ਅਲੌਕਿਕ ਸ਼ਕਤੀਆਂ ਨਾਲ ਸੁਸੱਜਿਤ ਸਤਿਗੁਰੂ ਰਾਮ ਸਿੰਘ ਅੱਖ ਝਮੱਕੇ ਵਿਚ ਹੀ ਇਕ ਥਾਂ ਤੋਂ ਕਿਸੇ ਦੂਰ-ਦੁਰਾਡੀ ਥਾਂ ਤਕ ਉਡਾਰੀ ਮਾਰ ਸਕਦੇ ਸਨ। ਉਨ੍ਹਾਂ ਅਤੇ ਉਨ੍ਹਾਂ

ਦੇ ਸਾਥੀ ਕਾਨ੍ਹ ਸਿੰਘ ਨੇ ਬਿਨਾਂ ਰਸਮੀ ਆਗਿਆ ਲਿਆਂ ਫੌਜ ਦੇ ਸਦਰ ਮੁਕਾਮ ਤੋਂ ਚਾਲੇ ਪਾਏ ਸਨ। ਬਾਰ੍ਹਾਂ ਕੋਹਾਂ (24 ਮੀਲ) ਦੀ ਦੂਰੀ ਤਹਿ ਕਰ ਲੈਣ ਮਗਰੋਂ ਕਾਨ੍ਹ ਸਿੰਘ ਨੂੰ ਧਿਆਨ ਆਇਆ ਕਿ ਹਾਜ਼ਿਰੀ ਸਮੇਂ ਉਨ੍ਹਾਂ ਦੀ ਉਥੇ ਮੌਜੂਦਗੀ ਜ਼ਰੂਰੀ ਸੀ, ਨਹੀਂ ਤਾਂ ਉਨ੍ਹਾਂ ਨੂੰ ਗ਼ੈਰ-ਹਾਜ਼ਿਰ ਕਰਾਰ ਦੇ ਦਿੱਤਾ ਜਾਣਾ ਸੀ। ਸਤਿਗੁਰੂ ਨੇ ਕਾਨ੍ਹ ਸਿੰਘ ਨੂੰ ਅੱਖਾਂ ਬੰਦ ਕਰਨ ਲਈ ਆਖਿਆ। ਅਗਲ਼ੇ ਪਲ ਜਦੋਂ ਉਸ ਨੇ ਅੱਖਾਂ ਖੋਲ੍ਹੀਆਂ ਤਾਂ ਉਹ ਅਤੇ ਸਤਿਗੁਰੂ ਆਪਣੇ ਫੌਜੀ ਅਮਲੇ ਵਿਚਕਾਰ ਮੌਜੂਦ ਸਨ। ਆਪਣੀ ਅਲੌਕਿਕ ਸ਼ਕਤੀ ਦੁਆਰਾ ਸਤਿਗੁਰੂ ਰਾਮ ਸਿੰਘ ਨੇ ਲੋਹੇ ਦੇ ਭਾਂਡੇ ਸੋਨੇ ਦੇ ਭਾਂਡਿਆਂ ਵਿਚ ਬਦਲ ਦਿੱਤੇ ਸਨ। ਉਨ੍ਹਾਂ ਅਨੇਕਾਂ ਲੋਕਾਂ ਨੂੰ ਮੌਤ ਦੇ ਮੂੰਹ ਵਿਚ ਜਾਣੋਂ ਬਚਾਇਆ ਅਤੇ ਜਲਾਈ ਜਾ ਰਹੀ ਇਕ ਔਰਤ ਅਤੇ ਉਸ ਦੇ ਬੱਚੇ ਦੀ ਪ੍ਰਾਣ-ਰੱਖਿਆ ਕੀਤੀ। ਉਨ੍ਹਾਂ ਕੋੜ੍ਹ ਜਿਹੀਆਂ ਬਿਮਾਰੀਆਂ ਭੋਗ ਰਹੇ ਲੋਕਾਂ ਨੂੰ ਸਿਹਤ ਬਖ਼ਸ਼ੀ। ਇਸ ਦੇ ਨਾਲ ਹੀ ਉਨ੍ਹਾਂ ਮਲੇਛਾਂ (ਤੁਰਕਾਂ) ਅਤੇ ਮਲੇਛ ਖ਼ਾਲਸਾ ਨੂੰ ਸ੍ਰਾਪ ਦਿੱਤਾ। ਇਥੋਂ ਤਕ ਕਿ ਉਨ੍ਹਾਂ ਆਪਣੇ ਸਾਥੀ ਲਹਿਣਾ ਸਿੰਘ ਨੂੰ ਵੀ ਸ੍ਰਾਪ ਦੇ ਦਿੱਤਾ ਕਿਉਂਕਿ ਉਸ ਨੇ ਭਰੀ ਚੁਕਾਉਣ ਵਿਚ ਸਤਿਗੁਰੂ ਦੀ ਮਦਦ ਕਰਨ ਤੋਂ ਨਾਂਹ ਕਰ ਦਿੱਤੀ ਸੀ। ਪਹਿਲਾਂ ਲਹਿਣਾ ਸਿੰਘ ਦੀ ਘਰਵਾਲੀ ਚੱਲ ਵਸੀ ਅਤੇ ਫਿਰ ਉਸ ਦੇ ਬੈਲ ਮਰ ਗਏ। ਅਜਿਹੇ ਨੁਕਸਾਨ ਦਾ ਅਰਥ ਸੀ ਰੋਜ਼ੀ-ਰੋਟੀ ਅਤੇ ਪਰਿਵਾਰ ਦਾ ਨੁਕਸਾਨ। ਅਜਿਹੀਆਂ ਕਹਾਣੀਆਂ ਸੁਣਾ ਕੇ ਸੰਤੋਖ ਸਿੰਘ ਸਾਧਾਰਨ ਨਾਸ਼ਮਾਨ ਲੋਕਾਂ ਉੱਪਰ ਆਪਣੇ ਸਤਿਗੁਰੂ ਦਾ ਅਧਿਆਤਮਿਕ ਇਖ਼ਤਿਆਰ ਸਥਾਪਿਤ ਕਰਨ ਦਾ ਯਤਨ ਕਰਦਾ ਹੈ। ਸਮਕਾਲੀ ਧਾਰਮਿਕ ਆਗੂ ਸਤਿਗੁਰੂ ਰਾਮ ਸਿੰਘ ਦੀਆਂ ਅਲੌਕਿਕ ਸ਼ਕਤੀਆਂ ਸਾਮ੍ਹਣੇ ਕਿਧਰੇ ਵੀ ਨਹੀਂ ਖਲੋਂਦੇ ਸਨ।[21]

ਸਤਿਗੁਰੂ ਰਾਮ ਸਿੰਘ ਦੇ ਸੰਤ ਖ਼ਾਲਸਾ ਨੂੰ ਵਿਧੀ ਅਨੁਕੂਲ ਸਿੱਧ ਕਰਨ ਲਈ ਸੰਤੋਖ ਸਿੰਘ ਸੰਤ ਖ਼ਾਲਸਾ ਅਤੇ ਗੁਰੂ ਗੋਬਿੰਦ ਸਿੰਘ ਦੇ ਖ਼ਾਲਸਾ ਵਿਚਕਾਰ ਸਮਾਨਤਾ ਵਿਖਾਉਂਦਾ ਹੈ। ਗੱਲ ਮੁਕਾਉਂਦਿਆਂ ਉਹ ਆਖਦਾ ਹੈ ਕਿ ਜੇ ਮਸੰਦਾਂ ਦੇ ਖ਼ਾਤਮੇ ਲਈ ਗੁਰੂ ਗੋਬਿੰਦ ਸਿੰਘ ਨੇ ਖ਼ਾਲਸਾ ਸਾਜਿਆ ਸੀ ਤਾਂ 19ਵੀਂ ਸਦੀ ਦੇ ਮਲੇਛ ਖ਼ਾਲਸਾ ਦੇ ਖ਼ਾਤਮੇ ਲਈ ਸਤਿਗੁਰੂ ਰਾਮ ਸਿੰਘ ਨੇ ਸੰਤ ਖ਼ਾਲਸਾ ਦੀ ਰਚਨਾ ਕੀਤੀ ਸੀ। ਉਹ ਆਖਦਾ ਹੈ ਕਿ ਸਤਿਗੁਰੂ ਨੇ ਆਪਣੇ ਪੰਜ ਪਿਆਰਿਆਂ ਨੂੰ ਗੁਰੂ ਗੋਬਿੰਦ ਸਿੰਘ ਦੀ 'ਰੀਤੀ' ਅਪਣਾਉਣ ਦਾ ਆਦੇਸ਼ ਦਿੱਤਾ ਸੀ।[22] ਸੰਤੋਖ ਸਿੰਘ ਅਨੁਸਾਰ ਸਤਿਗੁਰੂ ਨੇ ਲਗਨ ਨਾਲ ਆਪਣੀ ਮਰਿਆਦਾ 'ਤੇ ਕਰੜਾ ਪਹਿਰਾ ਦਿੱਤਾ ਸੀ। ਉਨ੍ਹਾਂ ਇਸ ਗੱਲ ਨੂੰ ਯਕੀਨੀ ਬਣਾਇਆ ਕਿ ਜੋ ਲੋਕ ਨਾਮ ਲੈਂਦੇ ਸਨ, ਉਹ ਅਸੂਲ ਦੇ ਤੌਰ 'ਤੇ ਉਨ੍ਹਾਂ ਦੀ ਮਰਿਆਦਾ ਵੀ ਅਪਣਾ ਰਹੇ ਹੋਣ। ਜਿਨ੍ਹਾਂ ਇਸ ਵਿਚ ਢਿੱਲ ਵਿਖਾਈ, ਉਨ੍ਹਾਂ ਨੂੰ ਸਖ਼ਤ ਸਜ਼ਾਵਾਂ ਵੀ ਦਿੱਤੀਆਂ। ਅਜਿਹੇ ਕੁਝ ਲੋਕਾਂ ਦੀ ਤਾਂ ਉਨ੍ਹਾਂ ਆਪ ਪਿਟਾਈ ਕੀਤੀ ਸੀ।

ਆਪਣੇ ਸਮਕਾਲੀ ਧਾਰਮਿਕ ਆਗੂਆਂ ਪ੍ਰਤੀ ਸਤਿਗੁਰੂ ਹੁਰਾਂ ਦਾ ਵਤੀਰਾ ਆਕ੍ਰਾਮਕ ਸੀ। ਸੰਤੋਖ ਸਿੰਘ ਦੀ ਰਚਨਾ ਵਿਚ ਇਹ ਆਗੂ ਨਿਰਮਲੇ ਸਾਧ, ਨਿਹੰਗ ਅਤੇ ਰਾਮਰਾਈਏ ਸਨ। ਇਹ ਥਾਂ-ਥਾਂ ਫਿਰਦੇ ਸਨ ਇਸ ਲਈ ਸਤਿਗੁਰੂ ਨੂੰ ਇਨ੍ਹਾਂ ਦੀ ਜੀਵਨ-ਸ਼ੈਲੀ ਪਸੰਦ ਨਹੀਂ ਸੀ। ਜੇ ਕਿਧਰੇ ਇਹ ਠਹਿਰਦੇ ਵੀ ਸਨ ਤਾਂ ਪਿੰਡ ਤੋਂ ਬਾਹਰ ਡੇਰਾ ਲਾਉਂਦੇ ਸਨ

ਅਤੇ ਆਸ ਕਰਦੇ ਸਨ ਕਿ ਪਿੰਡ ਦੇ ਲੋਕ ਆ ਕੇ ਮੱਥੇ ਟੇਕਣ ਅਤੇ ਦਾਨ-ਦੱਛਣਾ ਦੇਣ। ਇਨ੍ਹਾਂ ਵਿਚ ਕੁਝ ਜਾਦੂ-ਟੂਣੇ ਵੀ ਕਰਦੇ ਸਨ। ਇਹ ਨਾ ਪ੍ਰਭੂ ਨਾਮ ਦੀ ਸਾਧਨਾ ਕਰਦੇ ਸਨ ਅਤੇ ਨਾ ਗੁਰਬਾਣੀ ਦਾ ਪ੍ਰਚਾਰ ਕਰਦੇ ਸਨ। ਜਦੋਂ ਕਦੀ ਵੀ ਸਤਿਗੁਰੂ ਰਾਮ ਸਿੰਘ ਦਾ ਇਨ੍ਹਾਂ ਅਖੌਤੀ ਧਰਮ ਪੁਰਸ਼ਾਂ ਨਾਲ ਸਾਮ੍ਹਣਾ ਹੁੰਦਾ ਸੀ, ਉਹ ਇਨ੍ਹਾਂ ਦੀਆਂ ਅਨੈਤਿਕ ਕਾਰਵਾਈਆਂ ਨੂੰ ਬੇਪਰਦਾ ਕਰ ਦਿੰਦੇ ਸਨ ਅਤੇ ਕਈ ਵਾਰੀ ਕੁਟਾਪਾ ਵੀ ਚਾੜ੍ਹ ਦਿੰਦੇ ਸਨ। ਸਤਿਗੁਰੂ ਦੇ ਦ੍ਰਿੜ੍ਹ ਵਿਵਹਾਰ ਨੇ ਲੋਕਾਂ ਨੂੰ ਇਹ ਸੰਦੇਸ਼ ਦਿੱਤਾ ਕਿ ਇਨ੍ਹਾਂ ਪਾਖੰਡੀਆਂ ਦੇ ਮਗਰ ਨਾ ਲੱਗਣ।[23]

ਸੰਤੋਖ ਸਿੰਘ ਦੇ ਬਿਰਤਾਂਤ ਵਿਚ ਸਤਿਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਨਾਮਧਾਰੀ ਸਿੰਘ ਆਨੰਦਪੁਰ ਦੇ ਸੋਢੀਆਂ, ਅਕਾਲ ਤਖ਼ਤ (ਅੰਮ੍ਰਿਤਸਰ) ਅਤੇ ਮੁਕਤਸਰ ਦੇ ਪੁਜਾਰੀਆਂ ਨਾਲ ਹੋਏ ਮੁਕਾਬਲਿਆਂ ਵਿਚ ਜੇਤੂ ਹੋ ਕੇ ਨਿਕਲਦੇ ਹਨ। ਸਤਿਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਚੇਲਿਆਂ ਨੇ ਕਈ ਵਾਰੀ ਇਤਿਹਾਸਕ ਗੁਰਦਵਾਰਿਆਂ ਦੀ ਯਾਤਰਾ ਕੀਤੀ ਅਤੇ ਉਥੇ ਸੋਢੀਆਂ ਅਤੇ ਪੁਜਾਰੀਆਂ ਨਾਲ ਵਾਰਤਾਲਾਪ ਕੀਤਾ। ਸੰਤੋਖ ਸਿੰਘ ਦੀ ਰਚਨਾ ਵਿਚ ਉਨ੍ਹਾਂ ਆਰੋਪਾਂ ਦੀ ਤਫ਼ਸੀਲ ਮੌਜੂਦ ਹੈ, ਜੋ ਇਨ੍ਹਾਂ ਗੁਰਦਵਾਰਿਆਂ ਦੇ ਪੁਜਾਰੀਆਂ ਨੇ ਉਨ੍ਹਾਂ ਵਿਰੁੱਧ ਲਾਏ ਸਨ। ਨਾਮਧਾਰੀ ਗੁਰੂ ਇਨ੍ਹਾਂ ਆਰੋਪਾਂ ਦਾ ਮੂੰਹ-ਤੋੜ ਜਵਾਬ ਦਿੰਦੇ ਹਨ। ਉਸ ਦੇ ਵਰਨਣ ਤੋਂ ਸਾਨੂੰ ਇਹ ਵੀ ਪਤਾ ਲੱਗਦਾ ਹੈ ਕਿ ਨਾਮਧਾਰੀ ਗੁਰੂ ਅਤੇ ਕੂਕੇ ਸਿੰਘਾਂ ਨੇ ਆਪਣੀ ਸਥਿਤੀ ਦਾ ਬਚਾਉ ਹੀ ਨਹੀਂ ਕੀਤਾ ਸਗੋਂ ਇਹ ਆਖ ਕੇ ਉਨ੍ਹਾਂ ਦੀਆਂ ਦਲੀਲਾਂ ਦਾ ਮੋੜਵਾਂ ਉੱਤਰ ਵੀ ਦਿੱਤਾ ਕਿ ਮਹੰਤ ਅਤੇ ਪੁਜਾਰੀ ਸ਼ਰਾਬ ਅਤੇ ਤੰਬਾਕੂ ਦਾ ਸੇਵਨ ਕਰਦੇ ਸਨ ਜਦੋਂ ਕਿ ਨਾਮਧਾਰੀ ਗੁਰੂ ਅਤੇ ਕੂਕੇ ਸਿੰਘ ਨਿਸ਼ਠਾਵਾਨ ਸਿੱਖ ਸਨ ਜੋ ਗੁਰੂ ਗੋਬਿੰਦ ਸਿੰਘ ਦੀ 'ਰੀਤੀ' ਦੀ ਪਾਲਣਾ ਕਰਦੇ ਸਨ। ਉਹ ਸਾਰਾ ਦਿਨ ਗੁਰਬਾਣੀ ਦਾ ਉਚਾਰ ਕਰਦੇ ਸਨ ਅਤੇ ਅਖੰਡ ਪਾਠਾਂ ਦੇ ਭੋਗ ਪਾਉਂਦੇ ਸਨ। ਸੰਤੋਖ ਸਿੰਘ ਦਾਅਵਾ ਕਰਦਾ ਹੈ ਕਿ ਨਾਮਧਾਰੀ ਸਿੰਘ ਅਸਲ ਸਿੱਖ ਸਨ ਅਤੇ ਬਾਕੀ ਦੇ ਸਿੱਖਾਂ ਨਾਲੋਂ ਬਿਹਤਰ ਸਨ। ਕੁਝ ਸੋਢੀ ਅਤੇ ਮਹੰਤ ਨਾਮਧਾਰੀ ਸਿੱਖਾਂ ਦੇ ਹੱਕ ਵਿਚ ਹੋ ਗਏ ਸਨ ਅਤੇ ਕਈ ਫਰੰਗੀ ਅਫ਼ਸਰ ਵੀ ਨਾਮਧਾਰੀ ਗੁਰੂ ਦੇ ਉਦੇਸ਼ ਦਾ ਸਮਰਥਨ ਕਰਨ ਲੱਗੇ ਸਨ।[24]

'ਸਤਿਗੁਰੂ ਬਿਲਾਸ' ਅੰਗਰੇਜ਼ ਸਰਕਾਰ ਅਤੇ ਨਾਮਧਾਰੀ ਗੁਰੂ ਤੇ ਸਿੱਖਾਂ ਦੇ ਸੰਬੰਧਾਂ 'ਤੇ ਵੀ ਰੋਸ਼ਨੀ ਪਾਉਂਦਾ ਹੈ। ਇਸ ਗ੍ਰੰਥ ਅਨੁਸਾਰ 1863 ਤਕ ਸਤਿਗੁਰੂ ਰਾਮ ਸਿੰਘ ਨੂੰ ਆਪਣੇ ਮਿਸ਼ਨ ਦਾ ਪ੍ਰਚਾਰ ਕਰਨ ਦੀ ਖੁੱਲ੍ਹ ਪ੍ਰਾਪਤ ਸੀ। ਫਿਰ ਅੰਗਰੇਜ਼ ਅਫ਼ਸਰ ਉਨ੍ਹਾਂ ਦੀਆਂ ਗਤੀਵਿਧੀਆਂ 'ਤੇ ਡੂੰਘੀ ਨਜ਼ਰ ਰੱਖਣ ਲੱਗੇ। ਹਿੰਸਾ ਦੀ ਘਟਨਾ ਵਾਪਰਨ 'ਤੇ ਇਨ੍ਹਾਂ ਸਤਿਗੁਰੂ ਨੂੰ ਘਰ ਵਿਚ ਨਜ਼ਰਬੰਦ ਕਰ ਦਿੱਤਾ ਅਤੇ ਮਗਰੋਂ ਨਿਰਵਾਸਿਤ ਕਰ ਕੇ ਰੰਗੂਨ ਭੇਜ ਦਿੱਤਾ। ਆਪਣੀ ਇਸ ਆਪ-ਹੁਦਰੀ ਕਾਰਵਾਈ ਲਈ ਅੰਗਰੇਜ਼ ਸਰਕਾਰ ਨੇ ਸਾਰੀ ਜ਼ਿੰਮੇਵਾਰੀ ਸਿੱਖ ਸਰਦਾਰਾਂ, ਰਾਜਿਆਂ, ਮਹੰਤਾਂ ਅਤੇ ਪੁਜਾਰੀਆਂ ਸਿਰ ਸੁੱਟ ਦਿੱਤੀ। ਇਸ ਤਰ੍ਹਾਂ ਜਦੋਂ ਨਾਮਧਾਰੀ ਗੁਰੂ ਰਾਮ ਸਿੰਘ ਨੇ ਸਰਕਾਰ ਨੂੰ ਆਖਿਆ ਕਿ ਉਨ੍ਹਾਂ ਨੂੰ ਵਾਪਸ ਪੰਜਾਬ ਭੇਜ ਦੇਵੇ ਤਾਂ ਜੇਲ੍ਹ ਅਧਿਕਾਰੀਆਂ ਨੇ ਉਨ੍ਹਾਂ ਨੂੰ ਦੱਸਿਆ ਕਿ ਉਪਰੋਕਤ ਸਿੱਖ ਇਸ

ਆਧਾਰ 'ਤੇ ਇਸ ਵਿਚਾਰ ਦਾ ਵਿਰੋਧ ਕਰ ਰਹੇ ਸਨ ਕਿ ਉਹ (ਰਾਮ ਸਿੰਘ) ਬਦਅਮਨੀ ਫੈਲਾਵੇਗਾ। ਅੱਗੇ ਚੱਲ ਕੇ ਸੰਤੋਖ ਸਿੰਘ ਦਾ ਬਿਰਤਾਂਤ ਸਾਨੂੰ ਦੱਸਦਾ ਹੈ ਕਿ ਇਹ ਵਿਰੋਧ ਉਦੋਂ ਵੀ ਜਾਰੀ ਸੀ ਜਦੋਂ ਹਰੀ ਸਿੰਘ ਨਾਮਧਾਰੀ ਪੰਥ ਦੇ 'ਸਿਰ ਕਰਤਾ' ਬਣੇ ਸਨ। ਪਰ ਉਸ ਦਾ ਬਿਰਤਾਂਤ ਉਨ੍ਹਾਂ ਪਾਬੰਦੀਆਂ ਅਤੇ ਦਮਨਾਂ ਦੇ ਸਰੂਪ ਦਾ ਵੀ ਭਰਪੂਰ ਵਰਨਣ ਹੈ, ਜੋ ਅੰਗਰੇਜ਼ ਸਰਕਾਰ ਨੇ ਨਾਮਧਾਰੀ ਸਿੱਖਾਂ ਪ੍ਰਤੀ ਮੋਕਲੇ ਕਰ ਰੱਖੇ ਸਨ। ਜਿਵੇਂ ਵੀ ਸੀ, 19ਵੀਂ ਸਦੀ ਦੇ ਅੰਤ ਵੱਲ ਆਉਂਦਿਆਂ ਨਾਮਧਾਰੀ ਗੁਰੂ ਹਰੀ ਸਿੰਘ ਅਤੇ ਉਨ੍ਹਾਂ ਦੇ ਸ਼ਰਧਾਲੂਆਂ ਪ੍ਰਤੀ ਸਥਾਨਕ ਅਫ਼ਸਰਾਂ ਦਾ ਵਤੀਰਾ ਨਰਮ ਪੈ ਗਿਆ ਸੀ। ਮਿਸਾਲ ਦੇ ਤੌਰ 'ਤੇ ਉਨ੍ਹਾਂ ਗੁਰੂ ਹੁਰਾਂ ਨੂੰ ਆਪਣੇ ਮਿਸ਼ਨ ਦਾ ਪ੍ਰਚਾਰ ਕਰਨ ਲਈ ਅਤੇ ਨਾਮਧਾਰੀ ਰਸਮਾਂ ਤੇ ਉਤਸਵਾਂ ਲਈ ਪਿੰਡਾਂ ਅਤੇ ਸ਼ਹਿਰਾਂ ਦਾ ਦੌਰਾ ਕਰਨ ਦੀ ਆਗਿਆ ਦੇ ਦਿੱਤੀ ਸੀ। ਸੰਤੋਖ ਸਿੰਘ ਨੇ ਕਈ ਅਜਿਹੀਆਂ ਘਟਨਾਵਾਂ ਦਰਜ ਕੀਤੀਆਂ ਹਨ ਜਦੋਂ ਨਾਮਧਾਰੀ ਗੁਰੂ ਅਤੇ ਉਨ੍ਹਾਂ ਦੇ ਸਾਥੀਆਂ ਨੇ ਦੀਵਾਨੀ ਅਤੇ ਫੌਜਦਾਰੀ ਮਾਮਲੇ ਹੱਲ ਕਰਾਉਣ ਲਈ ਪੁਲਿਸ ਅਫ਼ਸਰਾਂ ਤਕ ਪਹੁੰਚ ਕੀਤੀ ਸੀ। ਕਈ ਮਾਮਲਿਆਂ ਵਿਚ, ਖਾਸ ਕਰ ਕੇ ਉਨ੍ਹਾਂ ਦੇ ਗੁਰਬਾਣੀ-ਪ੍ਰਚਾਰ ਅਤੇ ਕਾਲ ਦੇ ਵਰ੍ਹਿਆਂ ਵਿਚ, ਲੰਗਰ ਰਾਹੀਂ ਲੋੜਵੰਦ ਲੋਕਾਂ ਦੀ ਸੇਵਾ ਵਿਚ ਅੰਗਰੇਜ਼ ਅਫ਼ਸਰ ਨਾਮਧਾਰੀ ਸਿੱਖਾਂ ਦੇ ਚੰਗੇ ਚਾਲ-ਚਲਣ ਤੋਂ ਖ਼ੁਸ਼ ਵੀ ਸਨ।[25]

ਕੁਝ ਹਵਾਲੇ ਸਿੰਘ ਸਭਾਵਾਂ ਅਤੇ ਨਾਮਧਾਰੀ ਸਿੱਖਾਂ ਨਾਲ ਉਨ੍ਹਾਂ ਦੇ ਸੀਮਿਤ ਸੰਵਾਦ ਬਾਰੇ ਵੀ ਉਪਲਬਧ ਹਨ। ਸਿੰਘਸਭੀਆਂ ਨੇ ਨਾਮਧਾਰੀ ਸਿੱਖਾਂ ਦੇ ਕੁਝ ਵਿਸ਼ਵਾਸ਼ਾਂ ਅਤੇ ਰੀਤਾਂ ਉਤੇ ਕਿੰਤੂ ਕੀਤਾ ਤਾਂ ਨਾਮਧਾਰੀਆਂ ਨੇ ਅਜਿਹੇ ਸਮੇਂ ਦੌਰਾਨ ਵੀ ਉਨ੍ਹਾਂ ਦੀ ਸਰਕਾਰ ਪ੍ਰਤੀ ਵਫ਼ਾਦਾਰੀ 'ਤੇ ਸਵਾਲ ਖੜ੍ਹਾ ਕੀਤਾ ਜਿਸ ਸਮੇਂ ਉਹ ਆਪਣੀ ਗਊ-ਹੱਤਿਆ ਦੀ ਨੀਤੀ ਜਾਰੀ ਰੱਖੀ ਬੈਠੀ ਸੀ। ਇਸ ਤੋਂ ਇਲਾਵਾ ਸੰਤੋਖ ਸਿੰਘ ਇਸ ਪੱਖੋਂ ਵੀ ਨਾਮਧਾਰੀਆਂ ਨੂੰ ਬਿਹਤਰ ਸਿੱਖ ਕਰਾਰ ਦਿੰਦਾ ਹੈ ਕਿ ਉਹ ਔਰਤਾਂ ਅਤੇ ਕੀਰਤਨ ਕਰਨ ਵਾਲੇ ਰਾਗੀਆਂ ਨੂੰ ਵੀ ਅੰਮ੍ਰਿਤਪਾਨ ਕਰਾਉਂਦੇ ਸਨ।[26]

ਸੰਖੇਪ ਵਿਚ ਗੱਲ ਕਰੀਏ ਤਾਂ ਬਾਰਾਂਮਾਹਿਆਂ ਅਤੇ ਗੁਰਬਿਲਾਸ ਸਾਹਿਤ ਅਨੁਸਾਰ ਨਾਮਧਾਰੀ ਸਿੱਖਾਂ ਨੇ ਤੀਸਰਾ ਪੰਥ ਬਣਾਇਆ ਸੀ, ਜਿਸ ਦੀ ਆਪਣੀ ਗੁਰੂ ਪਰੰਪਰਾ ਸੀ। ਸਤਿਗੁਰੂ ਬਾਲਕ ਸਿੰਘ ਅਤੇ ਸਤਿਗੁਰੂ ਰਾਮ ਸਿੰਘ ਗਿਆਰ੍ਹਵੇਂ-ਬਾਰ੍ਹਵੇਂ ਅਵਤਾਰ ਸਨ। ਉਹ ਅਕਾਲ ਪੁਰਖ ਦੇ ਦੂਤ ਸਨ, ਜਿਨ੍ਹਾਂ ਨਾਮ ਸਿਮਰਨ, ਗੁਰਮੰਤਰ ਦੇਣ ਅਤੇ ਅੰਮ੍ਰਿਤ ਸੰਚਾਰ ਕਰਨ ਦੀ ਸਿੱਖ ਪਰੰਪਰਾ ਨੂੰ ਮੁੜ ਸੁਰਜੀਤ ਕੀਤਾ ਸੀ। ਇਨ੍ਹਾਂ ਧਾਰਨਾਵਾਂ ਦੇ ਬਖਾਨ ਲਈ ਉਹ ਆਦਿ ਗ੍ਰੰਥ ਵਿਚੋਂ ਹਵਾਲੇ ਦਿੰਦੇ ਸਨ। ਗੁਰਮੰਤਰ ਦੇ ਮਹੱਤਵ ਨੂੰ ਰੇਖਾਂਕਿਤ ਕਰਨ ਲਈ ਨਾਮਧਾਰੀ ਗੁਰੂਆਂ ਦਾ ਆਖਣਾ ਸੀ ਕਿ ਦੀਖਿਆ ਬਿਨਾ ਬੰਦਾ ਬੇਕਾਰ ਹੁੰਦਾ ਹੈ। ਕਿਸੇ ਵੀ ਵਿਅਕਤੀ ਦੇ ਅਧਿਆਤਮਿਕ ਵਿਕਾਸ ਲਈ ਗੁਰਮੰਤਰ ਲਾਜ਼ਮੀ ਸੀ। ਪਰ ਬਾਰਾਂਮਾਹੇ ਅਤੇ ਸਤਿਗੁਰੂ ਬਿਲਾਸ ਸਾਹਿਤ ਸਤਿਗੁਰੂ ਰਾਮ ਸਿੰਘ ਦੁਆਰਾ ਅੰਮ੍ਰਿਤ ਤਿਆਰ ਕੀਤੇ ਜਾਣ ਬਾਰੇ ਤਫ਼ਸੀਲ ਨਹੀਂ ਦਿੰਦੇ ਹਨ।[27] ਇਹ ਸਾਹਿਤ 'ਕੱਛ' ਅਤੇ 'ਦਸਤਾਰ' ਉੱਪਰ ਵਿਸ਼ੇਸ਼ ਜ਼ੋਰ ਦੇ ਕੇ ਪੰਜ ਕਕਾਰਾਂ ਦੀ ਗੱਲ ਵੀ ਕਰਦਾ

ਹੈ। ਇਸੇ ਤਰ੍ਹਾਂ ਇਹ ਤੰਬਾਕੂ, ਸ਼ਰਾਬ ਅਤੇ ਵਿਭਚਾਰ ਦੀ ਮਨ੍ਹਾਹੀ ਬਾਰੇ ਵੀ ਚਰਚਾ ਕਰਦਾ ਹੈ।

ਨਾਮਧਾਰੀ ਬਾਰਾਂਮਾਹੇ ਅਤੇ ਸਤਿਗੁਰੂ ਬਿਲਾਸ ਇਸ ਗੱਲ ਦੀ ਪੁਸ਼ਟੀ ਕਰਦੇ ਹਨ ਕਿ ਜਨਮ, ਨਾਮਕਰਣ, ਵਿਆਹ ਅਤੇ ਮ੍ਰਿਤੂ ਸੰਬੰਧੀ ਰਹੁ-ਰੀਤਾਂ ਉੱਨੀਵੀਂ ਸਦੀ ਦੇ ਅੰਤ ਤਕ ਨਾਮਧਾਰੀ ਮਰਿਆਦਾ ਦਾ ਰੂਪ ਧਾਰਨ ਕਰ ਚੁੱਕੀਆਂ ਸਨ। ਇਸੇ ਤਰ੍ਹਾਂ ਇਹ ਗ੍ਰੰਥ ਸਾਨੂੰ ਨਾਮਧਾਰੀ ਅਰਦਾਸ ਅਤੇ ਅਖੰਡ ਪਾਠ ਦੇ ਸਰੂਪ ਬਾਰੇ ਵੀ ਜਾਣਕਾਰੀ ਦਿੰਦੇ ਹਨ। 'ਸਤਿਗੁਰੂ ਬਿਲਾਸ' ਦਾ ਸੰਪਾਦਕ ਜਸਵਿੰਦਰ ਸਿੰਘ ਸਾਨੂੰ ਦੱਸਦਾ ਹੈ ਕਿ ਸਤਿਗੁਰੂ ਹਰੀ ਸਿੰਘ ਦੇ ਆਦੇਸ਼ 'ਤੇ ਸਿੱਖਾਂ ਦੀ ਅਰਦਾਸ ਵਿਚ ਸਤਿਗੁਰੂ ਬਾਲਕ ਸਿੰਘ ਅਤੇ ਸਤਿਗੁਰੂ ਰਾਮ ਸਿੰਘ ਦੇ ਨਾਂ ਸ਼ਾਮਿਲ ਕੀਤੇ ਗਏ ਸਨ। ਮਗਰੋਂ ਉਨ੍ਹਾਂ ਦੇ ਉੱਤਰਾਧਿਕਾਰੀਆਂ ਦੇ ਨਾਂ ਸ਼ਾਮਿਲ ਹੁੰਦੇ ਰਹੇ।[28] ਇਸ ਤੋਂ ਇਲਾਵਾ ਸੰਤੋਖ ਸਿੰਘ ਦੇ ਗ੍ਰੰਥ ਵਿਚ ਨਾਮਧਾਰੀ ਮਰਿਆਦਾ ਦੇ ਤਿੰਨ ਹੋਰ ਨਵੇਂ ਗੁਣਾਂ ਦੀ ਚਰਚਾ ਹੋਈ ਹੈ—'ਵਰਣੀ ਜਪ ਸਾਹਿਬ ਕੀ', 'ਮਾਲਾ ਦੀ ਵਰਣੀ' ਅਤੇ 'ਭਗੌਤੀ ਦੀ ਮਾਲਾ'। ਨਾਮਧਾਰੀ ਗੁਰੂ ਹਰੀ ਸਿੰਘ ਨੇ ਇਹ ਆਦੇਸ਼ ਵੀ ਦਿੱਤਾ ਕਿ 'ਭਗੌਤੀ ਦੀ ਮਾਲਾ' ਕਰਦਿਆਂ ਸਤਿਗੁਰੂ ਰਾਮ ਸਿੰਘ ਦਾ ਨਾਂ ਵੀ ਉਚਾਰਿਆ ਜਾਵੇ।[29]

ਉੱਨੀਵੀਂ ਸਦੀ ਤੇ ਅੰਤ ਤਕ ਸਤਿਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਸੰਤ ਖ਼ਾਲਸਾ ਦਾ ਜਨਮ ਅਸਥਾਨ ਪਿੰਡ ਭੈਣੀ ਅਰਾਈਆਂ ਇਕ ਧਾਰਮਿਕ ਸਦਰ ਮੁਕਾਮ ਬਣ ਗਿਆ ਸੀ ਅਤੇ ਇਸ ਨੂੰ ਰਾਮਦਾਸਪੁਰ ਆਖਿਆ ਜਾਣ ਲੱਗਾ ਸੀ। ਇਹ 'ਤਪ ਅਸਥਾਨ' ਬਣ ਗਿਆ ਸੀ। ਲੰਗਰ ਦੀ ਪਰੰਪਰਾ ਨਾਮਧਾਰੀ ਗੁਰੂ ਰਾਮ ਸਿੰਘ ਨੇ ਆਪ ਜਾਰੀ ਕੀਤੀ ਸੀ। ਮਗਰੋਂ ਇਕ 'ਅੰਮ੍ਰਿਤ-ਸਰ' (ਧਿਆਨ ਸਿੰਘ ਵੀ ਇਸ ਨੂੰ ਅੰਮ੍ਰਿਤਸਰ ਆਖਦਾ ਹੈ) ਬਣਾਇਆ ਗਿਆ। ਇਸ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਸਰੀਰ ਦੀ ਮੈਲ ਦੂਰ ਹੁੰਦੀ ਸੀ ਅਤੇ ਮਨ ਨਿਰਮਲ ਹੁੰਦਾ ਸੀ। 'ਆਦਿ ਗ੍ਰੰਥ' ਦਾ ਪ੍ਰਕਾਸ਼ ਕੀਤਾ ਗਿਆ। ਇਸ ਤੋਂ ਇਲਾਵਾ ਸਦਰ ਮੁਕਾਮ ਨੂੰ ਖੂਹ, ਖਰਾਸ (ਬੈਲਾਂ ਦੁਆਰਾ ਚਲਾਈ ਜਾਣ ਵਾਲੀ ਆਟਾ ਚੱਕੀ) ਅਤੇ ਤਬੇਲਾ ਪ੍ਰਾਪਤ ਹੋਏ ਸਨ।

ਚੱਕਰਵਰਤੀ ਅਤੇ ਆਲਮ ਨੇ ਅਠਾਰ੍ਹਵੀਂ-ਉੱਨੀਵੀਂ ਸਦੀ ਦੇ ਵਿਦਵਾਨਾਂ ਦੀਆਂ ਰਚਨਾਵਾਂ ਦਾ ਅਧਿਐਨ ਕੀਤਾ ਸੀ ਅਤੇ ਮਹਿਸੂਸ ਕੀਤਾ ਸੀ ਕਿ ਗਿਆਨੀ ਗਿਆਨ ਸਿੰਘ, ਮਹਾਂਕਵੀ ਸੰਤੋਖ ਸਿੰਘ, ਕੌਇਰ ਸਿੰਘ, ਸੁੱਖਾ ਸਿੰਘ ਆਦਿ ਦੇ ਹਵਾਲਿਆਂ ਨਾਲ ਇਨ੍ਹਾਂ ਵਿਸ਼ਵਾਸਾਂ ਅਤੇ ਰੀਤਾਂ ਨੂੰ ਰੂਪ ਪ੍ਰਦਾਨ ਕਰਨ ਦੀ ਬੜੀ ਗੁੰਜਾਇਸ਼ ਸੀ।

### III

ਇੰਦਰ ਸਿੰਘ ਚੱਕਰਵਰਤੀ ਨੇ 1934 ਵਿਚ 'ਨਾਮਧਾਰੀ ਇਤਿਹਾਸ-ਭਾਗ ਪਹਿਲਾ' ਦੀ ਅਤੇ ਨਿਧਾਨ ਸਿੰਘ ਆਲਮ ਨੇ 1935 ਵਿਚ 'ਗੁਰੂ ਪਦ ਪ੍ਰਕਾਸ਼' ਦੀ ਰਚਨਾ ਕੀਤੀ। ਆਲ਼ਮ ਨੇ ਇਸੇ ਨਾਂ ਦੀਆਂ ਦੋ ਹੋਰ ਪੁਸਤਕਾਂ 1938 ਅਤੇ 1942 ਵਿਚ ਲਿਖੀਆਂ। ਇਨ੍ਹਾਂ ਦੋਵਾਂ ਲੇਖਕਾਂ ਦਾ ਮੂਲ ਉਦੇਸ਼ ਜੀਵਤ ਗੁਰੂ ਦੀ ਨਿਰੰਤਰਤਾ ਵਿਚ ਨਾਮਧਾਰੀਆਂ ਦੇ

ਵਿਸ਼ਵਾਸ਼ ਨੂੰ ਪ੍ਰਮਾਣਿਤ ਕਰਨਾ ਸੀ। ਦੋਵਾਂ ਨੇ ਨਾਮਧਾਰੀ ਗੁਰੂ ਬਾਲਕ ਸਿੰਘ ਨੂੰ ਗਿਆਰ੍ਹਵੀਂ ਅਤੇ ਗੁਰੂ ਰਾਮ ਸਿੰਘ ਨੂੰ ਬਾਰ੍ਹਵੀਂ ਪਾਤਸ਼ਾਹੀ ਦੇ ਰੂਪ ਵਿਚ ਗ੍ਰਹਿਣ ਕੀਤਾ। ਆਪਣੀ ਦਲੀਲ ਪੇਸ਼ ਕਰਦਿਆਂ ਉਨ੍ਹਾਂ ਲਿਖਿਆ ਕਿ 1708 ਵਿਚ ਗੁਰੂ ਗੋਬਿੰਦ ਸਿੰਘ ਨਾਟਕੀ ਢੰਗ ਨਾਲ ਨਾਂਦੇੜ ਤੋਂ ਅਲੋਪ ਹੋ ਕੇ ਪੰਜਾਬ ਆਏ ਸਨ ਅਤੇ ਬਾਬਾ ਅਜੇਪਾਲ ਸਿੰਘ ਦੇ ਰੂਪ ਵਿਚ ਇਥੇ ਠਹਿਰੇ ਸਨ। ਅਖੀਰ ਉਨ੍ਹਾਂ ਗੁਰੂ ਬਾਲਕ ਸਿੰਘ ਨੂੰ ਗੁਰਯਾਈ ਦੀ ਬਖ਼ਸ਼ਿਸ਼ ਕਰ ਦਿੱਤੀ ਸੀ, ਜਿਸ ਨੂੰ ਅੱਗੋਂ ਉਨ੍ਹਾਂ ਗੁਰੂ ਰਾਮ ਸਿੰਘ ਨੂੰ ਬਖ਼ਸ਼ਿਸ਼ ਕਰ ਦਿੱਤੀ ਸੀ। ਇਨ੍ਹਾਂ ਲਿਖਤਾਂ ਦੀ ਪ੍ਰਤੀਕਿਰਿਆ ਵੱਜੋਂ 'ਖ਼ਾਲਸਾ ਸਮਾਚਾਰ' ਦੇ ਸੰਪਾਦਕ ਭਾਈ ਸੇਵਾ ਸਿੰਘ ਨੇ ਇਕ ਪੁਸਤਕ 'ਗੁਰੂ ਪਦ ਨਿਰਣੈ' ਲਿਖੀ, ਜੋ 1934 ਵਿਚ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਹੋਈ ਸੀ। ਭਾਈ ਸੇਵਾ ਸਿੰਘ ਨੇ ਗੁਰਯਾਈ ਦੀ ਨਿਰੰਤਰਤਾ ਬਾਰੇ ਨਾਮਧਾਰੀਆਂ ਦੀ ਪਰਿਕਲਪਨਾ 'ਤੇ ਸਵਾਲ ਉਠਾਇਆ ਸੀ। ਰੋਚਕ ਗੱਲ ਇਹ ਹੈ ਕਿ ਨਾਮਧਾਰੀ ਲੇਖਕਾਂ ਅਤੇ ਭਾਈ ਸੇਵਾ ਸਿੰਘ ਦੋਵਾਂ ਨੇ ਆਪੋ-ਆਪਣੇ ਦ੍ਰਿਸ਼ਟੀਕੋਣਾਂ ਨੂੰ ਪ੍ਰਮਾਣਿਕ ਬਣਾਉਣ ਲਈ ਆਦਿ ਗ੍ਰੰਥ, ਦਸ਼ਮ ਗ੍ਰੰਥ ਅਤੇ ਅਠਾਰ੍ਹਵੀਂ-ਉਂਨੀਵੀਂ ਸਦੀ ਦੇ ਰਹਿਤਨਾਮਿਆਂ ਅਤੇ ਪੋਥੀਆਂ ਜਿਹੇ ਸਾਂਝੇ ਸ੍ਰੋਤਾਂ ਤੋਂ ਹੀ ਸਹਾਇਤਾ ਲਈ ਹੈ।[30] ਗੰਡਾ ਸਿੰਘ ਨੇ ਆਪਣੀਆਂ ਪੁਸਤਕਾਂ 'ਕੂਕਿਆਂ ਦੀ ਵਿਥਿਆ' (1944) ਅਤੇ 'ਗੁਰੂ ਗੋਬਿੰਦ ਸਿੰਘਜ਼ ਡੈਥ ਐਟ ਨਾਂਦੇੜ ਐਂਡ ਐਗਜ਼ਾਮੀਨੇਸ਼ਨ ਆਫ਼ ਸਕਸੈਸ਼ਨ ਥਿਊਰੀਜ਼' ਵਿਚ ਨਾਮਧਾਰੀ ਲੇਖਕਾਂ ਵਲੋਂ ਪੇਸ਼ ਕੀਤੇ ਉੱਤਰਾਧਿਕਾਰ ਦੇ ਸਿਧਾਂਤ 'ਤੇ ਗੰਭੀਰ ਬਹਿਸ ਕਰਕੇ ਇਸ ਸਿਧਾਂਤ ਨੂੰ ਰੱਦ ਕੀਤਾ ਹੈ। ਸਮਾਹਾਰ ਕਰਦਿਆਂ ਗੰਡਾ ਸਿੰਘ ਨੇ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਨੇ 1708 ਵਿਚ ਚੋਲਾ ਛੱਡਿਆ ਸੀ ਅਤੇ ਇਸ ਤੋਂ ਪਹਿਲਾਂ ਉਨ੍ਹਾਂ ਨੇ ਕਿਸੇ ਨੂੰ ਆਪਣਾ ਉੱਤਰਾਧਿਕਾਰੀ ਨਹੀਂ ਥਾਪਿਆ ਸੀ, ਸਗੋਂ ਆਪਣੇ ਅਨੁਯਾਈਆਂ ਨੂੰ ਪਵਿੱਤਰ ਗ੍ਰੰਥ 'ਗ੍ਰੰਥ ਸਾਹਿਬ' ਨੂੰ ਗੁਰੂ ਮੰਨਣ ਦਾ ਆਦੇਸ਼ ਦਿੱਤਾ ਸੀ।[31] ਮਗਰੋਂ ਨਾਮਧਾਰੀ ਲੇਖਕਾਂ ਨੇ ਉਸ ਦੀਆਂ ਦਲੀਲਾਂ ਦਾ ਪ੍ਰਤੀਵਾਦ ਕਰਨ ਦੀ ਕੋਸ਼ਿਸ਼ ਕੀਤੀ ਸੀ।[32]

ਇਸੇ ਤਰ੍ਹਾਂ ਨਾਲ ਇਹ ਲੇਖਕ ਅਕਸਰ ਆਖਦੇ ਰਹੇ ਕਿ ਸਿੱਖ ਗੁਰੂ ਅਕਾਲ ਪੁਰਖ ਦੇ ਅਵਤਾਰ ਸਨ ਜਾਂ ਗੁਰੂ ਗੋਬਿੰਦ ਸਿੰਘ ਨੇ ਖ਼ਾਲਸਾ ਸਾਜਣ ਲਈ ਆਪ ਦੇਵੀ ਦਾ ਆਹਵਾਨ ਕੀਤਾ ਸੀ। ਪੌਰਾਣਿਕ ਸਾਹਿਤ ਵਿਚ ਅਵਤਾਰਾਂ ਦੀ ਚਰਚਾ ਬਹੁਤ ਉੱਘੜਵੇਂ ਢੰਗ ਨਾਲ ਹੋਈ ਹੈ। ਲਗਭਗ ਸਾਰੇ ਪੁਰਾਣਾਂ ਵਿਚ ਹੀ ਅਨੇਕਾਂ ਦੇਵ-ਕਥਾਵਾਂ ਉਪਲਬਧ ਹਨ। ਭਾਈ ਸੰਤੋਖ ਸਿੰਘ ਅਤੇ ਗਿਆਨੀ ਗਿਆਨ ਸਿੰਘ ਖ਼ਾਸ ਤੌਰ 'ਤੇ ਅਵਤਾਰਵਾਦ ਦਾ ਜ਼ਿਕਰ ਕਰਦੇ ਹਨ। ਕਿਉਂਕਿ ਗੁਰਬਾਣੀ ਅੰਦਰ ਅਵਤਾਰਾਂ (ਦਸ) ਦਾ ਜ਼ਿਕਰ ਆਉਂਦਾ ਹੈ, ਇਸ ਲਈ ਉਨ੍ਹਾਂ ਇਸ ਸੰਬੰਧ ਵਿਚ ਕੁਝ ਤੁਕਾਂ ਦਾ ਹਵਾਲਾ ਦਿੱਤਾ ਹੈ। ਉਹ ਦਸਾਂ ਗੁਰੂਆਂ ਨੂੰ ਅਕਾਲ ਪੁਰਖ ਦੇ ਦਸ ਅਵਤਾਰ ਮੰਨਦੇ ਹਨ। ਗਿਆਨੀ ਗਿਆਨ ਸਿੰਘ ਨੇ ਇਸੇ ਪੱਧਤੀ ਦਾ ਢੁਕਾਅ ਨਾਮਧਾਰੀ ਗੁਰੂ ਰਾਮ ਸਿੰਘ 'ਤੇ ਕਰ ਦਿੱਤਾ ਹੈ। ਉਹ ਵੀ ਉਨ੍ਹਾਂ ਨੂੰ ਬਾਰ੍ਹਵਾਂ ਗੁਰੂ ਆਖਦਾ ਹੈ। ਇਸੇ ਤਰ੍ਹਾਂ ਅਠਾਰ੍ਹਵੀਂ-ਉਂਨੀਵੀਂ ਸਦੀ ਦੇ ਸਿੱਖ ਸਾਹਿਤ ਵਿਚ ਹਿੰਦੂ ਵਿਸ਼ਵਾਸ਼ਾਂ ਅਤੇ ਪ੍ਰਥਾਵਾਂ ਦੇ ਹਵਾਲੇ ਵੀ ਮੌਜੂਦ ਹਨ।[33]

ਸਤਿਗੁਰੂ ਰਾਮ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਦੇ ਅਵਤਾਰ ਰੂਪ ਵਿਚ ਸਥਾਪਿਤ ਕਰਨ

ਵਿਚ ਇੰਦਰ ਸਿੰਘ ਚੱਕਰਵਰਤੀ ਵਧੇਰੇ ਪ੍ਰਵੀਣ ਸੀ। 1935 ਵਿਚ ਉਸ ਨੇ 'ਨਾਮਧਾਰੀ ਨਿਤਨੇਮ' ਦੀ ਸਰਬੰਗੀ ਭੂਮਿਕਾ ਲਿਖੀ ਸੀ, ਜਿਸ ਨੂੰ 1957 ਵਿਚ 'ਸਤਿਜੁਗ' (ਸ੍ਰੀ ਜੀਵਨ ਨਗਰ, ਹਿਸਾਰ) ਦੇ ਮੈਨੇਜਰ ਨੇ ਪ੍ਰਕਾਸ਼ਿਤ ਕੀਤਾ ਸੀ। ਚੱਕਰਵਰਤੀ ਨੇ ਪਰਮਾਤਮਾ ਨੂੰ 'ਅਕਾਲ ਪੁਰਖ' ਅਤੇ 'ਈਸ਼ਵਰ ਅੰਤਰਜਾਮੀ' ਆਖਿਆ ਹੈ। ਉਸ ਦੇ ਅਨੁਸਾਰ ਮਾਨਵ ਜਾਤੀ ਦੀ ਭ੍ਰਿਸ਼ਟ-ਪਤਿਤ ਅਵਸਥਾ ਵੇਖ ਕੇ ਇਸ ਨੂੰ ਜ਼ਾਲਿਮ ਹਾਕਿਮਾਂ ਹਥੋਂ ਬਚਾਉਣ ਲਈ ਅਕਾਲ ਪੁਰਖ ਲਈ ਕੁਝ ਕਰਨਾ ਜ਼ਰੂਰੀ ਹੋ ਗਿਆ ਸੀ। ਅਧਰਮ ਦੀ ਇਸ ਸਥਿਤੀ ਵਿਚ ਅਕਾਲ ਪੁਰਖ ਨੇ ਮਜਬੂਰ ਬੰਦਿਆਂ ਨੂੰ ਬਚਾਉਣ ਲਈ ਅਤੇ ਜ਼ਾਲਿਮਾਂ ਦਾ ਹੰਕਾਰ ਮਿਟਾਉਣ ਲਈ ਆਪਣਾ ਦੂਤ ਭੇਜਿਆ। ਆਪਣੇ ਅਨੁਯਾਈਆਂ ਦੇ ਮਾਨ-ਸਨਮਾਨ ਦੀ ਰਾਖੀ ਲਈ ਇਕ 'ਭਗਤ' (ਅਕਾਲ ਪੁਰਖ ਦਾ ਦੂਤ) ਸੰਸਾਰ ਵਿਚ ਪ੍ਰਗਟ ਹੋਇਆ। ਚੱਕਰਵਰਤੀ ਅਨੁਸਾਰ ਅਵਤਾਰ ਧਾਰਨ ਦੀ ਪ੍ਰਕਿਰਿਆ ਕੋਈ ਨਵੀਂ ਚੀਜ਼ ਨਹੀਂ ਸੀ। ਅਜਿਹਾ ਯੁਗਾਂ-ਯੁਗਾਂ ਤੋਂ ਹੁੰਦਾ ਆ ਰਿਹਾ ਸੀ।[34] ਉਸ ਨੇ ਹਿੰਦੂ ਮਿਥਿਹਾਸ ਦਾ ਹਵਾਲਾ ਦਿੱਤਾ ਕਿ ਤ੍ਰੇਤਾ ਵਿਚ ਭਗਵਾਨ ਰਾਮ ਅਤੇ ਦ੍ਵਾਪਰ ਵਿਚ ਭਗਵਾਨ ਕ੍ਰਿਸ਼ਨ ਨੇ ਅਵਤਾਰ ਧਾਰਨ ਕੀਤਾ ਸੀ। ਉਸੇ ਦੀ ਨਿਰੰਤਰਤਾ ਵਿਚ ਗੁਰੂ ਨਾਨਕ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਤਕ ਉਨ੍ਹਾਂ ਦੇ ਉੱਤਰ-ਅਧਿਕਾਰੀਆਂ ਨੇ ਕਲਜੁਗ ਵਿਚ ਅਵਤਾਰ ਧਾਰਨ ਕੀਤੇ ਸਨ। ਚੱਕਰਵਰਤੀ ਨੇ ਭਾਈ ਗੁਰਦਾਸ ਦੀਆਂ ਕਾਵਿ-ਟੂਕਾਂ ਦੇ ਹਵਾਲੇ ਦੇ ਕੇ ਸਿੱਖ ਗੁਰੂਆਂ, ਖ਼ਾਸ ਤੌਰ 'ਤੇ ਗੁਰੂ ਨਾਨਕ, ਦੇ ਪ੍ਰਗਟ ਹੋਣ ਬਾਰੇ ਪ੍ਰਮਾਣਿਕਤਾ ਪੇਸ਼ ਕੀਤੀ। ਇਹ ਅਜਿਹੀ ਸਥਿਤੀ ਸੀ ਜਦੋਂ ਧਰਮ ਖੰਭ ਲਾ ਕੇ ਉਡਾਰੀ ਮਾਰ ਗਿਆ ਸੀ ਅਤੇ ਕੂੜ ਸੰਸਾਰ 'ਤੇ ਛਾਇਆ ਹੋਇਆ ਸੀ।[35] ਮੁਸਲਮਾਨਾਂ ਦੇ ਰਾਜ ਕਾਰਨ ਫੈਲੇ ਅੰਧਕਾਰ ਦੀ ਗੱਲ ਕਰਦਿਆਂ ਚੱਕਰਵਰਤੀ ਨੇ ਗੁਰੂ ਨਾਨਕ ਦੇ ਸਮੇਂ ਦੀ ਰਾਜਨੀਤਿਕ ਅਵਸਥਾ ਦਾ ਚਿਤ੍ਰਣ ਕੀਤਾ ਹੈ। ਅਚਨਚੇਤ ਹੀ ਚੱਕਰਵਰਤੀ ਅਠਾਰ੍ਹਵੀਂ-ਉੱਨੀਵੀਂ ਸਦੀ ਦੇ ਉਨ੍ਹਾਂ ਪਰੰਪਰਾਤਮਕ ਸਿੱਖ ਵਿਦਵਾਨਾਂ ਦੀ ਸਥਾਪਨਾ 'ਤੇ ਆ ਖਲੋਂਦਾ ਹੈ, ਜਿਨ੍ਹਾਂ ਸਿੱਖਾਂ ਅਤੇ ਮੁਸਲਮਾਨ ਹਾਕਿਮਾਂ ਵਿਚਕਾਰ ਦੇ ਟਕਰਾਉ ਨੂੰ ਧਾਰਮਿਕ ਅਰਥਾਂ ਵਿਚ ਲਿਆ ਸੀ। ਚੱਕਰਵਰਤੀ ਨੇ 'ਨਾਨਕ ਪ੍ਰਕਾਸ਼' ਵਿਚੋਂ ਉਧੱਰਣ ਦੇ ਕੇ ਦਲੀਲ ਪੇਸ਼ ਕੀਤੀ ਹੈ ਕਿ ਹਿੰਦੂ ਮੁਸਲਿਮ ਰਾਜ ਦਾ ਸ਼ਿਕਾਰ ਹੋ ਰਹੇ ਸਨ। ਮੁਸਲਮਾਨ ਹਾਕਿਮਾਂ ਨੇ ਮੰਦਰ ਤੋੜੇ ਸਨ ਅਤੇ ਹਿੰਦੂਆਂ ਨੂੰ ਜੰਗਲੀ ਜਾਨਵਰਾਂ ਦੀ ਭੁੱਖ ਮਿਟਾਉਣ ਲਈ ਉਨ੍ਹਾਂ ਸਾਮ੍ਹਣੇ ਸੁੱਟਿਆ ਸੀ। ਇਸ ਤੋਂ ਇਲਾਵਾ ਮੁਸਲਮਾਨ ਹਾਕਿਮਾਂ ਨੇ ਹਿੰਦੂ ਔਰਤਾਂ ਦੀ ਬੇਪੱਤੀ ਕੀਤੀ ਸੀ। ਇਸ ਦੇ ਨਾਲ ਹੀ ਚੱਕਰਵਰਤੀ ਤੈਮੂਰ, ਨਾਦਿਰਸ਼ਾਹ ਅਤੇ ਅਹਿਮਦਸ਼ਾਹ ਅਬਦਾਲੀ ਦੀਆਂ ਲੁੱਟਾਂ-ਖੋਹਾਂ ਦੀ ਗੱਲ ਵੀ ਕਰਦਾ ਹੈ।[36] ਇਥੇ ਇਹ ਵੀ ਦੱਸ ਦੇਣਾ ਚਾਹੁੰਦੇ ਹਾਂ ਕਿ 1930ਵਿਆਂ ਵਿਚ ਸੰਪ੍ਰਦਾਇਕ ਅਵਾਰਡ (1932) ਦੇ ਸਿੱਟੇ ਵੱਜੋਂ ਸੰਪ੍ਰਦਾਇਕ ਰਾਜਨੀਤੀ ਨੇ ਧਰਮ ਨਿਰਪੇਖ ਰਾਜਨੀਤੀ ਦੀ ਥਾਂ ਲੈ ਲਈ ਸੀ। ਵਿਭਿੰਨ ਧਾਰਮਿਕ ਮਾਨੰਤਾਵਾਂ ਵਾਲੇ ਸਿੱਖ ਪੰਜਾਬ ਦੀ ਰਾਜਨੀਤੀ ਵਿਚ ਮੁਸਲਮਾਨਾਂ ਦੀ ਚੌਧਰ ਕਾਇਮ ਹੋਣ 'ਤੇ ਕਾਫੀ ਔਖੇ ਸਨ। ਨਾਮਧਾਰੀ ਗੁਰੂ ਪ੍ਰਤਾਪ ਸਿੰਘ ਨੇ ਵੀ ਸੰਪ੍ਰਦਾਇਕ ਸਦਭਾਵਨਾ ਬਹਾਲ ਕਰਨ ਲਈ ਅਤੇ ਵਿਭਿੰਨ ਸਿੱਖ ਸੰਪ੍ਰਦਾਇਆਂ ਵਿਚ

ਏਕਤਾ ਬਣਾਉਣ ਲਈ ਪਹਿਲ ਕੀਤੀ ਸੀ ਅਤੇ 'ਗੁਰੂ ਨਾਨਕ ਨਾਮਲੇਵਾ ਸਰਬ ਸੰਪ੍ਰਦਾਇ ਕਾਨਫਰੰਸ' ਦਾ ਆਯੋਜਨ ਕੀਤਾ ਸੀ ।[37] ਇਸ ਲਈ ਇੰਦਰ ਸਿੰਘ ਚੱਕਰਵਰਤੀ ਦੀਆਂ ਲਿਖਤਾਂ ਵਿਚ ਮੁਸਲਮਾਨ ਵਿਰੋਧੀ ਸੰਪ੍ਰਦਾਇਕ ਨਿਗ੍ਰਹਿ ਦਾ ਪਾਇਆ ਜਾਣਾ ਕੋਈ ਹੈਰਾਨੀ ਵਾਲੀ ਗੱਲ ਨਹੀਂ ਹੈ । ਪਰ ਚੱਕਰਵਰਤੀ ਵੱਲੋਂ ਭਾਈ ਸੰਤੋਖ ਸਿੰਘ ਦੀਆਂ ਰਚਨਾਵਾਂ ਵਿਚੋਂ ਹਵਾਲੇ ਪੇਸ਼ ਕਰਨ ਦੇ ਕੁੱਝ ਵਿਸ਼ੇਸ਼ ਕਾਰਨ ਸਨ । ਮੁੱਖ ਕਾਰਨ ਇਹ ਸੀ ਕਿ ਸੰਤੋਖ ਸਿੰਘ ਮੁੱਢ 19ਵੀਂ ਸਦੀ ਦੀਆਂ ਉਨ੍ਹਾਂ ਸਿੱਖ ਪਰੰਪਰਾਵਾਂ ਦੀ ਪ੍ਰਤੀਨਿਧਤਾ ਕਰਦਾ ਸੀ, ਜੋ ਵੇਦਾਂਤਿਕ ਅਤੇ ਬ੍ਰਾਹਮਣਵਾਦੀ ਪ੍ਰਭਾਵ ਨਾਲ ਜੁੜੀਆਂ ਹੋਈਆਂ ਸਨ । ਉਹ ਸਿੱਖ ਧਰਮ ਅਤੇ ਹਿੰਦੂ ਧਰਮ ਨੂੰ ਵੱਖਰੇ ਧਰਮਾਂ ਦੇ ਰੂਪ ਵਿਚ ਨਹੀਂ ਵੇਖਦਾ ਸੀ । ਭਾਈ ਸੰਤੋਖ ਸਿੰਘ ਦੀ ਸੋਚ ਨਾਮਧਾਰੀ ਵਿਦਵਾਨਾਂ ਨੂੰ ਸੁਖਾਵੀਂ ਜਾਪਦੀ ਸੀ ਕਿਉਂਕਿ ਉਨ੍ਹਾਂ ਦਾ ਵਿਸ਼ਵਾਸ਼ ਸੀ ਕਿ ਗੁਰੂ ਗੋਬਿੰਦ ਸਿੰਘ ਨੇ 1699 ਈ. ਵਿਚ ਖ਼ਾਲਸੇ ਦੀ ਸਾਜਨਾ ਕਰਨ ਸਮੇਂ ਨੈਣਾ ਦੇਵੀ ਦਾ ਆਹਵਾਨ ਕਰਨ ਲਈ ਹਵਨ ਕੀਤਾ ਸੀ । ਇੰਦਰ ਸਿੰਘ ਚੱਕਰਵਰਤੀ ਇਹ ਆਖਣ ਲਈ ਭਾਈ ਸੰਤੋਖ ਸਿੰਘ ਦਾ ਹਵਾਲਾ ਦਿੰਦਾ ਹੈ ਕਿ ਜੇਕਰ ਗੁਰੂ ਗੋਬਿੰਦ ਸਿੰਘ ਨੇ ਅਵਤਾਰ ਨਾ ਧਾਰਿਆ ਹੁੰਦਾ ਤਾਂ ਮੁਸਲਮਾਨਾਂ ਦੇ ਧਰਮ ਗ੍ਰੰਥਾਂ ਨੇ ਵੈਦਿਕ ਧਰਮ ਸ਼ਾਸਤਰਾਂ ਅਤੇ ਵੇਦਾਂ-ਪੁਰਾਣਾਂ ਦੀ ਕਥਾ ਦੀ ਥਾਂ ਮੱਲ ਲੈਣੀ ਸੀ । ਇਸ ਤੋਂ ਇਲਾਵਾ ਜ਼ਾਤ ਅਤੇ ਵਰਣ ਪ੍ਰਣਾਲੀ ਦਾ ਵੀ ਭੋਗ ਪੈ ਜਾਣਾ ਸੀ । ਗੁਰੂ ਗੋਬਿੰਦ ਸਿੰਘ ਨੇ ਹਵਨ ਅਤੇ ਯੱਗ ਦੀ ਮਰਿਆਦਾ ਬਹਾਲ ਕਰਨ ਲਈ ਜਨਮ ਧਾਰਨ ਕੀਤਾ ਸੀ । ਇਸ ਸੰਬੰਧ ਵਿਚ ਚੱਕਰਵਰਤੀ ਬਹਿਲੋ ਦੇ ਭਾਈ ਗੁਰਦਾਸ ਦੀ ਇਕ ਕਾਵਿ-ਰਚਨਾ ਦਾ ਹਵਾਲਾ ਦਿੰਦਾ ਹੈ । ਚੱਕਰਵਰਤੀ ਅਨੁਸਾਰ ਗੁਰੂ ਗੋਬਿੰਦ ਸਿੰਘ ਨੂੰ ਹਵਨ-ਯੱਗ ਨਾਲ ਏਨਾ ਮੋਹ ਸੀ ਕਿ ਉਨ੍ਹਾਂ ਨੈਣਾ ਦੇਵੀ ਦੇ ਭਵਨ 'ਤੇ ਜਾਕੇ ਹਵਨ ਕਰਨ ਲਈ ਸਵਾ ਲੱਖ ਦਮੜੀਆਂ ਦੀ ਸਮੱਗਰੀ ਵਰਤੀ ਸੀ । ਚੱਕਰਵਰਤੀ ਹਵਨ ਦਾ ਮਹੱਤਵ ਦਰਸਾਉਣ ਲਈ 'ਪੰਥ ਪ੍ਰਕਾਸ਼' ਦੀ ਛੇਵੀਂ ਛਾਪ ਵਿਚੋਂ ਇਕ ਲੰਮੀ ਕਵਿਤਾ ਉੱਧਰਿਤ ਕਰਦਾ ਹੈ ਅਤੇ ਸਾਰ ਰੂਪ ਵਿਚ ਆਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਯੱਗ-ਹਵਨ ਮਰਿਆਦਾ ਦੀ ਪੁਨਰ ਸੁਰਜੀਤੀ ਲਈ ਮੁੜ ਅਵਤਾਰ ਧਾਰਿਆ ਸੀ, ਜੋ ਉਨ੍ਹਾਂ ਦੇ ਅਨੁਯਾਈਆਂ ਲਈ ਰਸ਼ਕ ਯੋਗ ਆਦਰਸ਼ ਬਣ ਗਈ ਸੀ ।[38] ਪੁਰਾਤਨ ਸਿੰਘ ਹਵਨ ਅਤੇ ਯੱਗ ਦੀਆਂ ਰਸਮਾਂ ਅਦਾ ਕਰਦੇ ਸਨ । ਉਹ ਉੱਚੇ ਨੈਤਿਕ ਮੁੱਲਾਂ ਅਤੇ ਸਦਾਚਾਰ ਦੀ ਮੂਰਤੀ ਸਨ ਅਤੇ ਉਨ੍ਹਾਂ ਤੋਂ ਪਵਿੱਤਰਤਾ ਝਲਕਾਰੇ ਮਾਰਦੀ ਸੀ । ਉਹ ਗਿਆਨੀ ਵੀ ਸਨ ਅਤੇ ਯੋਧੇ ਵੀ । ਉਹ ਜੋ ਕੁਝ ਕਿਸਾਨਾਂ ਤੋਂ ਸਰਦਾ ਸੀ, ਉਹੋ ਭੇਟਾ ਸਵੀਕਾਰ ਕਰ ਲੈਂਦੇ ਸਨ । ਜਦੋਂ ਤਕ ਖ਼ਾਲਸਾ ਇਨ੍ਹਾਂ ਮੁੱਲਾਂ 'ਤੇ ਕਾਇਮ ਰਿਹਾ, ਉਸ ਨੇ ਰਾਜ ਕੀਤਾ । ਚੱਕਰਵਰਤੀ ਇਕ ਪਾਸੇ ਅਸਲ ਸਿੱਖੀ ਸਰੂਪ ਦੀ ਵਿਆਖਿਆ ਲਈ ਅਤੇ ਦੂਜੇ ਪਾਸੇ ਸਮਕਾਲੀ ਸਿੱਖਾਂ ਦੀ ਪਤਿਤ ਸਿੱਖੀ ਦੇ ਵਰਨਣ ਲਈ ਗਿਆਨੀ ਗਿਆਨ ਸਿੰਘ ਨੂੰ ਉੱਧਰਿਤ ਕਰਦਾ ਹੈ[39] : ਸਿੱਖ ਕੱਛੇ ਦੀ ਥਾਂ 'ਤੇ ਤੰਬੇ-ਤਹਿਮਤ ਪਾ ਰਹੇ ਸਨ, ਲੱਤਾਂ ਅਤੇ ਮੂੰਹਾਂ ਤੋਂ ਵਾਲ ਕੱਟ ਰਹੇ ਸਨ; ਮੁੱਛਾਂ-ਦਾਹੜੀਆਂ ਕਟਾ ਰਹੇ ਸਨ; ਸ਼ਰਾਬ ਅਤੇ ਅਫ਼ੀਮ ਦਾ ਸੇਵਨ ਕਰ ਰਹੇ ਸਨ, ਹੁੱਕੇ ਪੀ ਰਹੇ ਸਨ, ਰਖੇਲਾਂ ਰੱਖ ਰਹੇ ਸਨ, ਅਨੈਤਿਕ ਕਾਰਜਾਂ ਵਿਚ ਲਿਪਤ ਸਨ ।

ਇਸ ਪਰਿਕਲਪਨਾ ਦੀ ਪ੍ਰਤੀਕਿਰਿਆ ਵੱਜੋਂ ਕਿ ਬਾਬਾ ਰਾਮ ਸਿੰਘ ਇਕ ਸਮਾਜ ਸੁਧਾਰਕ ਸਨ ਅਤੇ ਅੰਗਰੇਜ਼ਾਂ ਨਾਲ ਉਨ੍ਹਾਂ ਦਾ ਟਕਰਾਉ ਇਕ ਦੁਰਘਟਨਾ ਸੀ, ਨਿਧਾਨ ਸਿੰਘ ਆਲਮ ਨੇ 1947 ਵਿਚ 'ਜੁਗ ਪਲਟਾਉ ਸਤਿਗੁਰੂ' ਦੀ ਰਚਨਾ ਕੀਤੀ ਅਤੇ ਦਾਅਵਾ ਕੀਤਾ ਕਿ ਸਤਿਗੁਰੂ (ਰਾਮ ਸਿੰਘ) ਉਹ ਕ੍ਰਾਂਤੀਕਾਰੀ ਸਨ, ਜੋ ਵਿਦੇਸ਼ੀ ਰਾਜ ਦੀ ਸਮੂਹ ਸ਼ਕਤੀ ਦਾ ਤਖ਼ਤਾ ਉਲਟਣਾ ਚਾਹੁੰਦੇ ਸਨ ਅਤੇ ਜਿਨ੍ਹਾਂ ਰਾਜ ਅਤੇ ਉਸ ਦੇ ਭਾਈਵਾਲਾਂ ਵਿਰੁੱਧ ਜਨਤਕ ਲਹਿਰ ਖੜ੍ਹੀ ਕੀਤੀ ਸੀ। ਇਸ ਪੁਸਤਕ ਦੀ ਭੂਮਿਕਾ ਲਿਖਣ ਵਾਲਾ ਸਰਦੂਲ ਸਿੰਘ ਕਵੀਸ਼ਰ ਸੰਤ ਨਿਧਾਨ ਸਿੰਘ ਆਲਮ ਨੂੰ ਧੰਨਵਾਦ ਦਿੰਦਾ ਹੈ ਕਿ ਉਸ ਨੇ ਆਧੁਨਿਕ ਸਮਿਆਂ ਦੇ ਇਕ ਸਰਬ-ਉੱਚ ਭਾਰਤੀ ਦਾ ਜੀਵਨ-ਬਿਰਤਾਂਤ ਲਿਖਿਆ ਹੈ। ਬਾਬਾ ਰਾਮ ਸਿੰਘ ਦੀ ਜੀਵਨੀ ਦੀ ਸ਼ਲਾਘਾ ਕਰਦਿਆਂ ਕਵੀਸ਼ਰ ਮਹਿਸੂਸ ਕਰਦਾ ਹੈ ਕਿ ਇਹ ਪਹਿਲੀ ਅਜਿਹੀ ਗੰਭੀਰ ਕੋਸ਼ਿਸ਼ ਹੈ, ਜੋ ਸਾਨੂੰ ਦਸਤਾਵੇਜ਼ੀ ਸਬੂਤਾਂ ਸਹਿਤ ਇਕ ਅਜਿਹੇ ਵਿਅਕਤੀ ਦੇ ਜੀਵਨ ਦਾ ਤਰਕ ਸੰਗਤ ਬਿਰਤਾਂਤ ਪ੍ਰਦਾਨ ਕਰਦੀ ਹੈ ਜਿਸ ਦੇ ਪਾਸ ਹੌਸਲਾ ਸੀ, ਨਿਰੂਪਣ ਸ਼ਕਤੀ ਸੀ, ਜੱਥੇਬੰਦੀ ਬਣਾਉਣ ਦੀ ਸਮਰਥਾ ਸੀ, ਅਜਿਹੇ ਗੁਣ ਸਨ ਜੋ ਕਿਸੇ ਵਿਰਲੇ ਦਾ ਹੀ ਨਸੀਬ ਹੁੰਦੇ ਹਨ।[40]

ਕਵੀਸ਼ਰ ਆਪ ਵੀ ਬਾਬਾ ਰਾਮ ਸਿੰਘ ਨੂੰ ਇਕ ਅਜਿਹੇ ਵਿਅਕਤੀ ਦੇ ਰੂਪ ਵਿਚ ਚਿਤਵਦਾ ਹੈ, ਜਿਸ ਨੇ ਆਪਣੀਆਂ ਕੋਸ਼ਿਸ਼ਾਂ ਜਨ ਸਾਧਾਰਨ ਦੀ ਨੈਤਿਕ ਉੱਨਤੀ, ਆਤਮ-ਸਨਮਾਨ ਅਤੇ ਆਤਮ-ਬਲੀਦਾਨ ਦੀ ਭਾਵਨਾ ਪੈਦਾ ਕਰਨ, ਵਿਦੇਸ਼ੀ ਰਾਜ ਨੂੰ ਧੱਕਾ ਮਾਰ ਕੇ ਸਮਾਨਾਂਤਰ ਸਰਕਾਰ ਖੜ੍ਹੀ ਕਰਨ, ਆਪਣੀ ਆਰਥਿਕ ਗ਼ੁਲਾਮੀ ਤੋਂ ਮੁਕਤੀ ਲਈ ਸਵਦੇਸ਼ੀ ਦਾ ਮਾਰਗ ਅਪਣਾਉਣ, ਸਾਡੀ ਆਜ਼ਾਦੀ 'ਤੇ ਪਾਬੰਦੀ ਲਾਉਣ ਵਾਲੇ ਕਾਨੂੰਨਾਂ ਦੀ ਅਵੱਗਿਆ ਅਤੇ ਰਾਸ਼ਟਰੀ ਕਾਰਜ-ਕਰਮ ਦੇ ਹੋਰ ਕਈ ਮੁੱਦਿਆਂ ਉੱਪਰ ਕੇਂਦ੍ਰਿਤ ਕੀਤੀਆਂ ਸਨ। ਹੁਣ ਜਦੋਂ ਕ੍ਰਾਂਤੀ ਦਾ ਪ੍ਰਚਾਰ ਕਰਨਾ ਕਾਨੂੰਨਨ ਵੈਧ ਕਰਾਰ ਦੇ ਦਿੱਤਾ ਗਿਆ ਹੈ, ਸਤਿਗੁਰੂ ਦੀਆਂ ਇਹ ਕੋਸ਼ਿਸ਼ਾਂ ਕਿੰਨੀਆਂ ਆਧੁਨਿਕ ਅਤੇ ਪ੍ਰਭਾਵਸ਼ਾਲੀ ਜਾਪ ਰਹੀਆਂ ਹਨ।[41]

ਨਿਧਾਨ ਸਿੰਘ ਆਲਮ ਨੇ ਸਤਿਗੁਰੂ ਰਾਮ ਸਿੰਘ ਨੂੰ ਪਹਿਲੇ ਸੁਤੰਤਰਤਾ ਸੰਗਰਾਮੀ ਅਤੇ ਪੰਜਾਬ ਵਿਚ ਨਾ-ਮਿਲਵਰਤਨ ਤੇ ਸਿਵਿਲ ਨਾ-ਫ਼ਰਮਾਨੀ ਲਹਿਰਾਂ ਦੇ ਪਹਿਲੇ ਸੰਦੇਸ਼ਵਾਹਕ ਵੱਜੋਂ ਪ੍ਰਸਤੁਤ ਕੀਤਾ ਹੈ। ਆਲਮ ਨੇ ਕੂਕਾ ਲਹਿਰ ਦਾ ਉਦਗਮ ਅਪ੍ਰੈਲ 1857 ਵਿਚ ਗਠਿਤ ਸੰਤ ਖ਼ਾਲਸਾ ਵਿਚੋਂ ਤਲਾਸ਼ ਕੀਤਾ ਹੈ। ਆਲਮ ਨੇ ਸਤਿਗੁਰੂ ਰਾਮ ਸਿੰਘ ਵੱਲੋਂ ਬਣਾਈ ਸਮਾਨਾਂਤਰ ਸਰਕਾਰ ਦੇ ਵੇਰਵੇ ਵੀ ਦਿੱਤੇ ਹਨ। ਇਸ ਸਰਕਾਰ ਦੇ ਢਾਂਚੇ ਵਿਚ ਸੂਬਾ ਪ੍ਰਣਾਲੀ, ਡਾਕ ਸੇਵਾ, ਨਿਆਂਕਾਰੀ ਪ੍ਰਬੰਧ ਅਤੇ ਕੂਕਿਆਂ ਦੀ ਫੌਜੀ ਸਿਖਲਾਈ ਤੇ ਕੂਕਾ ਰੈਜਮੈਂਟਾਂ ਬਣਾਉਣਾ ਆਦਿ ਸ਼ਾਮਿਲ ਸੀ। ਆਲਮ ਨੇ ਥਰਾਜਵਾਲਾ, ਅੰਮ੍ਰਿਤਸਰ, ਰਾਏਕੋਟ ਅਤੇ ਮਾਲੇਰਕੋਟਲਾ ਦੇ ਸਾਕਿਆਂ ਦਾ ਵਰਨਣ ਵੀ ਕੀਤਾ ਹੈ। ਉਸ ਨੇ ਕੂਕਿਆਂ ਉੱਪਰ ਚੱਲੇ ਸਰਕਾਰੀ ਦਮਨ ਚੱਕਰ, ਅੰਗਰੇਜ਼ਾਂ ਦੁਆਰਾ ਸਤਿਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਸ਼ਰਧਾਲੂਆਂ ਦੀ ਜਲਾ-ਵਤਨੀ ਦਾ ਵਰਨਣ ਵੀ ਕੀਤਾ ਹੈ।

ਇੱਕ ਦਹਾਕੇ ਮਗਰੋਂ ਇੰਦਰ ਸਿੰਘ ਚੱਕਰਵਰਤੀ ਨੇ 'ਮਾਲਵਿੰਦਰ' (1957) ਦੀ

ਰਚਨਾ ਕੀਤੀ, ਜਿਸ ਦਾ ਸ਼ਾਬਦਿਕ ਅਰਥ ਹੈ, ਪੰਜਾਬ ਦੇ ਮਾਲਵਾ ਇਲਾਕੇ ਦਾ ਰਾਜਾ। ਇਹ ਨਾਮਧਾਰੀ ਗੁਰੂ ਰਾਮ ਸਿੰਘ ਦੀ ਜੀਵਨੀ 'ਤੇ ਆਧਾਰਿਤ ਮਹਾਂਕਾਵਿ ਹੈ। ਕਿਤਾਬ ਵਿਚ ਨਾਮਧਾਰੀ ਮਿਸ਼ਨ ਇਨ੍ਹਾਂ ਸ਼ਬਦਾਂ ਵਿਚ ਬਿਆਨ ਕੀਤਾ ਗਿਆ ਹੈ—ਸਤਲੁਜ ਦੇ ਕੰਢੇ 'ਤੇ ਖਲੋ ਕੇ ਉਨ੍ਹਾਂ ਪਾਣੀ ਦੀ ਚੁਲੀ ਭਰੀ ਅਤੇ ਆਖਿਆ "ਸੁਣੋ ਭਰਾਵੋ, ਮੈਂ ਬਾਜ਼ਾਬਤਾ ਸ਼ਪਥ ਲੈਂਦਾ ਹਾਂ ਕਿ ਜਦੋਂ ਤਕ ਮੈਂ ਅੰਗਰੇਜ਼ਾਂ ਨੂੰ ਇਸ ਦੇਸ਼ ਤੋਂ ਬਾਹਰ ਨਹੀਂ ਕੱਢ ਦਿੰਦਾ, ਮੈਂ ਕਿਸੇ ਥਾਂ 'ਤੇ ਵੀ ਆਰਾਮ ਨਾਲ ਨਹੀਂ ਬੈਠਾਂਗਾ।"

20ਵੀਂ ਸਦੀ ਦੇ ਆਖ਼ਰੀ ਪੰਝੀ ਵਰ੍ਹਿਆਂ ਦੌਰਾਨ ਨਾਮਧਾਰੀ ਅਤੇ ਗ਼ੈਰ-ਨਾਮਧਾਰੀ (ਪਰ ਨਾਮਧਾਰੀ ਅਤੇ ਰਾਸ਼ਟਰੀ ਪਰਿਦ੍ਰਿਸ਼ ਦਾ ਅਨੁਸਰਣ ਕਰਦਿਆਂ) ਲੇਖਕਾਂ ਨੇ ਅੰਤ 19ਵੀਂ ਸਦੀ ਦੀ ਕੂਕਾ ਲਹਿਰ ਬਾਰੇ ਉਪਲਬਧ ਪੁਰਾਤੱਤਵਿਕ ਮਵਾਦ ਦੇ ਹਵਾਲੇ ਨਾਲ ਉਨ੍ਹਾਂ ਦੇ ਉਪਦੇਸ਼ਾਂ ਵਿਚੋਂ ਉੱਪਰਲੀਆਂ ਰਾਜਨੀਤਿਕ ਸੁਰਾਂ ਤਲਾਸ਼ ਕਰਨ ਦੇ ਉਦੇਸ਼ ਨਾਲ ਸਤਿਗੁਰੂ ਰਾਮ ਸਿੰਘ ਅਤੇ ਕੂਕਾ ਲਹਿਰ ਬਾਰੇ ਅਨੇਕਾਂ ਪੁਸਤਕਾਂ ਲਿਖੀਆਂ ਹਨ। ਉਨ੍ਹਾਂ ਕੂਕਾ ਲਹਿਰ ਨੂੰ ਸਾਮਰਾਜਵਾਦ ਵਿਰੋਧੀ ਲਹਿਰ ਅਤੇ ਸਤਿਗੁਰੂ ਰਾਮ ਸਿੰਘ ਤੇ ਕੂਕੇ ਸਿੰਘਾਂ ਨੂੰ ਸੁਤੰਤਰਤਾ ਸੰਗ੍ਰਾਮੀਆਂ ਅਤੇ ਦੇਸ਼ ਭਗਤਾਂ ਦੇ ਤੌਰ 'ਤੇ ਪੇਸ਼ ਕੀਤਾ ਹੈ। ਸਭ ਤੋਂ ਪਹਿਲੇ ਗ਼ੈਰ-ਨਾਮਧਾਰੀ ਕ੍ਰਾਂਤੀਕਾਰੀ ਗ਼ਦਰੀ ਬਾਬੇ ਸਨ। ਗ਼ਦਰ ਪਾਰਟੀ ਦੇ ਪ੍ਰਧਾਨ ਬਾਬਾ ਸੋਹਨ ਸਿੰਘ ਭਕਨਾ ਨੇ ਦੇਸ਼ ਭਗਤੀ ਦਾ ਨਾਮਧਾਰੀ ਵਿਰਸਾ ਬਾਬਾ ਕੇਸਰ ਸਿੰਘ ਮੋਹਾਵੇਵਾਲੇ ਤੋਂ ਪ੍ਰਾਪਤ ਕੀਤਾ ਸੀ, ਜਿਸ ਨੇ ਈਸ਼ਵਰ ਭਗਤੀ ਅਤੇ ਦੇਸ਼ ਭਗਤੀ ਦਾ ਸੰਜੋਗ ਬਣਾਇਆ ਸੀ। ਬਾਬਾ ਸੋਹਨ ਸਿੰਘ ਭਕਨਾ ਨੇ ਬਾਬਾ ਕੇਸਰ ਸਿੰਘ ਤੋਂ ਸਿੱਖਿਆ ਸੀ ਕਿ ਬੰਦੇ ਦੇ ਜ਼ਿੰਦਾ ਰਹਿਣ ਲਈ ਇਕੱਲੀ ਧਰਮ ਸਾਧਨਾ ਹੀ ਕਾਫੀ ਨਹੀਂ ਹੁੰਦੀ, ਉਸ ਨੂੰ ਕੁੱਲੀ, ਗੁੱਲੀ ਅਤੇ ਜੁੱਲੀ ਦੀ ਲੋੜ ਵੀ ਹੁੰਦੀ ਹੈ। ਇਕ ਹੋਰ ਗ਼ਦਰੀ ਬਾਬੇ ਜਵਾਲਾ ਸਿੰਘ ਨੇ ਨਾਮਧਾਰੀ ਜੀਵਨ-ਸ਼ੈਲੀ ਅਪਣਾ ਲਈ ਸੀ। ਗ਼ਦਰੀ ਕਵੀਆਂ ਨੇ ਕੂਕੇ ਨਾਇਕਾਂ ਅਤੇ ਉਨ੍ਹਾਂ ਦੇ ਦੇਸ਼ ਭਗਤੀ ਦੇ ਸੋਹਲੇ ਗਾਏ ਸਨ।[43] ਗ਼ਦਰ ਅਤੇ ਬੱਬਰ ਅਕਾਲੀ ਜਿਹੇ ਕ੍ਰਾਂਤੀਕਾਰੀ ਅਤੇ ਨਾ-ਮਿਲਵਰਤਨ ਜਿਹੇ ਨਰਮ ਸੁਭਾਅ ਅੰਦੋਲਨਾਂ ਤੋਂ ਪ੍ਰਭਾਵਿਤ ਹੋ ਕੇ ਗਿਆਨੀ ਕਾਲਾ ਸਿੰਘ ਨੇ 1922 ਵਿਚ ਕੂਕਾ ਸੰਘਰਸ਼ ਨੂੰ ਦੇਸ਼ ਦੀ ਆਜ਼ਾਦੀ ਲਈ ਸੰਘਰਸ਼ ਦੇ ਰੂਪ ਵਿਚ ਵੇਖ ਕੇ ਇਕ ਕਵਿਤਾ ਲਿਖੀ ਸੀ, ਜਿਸ ਦਾ ਸਿਰਲੇਖ ਸੀ 'ਕੂਕਾ ਸਿੰਘ ਅਤੇ ਅੰਗਰੇਜ਼ ਜ਼ਾਤ'। 1923 ਵਿਚ ਬਿਸ਼ਨ ਸਿੰਘ ਨੇ 'ਇਨਕਲਾਬੀ ਕੂਕਾ' ਨਾਂ ਦੀ ਇੱਕ ਪੁਸਤਕ ਪ੍ਰਕਾਸ਼ਿਤ ਕੀਤੀ ਸੀ, ਜਿਸ ਵਿਚ ਉਸ ਨੇ ਕੂਕਾ ਲਹਿਰ ਦਾ ਉਦੇਸ਼ ਦੇਸ਼ ਦੀ ਆਜ਼ਾਦੀ ਦੱਸਿਆ ਸੀ। ਪਰ ਬਾਬਾ ਰਾਮ ਸਿੰਘ ਅਤੇ ਕੂਕਾ ਲਹਿਰ ਦੇ ਕਾਰਜ-ਕਰਮ ਵਿਚਲੀਆਂ ਉੱਪਰਲੀਆਂ ਸਾਮਰਾਜਵਾਦ ਵਿਰੋਧੀ ਸੁਰਾਂ ਦੀ ਪਛਾਣ ਦਾ ਕੰਮ ਸ਼ਹੀਦੇ-ਆਜ਼ਮ ਭਗਤ ਸਿੰਘ ਜ਼ਿੰਮੇ ਰਹਿ ਗਿਆ ਸੀ। ਭਗਤ ਸਿੰਘ ਦਾ ਵਿਸ਼ਵਾਸ਼ ਸੀ ਕਿ ਕੂਕਾ ਲਹਿਰ ਪੰਜਾਬ ਵਿਚ ਅੰਗਰੇਜ਼ਾਂ ਵਿਰੁੱਧ ਪਹਿਲੀ ਕ੍ਰਾਂਤੀ ਸੀ। ਉਸ ਦਾ ਇਹ ਵਿਸ਼ਵਾਸ਼ ਵੀ ਸੀ ਕਿ ਬਾਬਾ ਰਾਮ ਸਿੰਘ ਨਾ-ਮਿਲਵਰਤਨ ਲਹਿਰ ਦਾ ਪਹਿਲਾ ਸੰਦੇਸ਼ਵਾਹਕ ਸੀ। ਬਹੁਤ ਪਹਿਲਾਂ, 1928 ਵਿਚ, ਭਗਤ ਸਿੰਘ ਨੇ ਲਿਖਿਆ ਸੀ ਕਿ "ਪੰਜਾਬ ਅੰਦਰ ਆਜ਼ਾਦੀ ਲਈ ਪਹਿਲਾ ਸੰਘਰਸ਼ ਕੂਕਾ ਲਹਿਰ ਦੇ

ਸ਼ੁਰੂ ਹੋਣ ਨਾਲ ਹੋਇਆ ਸੀ। ਜੇਕਰ ਅਸੀਂ ਲਹਿਰ ਦੀ ਤਫ਼ਸੀਲ 'ਤੇ ਝਾਤ ਪਾਈਏ ਤਾਂ ਭਾਰਤ ਵਿਚੋਂ ਅੰਗਰੇਜ਼ਾਂ ਨੂੰ ਕੱਢ ਬਾਹਰ ਕਰਨ ਲਈ ਇਹ ਬਹੁਤ ਮਹੱਤਵਪੂਰਨ ਰਾਜਨੀਤਿਕ ਲਹਿਰ ਸੀ। ਉੱਨੀਵੀਂ ਸਦੀ ਦੇ ਮਗਰਲੇ ਅੱਧ ਦੌਰਾਨ ਪੰਜਾਬ ਵਿਚ ਇਹ ਪਹਿਲੀ ਅਤੇ ਇੱਕੋ-ਇੱਕ ਬਰਤਾਨਵੀ ਸਾਮਰਾਜ ਵਿਰੋਧੀ ਲਹਿਰ ਸੀ।"[44] ਮਗਰੋਂ ਜਵਾਹਰ ਲਾਲ ਨਹਿਰੂ ਅਤੇ ਬਾਬੂ ਰਾਜਿੰਦਰ ਪ੍ਰਸਾਦ ਜਿਹੇ ਕਾਂਗਰਸੀ ਨੇਤਾਵਾਂ ਨੇ ਨਾ-ਮਿਲਵਰਤਨ ਅਤੇ ਸਵਦੇਸ਼ੀ ਸੰਕਲਪ 19ਵੀਂ ਸਦੀ ਦੀ ਕੂਕਾ ਲਹਿਰ ਉੱਪਰ ਲਾਗੂ ਕੀਤੇ।

ਕਿਧਰੇ ਆ ਕੇ 1958 ਵਿਚ ਜਸਵੰਤ ਸਿੰਘ ਜੱਸ ਨੇ ਪੰਜਾਬੀ ਭਾਸ਼ਾ ਵਿਚ 'ਬਾਬਾ ਰਾਮ ਸਿੰਘ ਨਾਮਧਾਰੀ' ਨਾਂ ਦੀ ਬਾਬਾ ਰਾਮ ਸਿੰਘ ਦੀ ਪਹਿਲੀ ਜੀਵਨੀ ਲਿਖੀ। ਉਸ ਨੇ ਬਾਬਾ ਰਾਮ ਸਿੰਘ ਨੂੰ ਸਿੱਖ ਕੌਮ ਦੇ ਅਜਿਹੇ ਅਧਿਆਤਮਿਕ ਆਗੂ ਦੇ ਤੌਰ 'ਤੇ ਪੇਸ਼ ਕੀਤਾ, ਜਿਸ ਨੇ ਦੇਸ਼ ਪ੍ਰੇਮ ਦੀ ਭਾਵਨਾ ਜਗਾਈ ਸੀ ਅਤੇ ਵਿਦੇਸ਼ੀ ਹਕੂਮਤ ਨਾਲ ਲੋਹਾ ਲੈਣ ਲਈ ਇਕ ਅੰਦੋਲਨ ਲਾਮਬੰਦ ਕੀਤਾ ਸੀ। ਜੱਸ ਦਾ ਮੰਨਣਾ ਹੈ ਕਿ ਇਹ ਬਾਬਾ ਰਾਮ ਸਿੰਘ ਹੀ ਸਨ, ਜਿਨ੍ਹਾਂ ਨੇ ਬਰਤਾਨਵੀ ਰਾਜ ਅਤੇ ਉਸ ਦੀਆਂ ਪ੍ਰਸ਼ਾਸਨਿਕ ਤੇ ਸੱਭਿਆਚਾਰਕ ਸੰਸਥਾਵਾਂ ਦੇ ਬਾਈਕਾਟ ਲਈ ਨਾ-ਮਿਲਵਰਤਨ ਲਹਿਰ ਸ਼ੁਰੂ ਕੀਤੀ ਸੀ। ਇਸ ਤੋਂ ਇਲਾਵਾ ਬਾਬਾ ਰਾਮ ਸਿੰਘ ਉਹ ਸਮਾਜ ਸੁਧਾਰਕ ਸਨ, ਜਿਨ੍ਹਾਂ ਭਾਰਤੀਆਂ ਨੂੰ ਪਦਾਰਥਵਾਦ ਅਤੇ ਨਾਸਤਿਕਤਾ ਦੇ ਪ੍ਰਭਾਵ ਤੋਂ ਬਚਾਉਣ ਦਾ ਯਤਨ ਕੀਤਾ ਸੀ। ਉਨ੍ਹਾਂ ਭਾਰਤੀਆਂ ਨੂੰ ਬਾਲੜੀ-ਹੱਤਿਆ, ਬਾਲ ਵਿਆਹ ਅਤੇ ਵਿਭਚਾਰੀ ਜੀਵਨ ਤੋਂ ਮੁਕਤੀ ਦਿਵਾਉਣ ਦਾ ਯਤਨ ਵੀ ਕੀਤਾ ਸੀ। ਸਭ ਤੋਂ ਉੱਪਰ ਇਹ ਕਿ ਉਨ੍ਹਾਂ ਲੋਕਾਂ ਨੂੰ ਈਮਾਨਦਾਰ ਸਾਧਨਾਂ ਤੋਂ ਰੋਜ਼ੀ-ਰੋਟੀ ਕਮਾਉਣ ਅਤੇ ਪ੍ਰਭੂ ਨਾਮ ਦੀ ਸਾਧਨਾ ਕਰਨ ਦਾ ਉਪਦੇਸ਼ ਦਿੱਤਾ ਸੀ।

ਜਸਵੰਤ ਸਿੰਘ ਨੇ ਇਹ ਜੀਵਨੀ ਸਾਹਿਤਕ ਅਤੇ ਅਖ਼ਬਾਰੀ ਸ੍ਰੋਤਾਂ ਅਤੇ ਪ੍ਰਕਾਸ਼ਿਤ ਅਪ੍ਰਥਮ ਪੁਸਤਕਾਂ ਦੇ ਆਧਾਰ 'ਤੇ ਲਿਖੀ ਸੀ। ਜਸਵੰਤ ਸਿੰਘ ਦੀ ਇਸ ਜੀਵਨੀ ਦੀ ਵਿਸ਼ੇਸ਼ਤਾ ਇਹ ਹੈ ਕਿ ਉਸ ਨੇ ਰਾਸ਼ਟਰੀ ਸੰਦਰਭ ਵਿਚ ਬਾਬਾ ਰਾਮ ਸਿੰਘ ਦੀ ਅਗਵਾਈ ਹੇਠਾਂ ਚੱਲੀ ਕੂਕਾ ਲਹਿਰ ਦਾ ਉਦਗਮ, ਦਿਸ਼ਾ ਅਤੇ ਕਾਮਯਾਬੀ ਬਿਆਨ ਕੀਤੀ ਹੈ।[45]

1965 ਵਿਚ ਫੌਜਾ ਸਿੰਘ ਅਤੇ ਐਮ. ਐਮ. ਆਹਲੂਵਾਲੀਆ ਨੇ ਕ੍ਰਮਵਾਰ ਆਪਣੀਆਂ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ। ਫੌਜਾ ਸਿੰਘ ਨੇ "ਕੂਕਾ ਮੂਵਮੈਂਟ : ਏਨ ਇੰਪੌਰਟੈਂਟ ਫੇਜ਼ ਇਨ ਪੰਜਾਬਜ਼ ਰੋਲ ਇਨ ਇੰਡੀਆਜ਼ ਸਟ੍ਰਗਲ ਫ਼ਾਰ ਫ੍ਰੀਡਮ" ਨਾਂ ਦੀ ਪੁਸਤਕ ਲਿਖੀ ਅਤੇ ਆਹਲੂਵਾਲੀਆ ਨੇ 'ਕੂਕਾਜ਼—ਦੀ ਫ੍ਰੀਡਮ ਫਾਈਟਰਜ਼ ਆਫ਼ ਪੰਜਾਬ' ਨਾਂ ਦੀ। ਉਨ੍ਹਾਂ ਦੀ ਦਲੀਲ ਇਹ ਸੀ ਕਿ ਬਾਬਾ ਰਾਮ ਸਿੰਘ ਦੁਆਰਾ ਚਲਾਇਆ ਸਮਾਜਿਕ-ਧਾਰਮਿਕ ਸੁਧਾਰਾਂ ਦਾ ਕਾਰਜ-ਕਰਮ ਬੁਨਿਆਦੀ ਤੌਰ 'ਤੇ ਰਾਜਨੀਤਿਕ ਉਦੇਸ਼ਾਂ ਲਈ ਕੀਤਾ ਮੁੱਢਲਾ ਕੰਮ ਸੀ। ਫੌਜਾ ਸਿੰਘ ਦੇ ਸ਼ਬਦਾਂ ਵਿਚ :-

"ਕੂਕਾ ਲਹਿਰ ਸ਼ੁਰੂ ਕਰਨ ਦਾ ਮੁੱਖ ਉਦੇਸ਼ ਰਾਜਨੀਤਿਕ ਸੀ,

> ਹਾਲਾਂਕਿ ਧਾਰਮਿਕ ਅਤੇ ਸਮਾਜਿਕ ਸੁਧਾਰਾਂ 'ਤੇ ਬਹੁਤ ਜ਼ਿਆਦਾ ਬਲ ਦਿੱਤਾ ਗਿਆ ਸੀ, ਜਿਸ ਨੂੰ ਮਿਥੇ ਹੋਏ ਰਾਜਨੀਤਿਕ ਟੀਚੇ ਦੀ ਪ੍ਰਾਪਤੀ ਲਈ ਅਤਿਅੰਤ ਜ਼ਰੂਰੀ ਸਮਝਿਆ ਗਿਆ। ਪਰ ਸ਼ੁਰੂ ਹੋਣ ਤੋਂ ਲੈ ਕੇ ਕੁਝ ਸਮੇਂ ਤਕ ਇਸ ਲਹਿਰ ਦੀ ਰਾਜਨੀਤਿਕ ਪ੍ਰਤੀਬੱਧਤਾ ਬਹੁਤੀ ਸਪਸ਼ਟ ਨਹੀਂ ਸੀ। ਘੱਟੋ-ਘੱਟ ਸ਼ੁਰੂ-ਸ਼ੁਰੂ ਵਿਚ ਤਾਂ ਕੁਝ ਲੋਕਾਂ ਨੂੰ ਇਸ ਤੋਂ ਇਹ ਭਰਮ ਪੈਦਾ ਹੋਇਆ ਕਿ ਇਹ ਰਾਜਨੀਤਿਕ ਲਹਿਰ ਨਹੀਂ ਸੀ। ਸਥਿਤੀ ਬਾਰੇ ਤੱਥ ਇਸ ਵਿਚਾਰ ਨੂੰ ਵਿਸ਼ਵਾਸ਼ ਯੋਗ ਬਣਾਉਂਦੇ ਹਨ।"[46]

ਅੰਗਰੇਜ਼ ਅਫ਼ਸਰਾਂ ਦੇ ਮੁਲਾਂਕਣ ਨਾਲ ਸਹਿਮਤੀ ਪ੍ਰਗਟ ਕਰਦਿਆਂ ਫੌਜਾ ਸਿੰਘ ਨੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਦੀ ਟਿੱਪਣੀ ਉਧੱਰਿਤ ਕੀਤੀ ਹੈ, ਜੋ ਮਹਿਸੂਸ ਕਰਦਾ ਸੀ ਕਿ :-

> "ਕੂਕਾ ਸਿਧਾਂਤ ਦਾ ਮੁੱਢਲਾ ਸਰੂਪ ਕੁਝ ਵੀ ਰਿਹਾ ਹੋਵੇ ਪਰ ਹੁਣ ਉਨ੍ਹਾਂ ਦਾ ਕਿਰਦਾਰ ਰਾਜਨੀਤਿਕ ਬਣ ਚੁੱਕਾ ਹੈ। ਉਨ੍ਹਾਂ ਦੇ ਅਨੁਯਾਈ ਇਸ ਦੇ ਆਗੂਆਂ ਦੇ ਮਨਸੂਬਿਆਂ ਨੂੰ ਵੱਧ-ਘੱਟ ਪੰਜਾਬ ਵਿਚ ਸਿੱਖ ਸ਼ਕਤੀ ਦੀ ਬਹਾਲੀ ਦੇ ਯਤਨ ਸਮਝਦੇ ਹਨ।"[47]

ਇਹੋ ਉਹ ਧਾਰਨਾ ਸੀ ਜੋ ਫੌਜਾ ਸਿੰਘ ਨੇ ਬਾਬਾ ਰਾਮ ਸਿੰਘ ਦੇ ਉਪਦੇਸ਼ਾਂ ਤੋਂ ਬਣਾਈ ਸੀ ਅਤੇ ਆਪਣੀ ਦਲੀਲ ਨੂੰ ਵਿਆਪਕ ਪੁਰਾਤੱਤਵਿਕ ਸ੍ਰੋਤਾਂ ਨਾਲ ਪ੍ਰਮਾਣਿਤ ਕੀਤਾ ਸੀ। ਇਸੇ ਤਰ੍ਹਾਂ ਐਮ. ਐਮ. ਆਹਲੂਵਾਲੀਆ ਕੂਕੇ ਸਿੱਖਾਂ ਨੂੰ ਭਾਰਤੀ ਸੁਤੰਤਰਤਾ ਸੰਘਰਸ਼ ਦੇ ਮੋਢੀ ਕਰਾਰ ਦਿੰਦਾ ਹੈ। ਗੁਰੂ ਰਾਮ ਸਿੰਘ ਨੂੰ ਸ਼ਰਧਾਂਜਲੀ ਦਿੰਦਿਆਂ ਉਹ ਆਖਦਾ ਹੈ ਕਿ :-

> "ਗੁਰੂ ਰਾਮ ਸਿੰਘ ਨੂੰ ਦੁਨੀਆ ਦੇ ਉਨ੍ਹਾਂ ਮਹਾਂਪੁਰਖਾਂ ਵਿਚ ਸਥਾਨ ਪ੍ਰਾਪਤ ਹੈ, ਜਿਨ੍ਹਾਂ ਆਪਣੇ ਵਿਸ਼ਵਾਸ਼ਾਂ ਲਈ ਨੁਕਸਾਨ ਉਠਾਏ ਅਤੇ ਆਪਣੀ ਨਿਸ਼ਠਾ ਦੀ ਵੇਦੀ 'ਤੇ ਜਿਨ੍ਹਾਂ ਦੀ ਕੁਰਬਾਨੀ ਕੇਵਲ ਇਕ ਨਵੇਕਲੀ ਘਟਨਾ ਨਹੀਂ ਹੈ। ਨਿਪੁੰਨ ਦੇਸ਼ ਭਗਤਾਂ ਅਤੇ ਇਮਾਨਦਾਰ ਆਗੂਆਂ ਵਾਂਗ ਗੁਰੂ ਰਾਮ ਸਿੰਘ ਆਪਣੇ ਕੰਮਾਂ ਰਾਹੀਂ, ਤਕਲੀਫ਼ਾਂ ਝੱਲ ਕੇ, ਮਹਤੱਵਪੂਰਨ ਸਥਾਨ ਤਕ ਪੁੱਜੇ ਸਨ। ਉਨ੍ਹਾਂ ਦਾ ਸੁਭਾਅ ਨੇਕ ਸੀ ਅਤੇ ਚਰਿੱਤਰ ਬੇਦਾਗ। ਉਹ ਇਕ ਅਜਿਹੀ ਕਮਾਲ ਦੀ ਅਦੁੱਤੀ ਸ਼ਖ਼ਸੀਅਤ ਸਨ, ਜਿਨ੍ਹਾਂ ਦੀ ਮਰਦਾਨਗੀ ਹਨੇਰੇ ਦੀ ਘੜੀ ਵਿਚ ਪਰਮ ਉਜੱਲ ਲੋਅ ਵਾਂਗ ਮੱਚੀ ਸੀ।"[48]

ਡਬਲਿਊ. ਐਚ. ਮੈਕਲੋਡ ਨੇ 'ਦੀ ਕੂਕਾਜ਼ : ਏ ਮਿਲੀਨੇਰੀਅਨ ਸੈਕਟ ਆਫ਼ ਪੰਜਾਬ' ਲਿਖੀ ਅਤੇ ਨਾਮਧਾਰੀ ਗੁਰੂ ਰਾਮ ਸਿੰਘ ਦੀ ਦਿੱਵ ਸ਼ਖ਼ਸੀਅਤ ਵਿਚ ਇਕ ਪ੍ਰਭਾਮੰਡਲ ਦਾ ਇਜ਼ਾਫ਼ਾ ਕਰ ਦਿੱਤਾ। 'ਮਿਲੀਨੇਰਿਅਨ' (ਹਜ਼ਾਰ ਬਰਸੀ) ਸ਼ਬਦ ਦਾ ਪ੍ਰਯੋਗ ਉਨ੍ਹਾਂ ਧਾਰਮਿਕ ਅੰਦੋਲਨਾਂ ਨੂੰ ਚਿਤ੍ਰਿਤ ਕਰਨ ਲਈ ਕੀਤਾ ਜਾਂਦਾ ਹੈ, ਜੋ ਦੁਨੀਆ ਦੀ ਸਮੂਹਿਕ, ਅੱਟਲ, ਸੰਪੂਰਨ ਅਤੇ ਅੰਤਮ ਮੁਕਤੀ ਦੀ ਆਸ ਕਰਦੇ ਹਨ।[49] ਮੈਕਲੋਡ ਉੱਨੀਵੀਂ ਸਦੀ

ਦੇ ਪੰਜਾਬ ਦੇ ਸਮਕਾਲੀ ਸਮਾਜਿਕ-ਆਰਥਿਕ ਹਾਲਾਤ ਲਈ ਇਸ ਸ਼ਬਦ ਦੀ ਵਰਤੋਂ ਕਰਦਾ ਹੈ। ਉਹ ਮਹਿਸੂਸ ਕਰਦਾ ਹੈ ਕਿ ਕਿਸਾਨ ਅਤੇ ਦਸਤਕਾਰ ਵਰਗਾਂ ਵਿਚ ਆਮ ਸਮਾਜਿਕ ਅਸੰਤੋਖ ਫੈਲਿਆ ਹੋਇਆ ਸੀ। ਜੱਟ ਸਿੱਖ ਕਾਸ਼ਤਕਾਰ ਅਤੇ ਦਸਤਕਾਰ ਉਸ ਕਿਰਸਾਨੀ ਸੰਕਟ ਦਾ ਸ਼ਿਕਾਰ ਹੋ ਰਹੇ ਸਨ, ਜਿਸ ਦਾ ਸਰਬ ਵਿਆਪਕ ਸਿੱਟਾ ਕਰਜ਼ਦਾਰੀ ਅਤੇ ਵਾਹੀ-ਬੀਜੀ ਜ਼ਮੀਨ ਤੋਂ ਵਾਂਝਿਆਂ ਹੋਣਾ ਸੀ। ਇਹੋ ਉਹ ਸੰਦਰਭ ਹੈ ਜਿਸ ਵਿਚ ਬਾਬਾ ਰਾਮ ਸਿੰਘ ਮੰਚ 'ਤੇ ਆਉਂਦੇ ਹਨ ਅਤੇ ਸਿੱਖਾਂ ਨੂੰ ਮਸੀਹਾ ਬਣ ਕੇ ਸੰਦੇਸ਼ ਦਿੰਦੇ ਹਨ। ਹਜ਼ਾਰਾਂ ਜੱਟ ਸਿੱਖ ਕਿਸਾਨਾਂ ਅਤੇ ਦਸਤਕਾਰ ਵਰਗਾਂ ਨੇ ਇਸ ਸੰਦੇਸ਼ 'ਤੇ ਹੁੰਗਾਰਾ ਭਰਿਆ। ਨਾਮਧਾਰੀ ਗੁਰੂ ਰਾਮ ਸਿੰਘ ਆਪਣੇ ਸ਼ਰਧਾਲੂਆਂ ਦੇ ਅਸੰਤੋਖ ਨੂੰ ਵਿਸ਼ੇਸ਼ ਅਧਿਕਾਰ ਪ੍ਰਾਪਤ ਜਾਗੀਰਦਾਰ ਅਤੇ ਪੁਜਾਰੀ ਵਰਗਾਂ ਵਿਰੁੱਧ ਸੰਚਾਲਿਤ ਕਰ ਸਕੇ ਸਨ।

ਸੰਖੇਪ ਵਿਚ ਆਖੀਏ ਤਾਂ ਸਾਨੂੰ ਨਾਮਧਾਰੀ, ਗ਼ੈਰ-ਨਾਮਧਾਰੀ, ਵਿਦਵਾਨਾਂ ਅਤੇ ਇਤਿਹਾਸਕਾਰਾਂ ਦੁਆਰਾ ਪ੍ਰਸਤੁਤ ਕੀਤੇ ਗਏ ਨਾਮਧਾਰੀ ਗੁਰੂ ਰਾਮ ਸਿੰਘ ਦੇ ਵਿਅਕਤਿੱਤਵ ਵਿਚ ਇਕ ਰੂਪਾਂਤਰਣ ਵਿਖਾਈ ਦਿੰਦਾ ਹੈ। ਸਰਕਾਰੀ ਤੰਤਰ ਦੁਆਰਾ ਕੂਕੇ ਸਿੱਖਾਂ ਨੂੰ ਹਾਸ਼ੀਏ 'ਤੇ ਲਿਜਾ ਸੁੱਟਣ ਦੀਆਂ ਕੋਸ਼ਿਸ਼ਾਂ ਦੌਰਾਨ ਬਾਰਾਂਮਾਹੇ ਅਤੇ ਗੁਰ ਬਿਲਾਸ ਸਾਹਿਤ ਰਚਨ ਵਾਲੇ ਨਾਮਧਾਰੀ ਲੇਖਕਾਂ ਨੇ ਸਮਾਜਿਕ-ਰਾਜਨੀਤਿਕ ਤਕਾਜ਼ੇ ਬੁੱਝੇ, ਸੰਘਰਸ਼ ਨੂੰ ਸਿਰਜਨਾਤਮਕ ਕਲਪਨਾ ਪ੍ਰਦਾਨ ਕੀਤੀ ਅਤੇ ਉੱਤਮ ਢੰਗ ਨਾਲ ਰਾਜਨੀਤਿਕ ਅਵਸਥਾ ਦੇ ਹਾਣ ਦੇ ਹੋ ਕੇ ਵਿਖਾਇਆ। ਸ਼ੁਰੂ ਦੇ ਪੜਾਅ 'ਤੇ ਨਾਮਧਾਰੀ ਲੇਖਕਾਂ ਨੇ ਆਪਣੇ ਗੁਰੂ ਨੂੰ ਇਕ ਅਜਿਹੇ ਧਰਮ ਪੁਰਖ, ਅਕਾਲ ਪੁਰਖ ਦੇ ਦੂਤ ਦੇ ਰੂਪ ਵਿਚ ਪ੍ਰਸਤੁਤ ਕੀਤਾ, ਜਿਸ ਨੇ ਇਲਾਹੀ ਮਿਸ਼ਨ ਚਲਾਇਆ, ਚਮਤਕਾਰ ਕੀਤੇ, ਹਨੇਰ ਅਤੇ ਅਗਿਆਨ ਮਿਟਾਇਆ, ਜ਼ਾਲਿਮਾਂ ਅਤੇ ਉਨ੍ਹਾਂ ਦੇ ਸ਼ੋਸ਼ਣ ਦਾ ਅੰਤ ਕੀਤਾ ਅਤੇ ਧਰਮ ਦੀ ਪੁਨਰ-ਸਥਾਪਨਾ ਕੀਤੀ। ਨਾਮਧਾਰੀ ਸਮਾਜ ਦੀ ਖ਼ੁਦਮੁਖ਼ਤਾਰ ਸਮੂਹਿਕ ਚੇਤਨਾ ਨੂੰ ਅਭਿਵਿਅਕਤੀ ਦਿੰਦਿਆਂ ਇਨ੍ਹਾਂ ਲੇਖਕਾਂ ਨੇ ਆਖਿਆ ਕਿ ਸਤਿਗੁਰੂ ਰਾਮ ਸਿੰਘ ਨੇ ਅਧਰਮ ਦੇ ਸਮੇਂ ਤੀਸਰਾ ਪੰਥ ਬਣਾਇਆ ਸੀ। ਇਨ੍ਹਾਂ ਆਪਣੇ ਸਤਿਗੁਰੂ ਨੂੰ ਉਨ੍ਹਾਂ ਦੇ ਵਿਰੋਧੀਆਂ ਤੋਂ ਉੱਚਾ ਚੁੱਕ ਕੇ ਉਨ੍ਹਾਂ ਦੀ ਅਧਿਆਤਮਿਕ ਅਤੇ ਸੰਸਾਰਿਕ ਸਰਦਾਰੀ ਵੀ ਕਾਇਮ ਕੀਤੀ। ਇਨ੍ਹਾਂ ਵਿਚੋਂ ਕੁੱਝ ਲੇਖਕਾਂ ਨੇ ਆਪਣੇ ਅਧਿਆਤਮਿਕ ਗੁਰੂਆਂ ਨੂੰ ਗੁਰੂ ਦਾ ਦਰਜਾ ਦੇਣ ਲਈ ਸਿੱਖ ਇਤਿਹਾਸ ਦਾ ਸਹਾਰਾ ਵੀ ਲਿਆ। ਇਸੇ ਤਰ੍ਹਾਂ ਨਾਮਧਾਰੀ, ਗ਼ੈਰ-ਨਾਮਧਾਰੀ ਲੇਖਕਾਂ ਅਤੇ ਰਾਜਨੀਤਿਕ ਤੌਰ 'ਤੇ ਸਰਗਰਮ ਵਿਅਕਤੀਆਂ ਦੀਆਂ ਲਿਖਤਾਂ ਵਿਚ ਨਾਮਧਾਰੀ ਗੁਰੂ ਸ਼ੁਰੂ ਵੀਹਵੀਂ ਸਦੀ ਵਿਚ ਸਵਦੇਸ਼ੀ ਅਤੇ ਨਾ-ਮਿਲਵਰਤਨ ਲਹਿਰਾਂ ਦੇ ਸੰਦੇਸ਼ਵਾਹਕ ਦੇ ਤੌਰ 'ਤੇ ਪੇਸ਼ ਕੀਤੇ ਜਾਣ ਲੱਗੇ। ਉਨ੍ਹਾਂ ਦੇ ਕਾਰਜ-ਕਰਮ ਵਿਚ ਸਾਮਰਾਜ ਵਿਰੋਧੀ ਉੱਪਰਲੀਆਂ ਸੁਰਾਂ ਤਲਾਸ਼ ਕਰਨ ਵਾਲੇ ਗ਼ਦਰੀ ਬਾਬੇ ਅਤੇ ਸਮਾਜਵਾਦੀ ਕ੍ਰਾਂਤੀਕਾਰੀ ਸਨ। ਉਹ ਉਨ੍ਹਾਂ ਨੂੰ ਇਕ ਮਹਾਨ ਦੇਸ਼ ਭਗਤ ਅਤੇ ਉਨ੍ਹਾਂ ਦੇ ਅਨੁਯਾਈਆਂ ਨੂੰ ਸੁਤੰਤਰਤਾ-ਸੰਗ੍ਰਾਮੀਆਂ ਵੱਜੋਂ ਯਾਦ ਕਰਨ ਲੱਗੇ। ਨਾਮਧਾਰੀ ਗੁਰੂ ਰਾਮ ਸਿੰਘ ਦੀ ਸ਼ਖ਼ਸੀਅਤ ਨੂੰ ਖ਼ਾਲਸਾ ਰਾਜ ਦੇ ਸਮਰਥਕ ਤੋਂ ਰਾਸ਼ਟਰੀ ਨਾਇਕ ਬਣਾਉਣ ਦੀ ਦਿਸ਼ਾ ਵਿਚ ਇਹ ਇੱਕ ਵੱਡਾ ਕਦਮ ਸੀ।

## ਹਵਾਲੇ ਅਤੇ ਟਿੱਪਣੀਆਂ

1. ਤਾਰਾ ਸਿੰਘ ਅਣਜਾਣ (ਸੰਪਾਦਕ) : 'ਰਾਮ ਵਿਯੋਗੀਆਂ ਦੇ ਬਾਰਾਂਮਾਹ' : ਭੈਣੀ ਸਾਹਿਬ, ਲੁਧਿਆਣਾ : 1995.
2. ਹਰਬੰਸ ਸਿੰਘ : 'ਦੀ ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ' : ਭਾਗ-I : ਪੰਜਾਬੀ ਯੂਨੀਵਰਸਿਟੀ, ਪਟਿਆਲਾ : 1995 : ਪੰਨਾ 282.
3. ਤਾਰਾ ਸਿੰਘ ਅਣਜਾਣ : ਪੰਨਾ 39.
4. ਰਤਨ ਸਿੰਘ ਜੱਗੀ : 'ਦਸ਼ਮ ਗ੍ਰੰਥ ਦਾ ਕ੍ਰਿਤਿਤੱਵ' : ਪੰਜਾਬੀ ਸਾਹਿਤ ਸਭਾ, ਨਵੀਂ ਦਿੱਲੀ : 1996; ਰੌਬਿਨ ਰਿਨੇਹਾਰਟ : 'ਸਟ੍ਰੈਟਜੀਜ਼ ਫ਼ਾਰ ਇੰਟਰਪ੍ਰੈਟਿੰਗ ਦੀ ਦਸ਼ਮ ਗ੍ਰੰਥ'; 'ਸਿੱਖਿਜ਼ਮ ਐਂਡ ਹਿਸਟਰੀ' (ਪਸ਼ੌਰਾ ਸਿੰਘ ਅਤੇ ਐਨ. ਜੀਰਾਲਡ ਬਾਰੀਅਰ) : ਆਕਸਫੋਰਡ ਯੂਨੀਵਰਸਿਟੀ ਪ੍ਰੈਸ : 2004; ਪੰਨੇ 135-150 ਵੀ ਵੇਖੋ ।
5. ਤਾਰਾ ਸਿੰਘ ਅਣਜਾਣ : ਪੰਨੇ 30-31, 46-47.
6. ਉਪਰੋਕਤ : ਪੰਨੇ 23-24,52-53.
7. ਉਹੀ
8. ਉਪਰੋਕਤ : ਪੰਨੇ 49-50 (ਸੰਤ ਨਿਹਾਲ ਸਿੰਘ).
9. ਹਿਊ ਮੈਕਲੋਡ : 'ਸਿੱਖਿਜ਼ਮ' : ਪੈਂਗੁਅਨ ਬੁਕਸ : 1997 : ਪੰਨਾ 181.
10. ਇਸ ਸੰਬੰਧ ਵਿਚ ਨਿਧਾਨ ਸਿੰਘ ਆਲਮ ਨੇ ਉੱਦਮ ਕੀਤਾ ਅਤੇ 1947 ਵਿਚ ਪੰਜਾਬ ਦੀ ਵੰਡ ਤੋਂ ਪਹਿਲਾਂ 'ਜੁਗ ਪਲਟਾਊ ਸਤਿਗੁਰੂ' ਦੀ ਰਚਨਾ ਕੀਤੀ । ਇਹ ਡਾ. ਗੰਡਾ ਸਿੰਘ ਦੀ 'ਕੂਕਿਆਂ ਦੀ ਵਿਥਿਆ' (1944) ਦਾ ਪ੍ਰਤੀਪੱਖ ਸੀ ।
11. ਉਪਰੋਕਤ : ਪੰਨੇ 33-34, 37, 40-41; ਤੁਲਨਾ ਕਰਨ ਲਈ ਵੇਖੋ ਡਬਲਿਊ. ਐਚ. ਮੈਕਲੋਡ : 'ਸਿੱਖਸ ਆਫ਼ ਦੀ ਖਾਲਸਾ', 'ਏ ਹਿਸਟਰੀ ਆਫ਼ ਖਾਲਸਾ ਰਹਿਤ' : ਆਕਸਫੋਰਡ : 2005 (ਪੇਪਰ ਬੈਕ)
12. 'ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ' : ਪੰਨੇ 71-77.
13. ਉਪਰੋਕਤ : ਪੰਨੇ 24-31.
14. ਹਿੰਦੂ ਧਰਮ ਅਨੁਸਾਰ ਕਿਸੇ ਵੀ ਦੇਵਤਾ ਦੀ ਹੈਸੀਅਤ ਉਸ ਨੂੰ ਪ੍ਰਾਪਤ ਇਨ੍ਹਾਂ ਕਲਾਵਾਂ ਦੀ ਗਿਣਤੀ ਦੇ ਆਧਾਰ 'ਤੇ ਨਿਸ਼ਚਿਤ ਕੀਤੀ ਜਾਂਦੀ ਹੈ । ਭਾਈ ਕਾਨ੍ਹ ਸਿੰਘ ਨਾਭਾ : 'ਮਹਾਨ ਕੋਸ਼' : ਭਾਸ਼ਾ ਵਿਭਾਗ ਪੰਜਾਬ, ਪਟਿਆਲਾ : 1988 (ਪੁਨਰ ਪ੍ਰਕਾਸ਼ਨ) : ਪੰਨਾ 234.
15. 'ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ' : ਪੰਨੇ 133-36.
16. ਜਸਵਿੰਦਰ ਸਿੰਘ ਦਾ ਵਿਚਾਰ ਹੈ ਕਿ ਪਿੰਡ ਬਾਹੋਵਾਲ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਹੈ, ਗੁਰਦਾਸਪੁਰ ਵਿਚ ਨਹੀਂ, ਜਿਸ ਦਾ ਦਾਅਵਾ ਇੱਕ ਨਾਮਧਾਰੀ ਲੇਖਕ ਨੇ ਕੀਤਾ ਹੈ । ਜਸਵਿੰਦਰ ਸਿੰਘ (ਸੰਪਾਦਕ) 'ਸਤਿਗੁਰੂ ਬਿਲਾਸ' : ਭਾਗ-I : ਭੈਣੀ ਸਾਹਿਬ, ਲੁਧਿਆਣਾ : 2002 : ਪੰਨਾ 8.
17. ਕਲਾਲ ਮੁਸਲਮਾਨ ਜੱਟ ਵੀ ਸਨ ਅਤੇ ਹਿੰਦੂ ਰਾਜਪੂਤ ਵੀ । ਉਹ ਲਾਹੌਰ ਦੇ ਪਿੰਡ ਆਹਲੂ ਤੋਂ ਹੋਣ ਕਾਰਨ ਆਹਲੂਵਾਲੀਆ ਵੀ ਅਖਵਾਉਂਦੇ ਸਨ । ਉਹ ਅਕਸਰ ਸਿੱਖ ਧਰਮ ਅਪਣਾਉਂਦੇ ਰਹਿੰਦੇ ਸਨ । ਪੇਸ਼ੇ ਵੱਜੋਂ ਉੱਨੀਵੀਂ ਸਦੀ ਵਿਚ ਉਹ ਛੋਟੇ ਕਾਸ਼ਤਕਾਰ ਅਤੇ ਸੁਰਾਕਾਰ ਸਨ । 'ਏ ਗਲੌਸਰੀ ਆਫ਼ ਟ੍ਰਾਈਬਜ਼ ਐਂਡ ਕਾਸਟਸ ਆਫ਼ ਪੰਜਾਬ ਐਂਡ ਨੌਰਥ-ਵੈਸਟ ਫ੍ਰੰਟੀਅਰ' (ਈ. ਓ. ਮੈਕਲਾਗਨ ਅਤੇ ਐਚ. ਏ. ਰੋਜ਼) ਭਾਸ਼ਾ ਵਿਭਾਗ : 1970 : (ਪੁਨਰ ਪ੍ਰਕਾਸ਼ਨ) : ਪੰਨਾ 488.
18. ਵਿਸਥਾਰ ਲਈ ਵੇਖੋ ਹਰਜੋਤ ਐਸ. ਉਬਰਾਇ : 'ਦੀ ਕੰਸਟ੍ਰਕਸ਼ਨ ਆਫ਼ ਰਿਲੀਜਸ ਬਾਊਂਡਰੀਜ਼' : ਆਕਸਫੋਰਡ : 1994 : ਪੰਨੇ 381-82.
19. ਜਸਵਿੰਦਰ ਸਿੰਘ : ਪੰਨੇ 242-44, 267-69.
20. ਉਪਰੋਕਤ : ਪੰਨੇ 98-99, 100-101, 257.
21. ਉਪਰੋਕਤ . ਪੰਨੇ 110-112, 144-45.
22. ਉਪਰੋਕਤ : ਪੰਨੇ 114-127, 151-153.
23. ਉਪਰੋਕਤ : ਪੰਨੇ 175-198.
24. ਜਸਵਿੰਦਰ ਸਿੰਘ : ਪੰਨੇ 315-17, 338-41, 376-77.
25. ਉਪਰੋਕਤ : ਪੰਨੇ 164-65, 212-13, 225-226.

26. ਉਪਰੋਕਤ : ਪੰਨੇ 254-56, 337-38.
27. ਰਤਨ ਸਿੰਘ ਜੱਗੀ : 'ਗੁਰੂ ਗ੍ਰੰਥ ਵਿਸ਼ਵਕੋਸ਼' : ਭਾਗ :I, ਪੰਜਾਬੀ ਯੂਨੀਵਰਸਿਟੀ, ਪਟਿਆਲਾ : 2002; ਪੰਨੇ 417-418.
28. ਜਸਵਿੰਦਰ ਸਿੰਘ : 'ਸਤਿਗੁਰੂ ਬਿਲਾਸ' : ਭਾਗ-II : ਨਾਮਧਾਰੀ ਦਰਬਾਰ, ਭੈਣੀ ਸਾਹਿਬ, ਲੁਧਿਆਣਾ : 2002; ਪੰਨੇ 53-54.
29. ਉਪਰੋਕਤ : ਪੰਨੇ 58-60.
30. ਵਿਸਥਾਰ ਲਈ ਵੇਖੋ ਸੰਤ ਨਿਧਾਨ ਸਿੰਘ ਆਲਮ : 'ਗੁਰੂ ਪਦ ਪ੍ਰਕਾਸ਼' : ਭਾਗ-III : ਸ੍ਰੀ ਭੈਣੀ ਸਾਹਿਬ, ਲੁਧਿਆਣਾ : ਪੰਨੇ 1-2 (ਮੁੱਖਬੰਧ ਸਹਿਤ); ਸੇਵਾ ਸਿੰਘ : 'ਗੁਰੂ ਪਦ ਨਿਰਣੈ' : ਅੰਮ੍ਰਿਤਸਰ : 1934 : ਪੰਨੇ 133-138.
31. ਗੰਡਾ ਸਿੰਘ : 'ਗੁਰੂ ਗੋਬਿੰਦ ਸਿੰਘਜ਼ ਡੈਥ ਏਟ ਨਾਂਦੇੜ ਐਂਡ ਐਗਜ਼ਾਮੀਨੇਸ਼ਨ ਆਫ਼ ਸਕਸੈਸ਼ਨ ਥਿਊਰੀਜ਼' : ਸਿੱਖ ਕਲਚਰਲ ਸੈਂਟਰ, ਕਲੱਕਤਾ :ਪੰਨਾ 9.
32. ਵਿਸਥਾਰ ਲਈ ਵੇਖੋ, ਗੁਰਮੀਤ ਸਿੰਘ : 'ਸੰਤ ਖਾਲਸਾ' : ਊਸ਼ਾ ਇੰਸਟੀਟਿਊਟ ਆਫ਼ ਰਿਲੀਜਸ ਸਟੱਡੀਜ਼, ਸਿਰਸਾ : 1978 : ਪੰਨੇ 71-74; ਮਿਹਰ ਸਿੰਘ ਨੇ ਇੱਕ ਪੁਸਤਕ 'ਕੂੜ ਨਾ ਪੁੱਜੇ ਸੱਚ ਨੂੰ ਸੌ ਘੜੀਏ ਘੜਾਈਏ' ਲਿਖ ਕੇ ਨਾਮਧਾਰੀ ਦ੍ਰਿਸ਼ਟੀਕੋਣ ਦੀ ਪੁਨਰ ਸਥਾਪਨਾ ਕੀਤੀ। ਤਾਰਨ ਸਿੰਘ ਵਹਿਮੀ ਨੇ 1962 ਵਿਚ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਂਦੇੜੋਂ ਬਾਅਦ ਦਾ ਜੀਵਨ' ਪ੍ਰਕਾਸ਼ਿਤ ਕੀਤੀ। 1967 ਵਿਚ ਅਮਰ ਭਾਰਤੀ ਨੇ ਵਹਿਮੀ ਦੀ ਸ੍ਰੋਤ ਸਮੱਗਰੀ ਅਤੇ ਉਸ ਦੇ ਉਸ ਦ੍ਰਿਸ਼ਟੀਕੋਣ ਦਾ ਪੁਨਰ-ਨਿਰਮਾਣ ਕੀਤਾ, ਜਿਸ ਦੀ ਸਥਾਪਨ ਨਾਮਧਾਰੀ ਲੇਖਕ ਕਰਦੇ ਰਹਿੰਦੇ ਸਨ।
33. ਡਬਲਿਊ ਐਚ. ਮੈਕਲੋਡ : ਪੰਨੇ 52-58; ਰਤਨ ਸਿੰਘ ਜੱਗੀ : 'ਗੁਰੂ ਗ੍ਰੰਥ ਵਿਸ਼ਵ ਕੋਸ਼' : ਭਾਗ-I , ਪੰਜਾਬੀ ਯੂਨੀਵਰਸਿਟੀ, ਪਟਿਆਲਾ : 2002 : ਪੰਨੇ 79-81.
34. ਇੰਦਰ ਸਿੰਘ ਚੱਕਰਵਰਤੀ : 'ਨਾਮਧਾਰੀ ਨਿਤਨੇਮ' : ਜੀਵਨ ਨਗਰ, ਹਿਸਾਰ : 1957 ਪੰਨੇ 1-2.
35. ਚੱਕਰਵਰਤੀ : ਪੰਨੇ 2, 7.
36. ਉਹੋ : ਪੰਨੇ 3-7.
37. ਕੁਲਦੀਪ ਸਿੰਘ : 'ਦੀ ਨਾਮਧਾਰੀ ਮੂਵਮੈਂਟ—ਕੰਟੀਨਿਊਟੀ ਐਂਡ ਚੇਂਜ' : ਸੋਧ ਪ੍ਰਬੰਧ : ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ : 2000 : ਪੰਨੇ 135-136.
38. ਇੰਦਰ ਸਿੰਘ ਚੱਕਰਵਰਤੀ : ਪੰਨੇ 13-14.
39. ਉਹੋ : ਪੰਨੇ 18-20.
40. ਮੁਖਬੰਧ, 'ਜੁਗ ਪਲਟਾਊ ਸਤਿਗੁਰੂ' (ਨਿਧਾਨ ਸਿੰਘ ਆਲਮ) : ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ : 2006 : (ਪੁਨਰ ਪ੍ਰਕਾਸ਼ਨ)
41. ਉਹੋ
42. ਗੁਰਮੀਤ ਸਿੰਘ ਦੁਆਰਾ ਉਧਰਿਤ : ਪੰਨੇ 72-73.
43. ਭਗਤ ਸਿੰਘ ਬਿਲਗਾ : 'ਗਦਰ ਪਾਰਟੀ ਤੇ ਕੂਕਾ ਲਹਿਰ' : ਉਸ ਦੀ ਪੁਸਤਕ 'ਮੇਮ ਵਤਨ' ਵਿਚੋਂ, ਵੇਖੋ 'ਸਤਿਜੁਗ' : ਮਾਰਚ-ਅਪ੍ਰੈਲ : 2002 : ਪੰਨਾ 38.
44. 'ਨਾਮਧਾਰੀ ਸਿੱਖਸ—ਦੀ ਪਾਇਓਨੀਅਰ ਫ੍ਰੀਡਮ ਫਾਈਟਰਜ਼' (ਸੰਪਾਦਕ ਐਚ. ਐਸ. ਹੰਸਪਾਲ) ਵਿੱਚ ਉਧਰਿਤ : ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ, ਪੰਜਾਬ : 2006 : ਪੰਨੇ 10, 21.
45. ਵੇਖੋ ਮੁਖਬੰਧ : 'ਬਾਬਾ ਰਾਮ ਸਿੰਘ ਨਾਮਧਾਰੀ' (ਜਸਵੰਤ ਸਿੰਘ) : ਜਲੰਧਰ : 1958.
46. ਫੌਜਾ ਸਿੰਘ : 'ਕੂਕਾ ਮੂਵਮੈਂਟ' : ਮੋਤੀ ਲਾਲ ਬਨਾਰਸੀ ਦਾਸ, ਦਿੱਲੀ : 1965 : ਪੰਨਾ 190.
47. ਉਹੋ
48. ਐਮ. ਐਮ. ਆਹਲੂਵਾਲੀਆ : 'ਦੀ ਫ੍ਰੀਡਮ ਫਾਈਟਰਜ਼ ਆਫ਼ ਪੰਜਾਬ' : ਏਲਾਈਡ ਪਬਲੀਸ਼ਰਜ਼, ਨਵੀਂ ਦਿੱਲੀ : 1965 : ਪੰਨਾ 174.
49. ਕੁਲਦੀਪ ਸਿੰਘ : ਪੰਨਾ 81.

# ਪਰਿਸ਼ਿਸ਼ਟ

## ਨਾਮਧਾਰੀ ਰਹਿਤਨਾਮਾ ਅਤੇ ਨਾਮਧਾਰੀ ਅਰਦਾਸ

### ਸਤਿਗੁਰੂ ਬਾਰ੍ਹਵੀਂ ਪਾਤਸ਼ਾਹੀ ਵੱਲੋਂ ਅਕਾਲ ਪੁਰਖ ਦੀ ਕਿਰਪਾ ਨਾਲ ਜਾਰੀ ਕੀਤਾ ਰਹਿਤਨਾਮਾ

੧ੴਸਤਿਗੁਰੂ ਪ੍ਰਸਾਦਿ ॥

ਲਿਖਤੁਮ ਰਾਮ ਸਿੰਘ, ਹੋਰ ਸੰਬੂਹ ਖਾਲਸਾ ਜੀ ਭੈਣੀ ਦਾ ਸੰਬੂਹ ਖਾਲਸੇ ਜੀ ਕੋ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ।

ਹੋਰੁ ਰਹਿਤਨਾਮਾ ਸੰਬੂਹ ਸੰਗਤ ਦੇ ਵਾਸਤੇ ਲਿਖਿਆ ਭੈਣੀ ਤੇ। ਪਿਛਲੀ ਰਾਤ ਉਠ ਕੇ ਗੜਵਾ ਲਜਾਇ ਕਰ ਮਦਾਨੇ ਹੋਇ ਔਣਾ ਦੋ ਵਾਰੀ ਗੜਵਾ ਮਾਜਨਾ ਮਦਾਨ ਬਸਤ੍ਰ ਲਾਹਿ ਕੇ ਜਾਨਾ ਦਾਤਨ ਕਰਨੀ ਫੇਰ ਇਸ਼ਨਾਨੁ ਕਰਨਾ ਬਾਣੀ ਪੜਨੀ ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ। ਸਰਬ ਮਾਈ ਬੀਬੀ ਸਰਬ ਬੁਢੇ ਬਾਲੇ ਨੇ। ਜਪੁ, ਜਾਪੁ, ਦੂਹਾ ਦੇ ਹਜਾਰੇ ਕੰਠ ਕਰਨੇ। ਰਹਿਰਾਸ, ਆਰਤੀ ਸੋਹਿਲਾ ਏਤਨੀ ਤਾ ਜਰੂਰ ਹੀ ਕੰਠ ਕਰਨੀ ਤੇ ਸੀਲ ਸੰਤੋਖ ਸਭ ਨੇ ਰਖਨਾ। ਭਜਨ ਅਠੇ ਪਹਰ ਕਰਨਾ ਗੁਰੂ ਸਚੇ ਦਾ। ਹੋਰ ਪਰਾਈ ਧੀ ਭੈਣ ਆਪਣੀ ਜਾਨਣੀ। ਪਰਾਇਆ ਹਕੁ ਗੁਰੂ ਜੀ ਨੇ ਅਗੇ ਹੀ ਲਿਖ ਛਡਿਆ ਹੈ 'ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ।' ਜੇ ਕੋਈ ਭਜਨੁ ਪੁਛ ਕੇ ਨਾ ਕਰੂਗਾ ਉਸ ਦਾ ਮੂਹ ਦੁਹੀ ਜਹਾਨੀ ਕਾਲਾ ਹੋਊਗਾ। ਹੋਰ ਜੀ ਕਿਸੇ ਨੇ ਮੰਦਾ ਫਿਕਾ ਨਹੀਂ ਬੋਲਣਾ। ਖਿਮਾ ਕਰਨੀ ਬੋਲੁ ਕੁਬੋਲੁ ਸਹਿ ਜਾਣਾ ਸਭਦਾ। ਜੋ ਕੋਈ ਮਾਰੇ ਕੁਛੁ ਤਾ ਭੀ ਖਿਮਾ ਕਰਨੀ ਤੁਸਾ ਦਾ ਰਛਕ ਗੁਰੂ ਹੈ। ਹਰਿ ਬਖਤ ਤੁਸੀਂ ਬਹੁਤ ਆਪਣੀ ਭਲਾਈ ਛੁਪਾਉਣ ਦੀ ਕਰਨੀ। ਹਰਿ ਬਖਤ ਦੁਵਾਨੁ ਲਾਉਣਾ ਹਰ ਦਿਨ ਸਬਦੁ ਕੀਰਤਨੁ ਕਰਨਾ। ਜੇ ਕਰ ਜਗ ਕਰਨਾ ਹੋਵੇ ਤਾ ਚੌਕਾ ਦੇਣਾ। ਭਾਡੇ ਕੋਰੇ ਲਿਆਉਣੇ ਚੌਕੇ ਬਿਚ ਚਰਨ ਧੋਇਕੇ ਬੜਨਾ। ਪਹਿਲੇ ਚੌਕਾ ਦੇਣਾ ਹੋਮ ਦੀ ਜਗਾ ਲਕੜੀ ਹੋਮ ਵਿਚ ਪਲਾਹ ਦੀ ਪਾਉਣੀ ਜਾ ਬੇਰੀ ਦੀ ਪਾਉਣੀ ਫੂਕ ਨਹੀਂ ਮਾਰਨੀ, ਹੋਮ ਦੀ ਅੱਗ ਨੂੰ ਪਖੀ ਨਾਲ ਝਲਣਾ ਪੰਜ ਆਦਮੀ ਹੋਮ ਵਿਚ ਪੋਥੀਆ ਉਤੋ ਬਾਣੀ ਪੜਨੀ ਚਉਪਈ, ਜਪੁ, ਜਾਪੁ, ਚੰਡੀ ਚਰਿੱਤ੍ਰ, ਅਕਾਲ ਉਸਤਤ, ਛੇ ਵਾ ਆਦਮੀ ਅਹੂਤੀਆ ਪਾਵੇ ਸਤਵਾ ਮਗਰੋ ਨਾਲ ਹੀ ਜਲ ਦਾ ਛਿਟਾ ਦੇਵੇ ਥੋੜਾ ਥੋੜਾ। ਜੇ ਕੋਈ ਮੰਦਾ ਕਰਮੁ ਕਰੇ ਜਾਰੀ ਚੋਰੀ ਤਾ ਕਿਸੇ ਹੀ ਥਾ ਦੁਵਾਨੁ ਬਿਚ ਨਹੀਂ ਬੜਨ ਦੇਣਾ। ਜੇਕਰ ਜੋਰਾਵਰ ਹੋਵੇ ਤਾਂ ਸਭਨਾਂ ਨੇ ਏਹੁ ਅਰਦਾਸ ਕਰਨੀ ਜੀ ਏਹੁ ਆਦਮੀ

ਏਥੇ ਆਉਣ ਜੋਗਾ ਈ ਨਾ ਰਹੇ । ਹੋਰ ਜੀ ਮੇਰੀ ਮਤ ਬਹੁਤ ਥੋੜੀ ਹੈ ਤੁਸੀਂ ਆਪ ਹੀ ਸਭ ਕੁਝ ਸਮਝ ਲੈਣਾ ਜੀ । ਹੋਰ ਜੀ ਸਭ ਨੇ ਹਥ ਜੋੜਨੇ ਪਰਮੇਸਰ ਅਗੇ । ਜੋ ਹੇ ਮਹਾਰਾਜ ! ਸਾਡਾ ਧਰਮੁ ਬਨਿਆ ਰਹੇ ਜੀ । ਹੋਰ ਕਛਾ ਰਖਣੀਆਂ ਪਉਚਾ ਪਾਕੇ ਪਉਚਾ ਲਹੁਣਾ ਹੋਰ ਜੀ ਕਿਸੇ ਦਾ ਮੰਦਾ ਕਰਮ ਛਪਾਉਣਾ ਨਹੀਂ ਕਿਸੇ ਨੇ ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀਂ ਲੈਣਾ ਬਟਾ ਨਹੀਂ ਕਰਨਾ ਸਦਾ ਗੁਰੂ ਗੁਰੂ ਜਪਦੇ ਰਹਿਣਾ । ਸਾਰੇ ਬਹੀਰ ਨੂੰ ਏਹੁ ਹੁਕਮ ਸੁਣਾਇ ਦੇਣਾ ਜੋ ਪੰਦਰਾ ਸੋਲਾ ਬਰਸ ਤੇ ਘਟ ਕੋਈ ਨਾ ਕੁੜੀ ਬਿਆਹੇ । ਦਾਰੂ ਮਾਸ ਨਹੀਂ ਖਾਣਾ ਪੀਣਾ ਖੌਫ ਰਖਣਾ ਗੁਰੂ ਦਾ ਹਰਿ ਦਮ ।

## ਨਾਮਧਾਰੀ ਅਰਦਾਸ

**ਵਾਹਿਗੁਰੂ ਜੀ ਕੀ ਫਤੇ ॥**
**ਸ੍ਰੀ ਭਗਉਤੀ ਜੀ ਸਹਾਇ ॥**
**ਪਾਤਸ਼ਾਹੀ ੧੨ ॥**

ਪ੍ਰਿਥਮ ਭਗੌਤੀ ਸਿਮਰਿ ਕੈ ਗੁਰੂ ਨਾਨਕ ਲਈ ਧਿਆਇ ॥ ਫਿਰਿ ਅੰਗਦ ਗੁਰ ਤੇ ਅਮਰ ਦਾਸ ਰਾਮਦਾਸੈ ਹੋਈ ਸਹਾਇ ॥ ਅਰਜਨ ਹਰਿ ਗੋਬਿੰਦ ਨੂ ਸਿਮਰੌਂ ਸ੍ਰੀ ਹਰਿਰਾਇ ॥ ਸ੍ਰੀ ਹਰਿ ਕ੍ਰਿਸਨ ਧਿਆਈਐ ਜਿਸੁ ਡਿਠੇ ਸਭ ਦੁਖੁ ਜਾਇ ॥ ਤੇਗ ਬਹਾਦਰ ਸਿਮਰੀਐ ਘਰਿ ਨਉਨਿਧਿ ਆਵੈ ਧਾਇ ॥ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਭ ਥਾਈਂ ਹੋਇ ਸਹਾਇ ॥ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਸਿਮਰੀਐ ਜਿਨ ਮਾਰਗ ਦੀਆ ਬਤਾਇ ॥ ਅਕਾਲ ਪੁਰਖ ਅੰਤਰਜਾਮੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਿਨ ਜਮ ਤੇ ਲੀਆ ਛਡਾਇ ॥ ਜੋਤਿ ਕਾ ਜਾਮਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸਿਮਰੀਐ ਜਿਨ ਟੁੱਟੀ ਲਈ ਮਿਲਾਇ ॥ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮਰੀਐ ਜਿਨ ਕਲਿਜੁਗ ਵਿਚ ਸੁਚ ਸੋਧ ਨਾਮ ਬਾਣੀ ਦਾ ਪ੍ਰਵਾਹ ਦਿੱਤਾ ਚਲਾਇ ॥ ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਿਨਾਂ ਦੇ ਦਰਸ਼ਨ ਕੀਤਿਆਂ ਜਨਮ ਮਰਣ ਦੁੱਖ ਕੱਟਿਆ ਜਾਏ ॥ ਸਭ ਥਾਈਂ ਹੋਹੁ ਸਹਾਇ ॥

ਗੁਰੂ ਜੀ ਕੇ ਚਾਰ ਸਾਹਿਬਜ਼ਾਦੇ ਪੰਜ ਪਿਆਰੇ ਚਾਲੀ ਮੁਕਤੇ ਅੱਸੀ ਸ਼ਹੀਦ ਬੇਅੰਤ ਸ਼ਹੀਦਾਂ ਦੀ ਕਮਾਈ ਵਲ ਧਿਆਨ ਧਰ ਕੇ ਆਪ ਜੀ ਦਾ ਪਵਿੱਤਰ ਨਾਮ ਚਿਤ ਆਵੈ ॥

ਸਤਿਗੁਰੂ ਜੀ ਪਾਤਸ਼ਾਹ ! ਅਸੀਂ ਸਦਾ ਭੁਲਣਹਾਰ ਹਾਂ, ਆਪ ਸਦਾ ਬਖਸਿੰਦ ਹੋ, ਦਰੋਂ ਘਰੋਂ ਸਿੱਖੀ ਸਿਦਕ ਬਖ਼ਸ਼ੋ, ਬੇਮੁਖ ਹੋ ਕੇ ਨ ਮਰੀਏ ॥ ਧਰਤੀ ਤੇ ਧਰਮ ਵਰਤਾਓ ਮਹਾਂ ਮਲੇਛ ਦਾ ਨਾਸ ਕਰੋ, ਸੰਤ ਖਾਲਸੇ ਦਾ ਪ੍ਰਕਾਸ਼ ਕਰੋ ॥ ਗਊ ਗਰੀਬ ਦੇ ਕਸ਼ਟ ਨੂੰ ਦੂਰ ਕਰੋ, ਕੁਲ ਸ੍ਰਿਸ਼ਟੀ ਆਪ ਜੀ ਦਾ ਨਾਮ ਜਪੇ ਕੋਈ ਦੁਖੀਆ ਰਹੇ ਨਾ ॥ ਜੋ ਤੈਂ ਗੁਰੂ ਰੂਪ ਧਾਰ ਕੇ ਹੁਕਮੁ ਦਿੱਤਾ ਹੈ ਗ੍ਰੰਥ ਸਾਹਿਬ ਮੈ, ਸੋ ਤੂ ਆਪਣਾ ਹੁਕਮੁ ਸਦਾ ਈ ਮਨਾਈਂ ॥

ਸਤਿਗੁਰੂ ਰਾਮ ਸਿੰਘ ਜੀ ਸੱਚੇ ਪਾਤਸ਼ਾਹ ਜੀ ਆਪ ਜੀ ਦੇ ਚਰਨਾਂ ਵਿਚ ਪ੍ਰਾਰਥਨਾ ਹੈ ਸਾਡਾ ਧਰਮ ਬਣਿਆ ਰਹੇ ॥

ਦੀਨਾ ਬੰਧੂ ਸਤਿਗੁਰੂ ਸੱਚੇ ਪਾਤਸ਼ਾਹ ਆਪ ਜੀ ਦੀ ਕ੍ਰਿਪਾ ਨਾਲ ਆਪ ਦੀਆਂ ਪਿਆਰੀਆਂ ਸੰਗਤਾਂ ਨੇ ਇਕੱਤਰ ਹੋ ਕੇ ਆਪ ਦੇ ਪਵਿੱਤਰ ਨਾਮ ਦਾ ਸਿਮਰਨ ਕੀਤਾ ਹੈ ਆਪ ਦੇ ਦਰਸ਼ਨ ਨਮਿਤ, ਦਰ ਪਰਵਾਨ ਹੋਵੇ ॥ ਦਰਸ਼ਨਾਂ ਦੀ ਦਾਤ ਬਖ਼ਸ਼ਣੀ...*

ਨ ਵਿਸਰੀਂ ਨ ਵਿਸਾਰੀਂ ਰਖ ਲੈ ਬਖ਼ਸ਼ ਲੈ ਦੇਹ ਕਰਕੇ ਦਿਹੁ ਦਿਦਾਰ ਸ੍ਰੀ ਸਤਿਗੁਰੂ ਰਾਮ ਸਿੰਘ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ ॥

* ਅਰਦਾਸ ਜਿਸ ਮਨੋਰਥ ਬਾਰੇ ਹੋਵੇ ਉਸ ਬਾਰੇ ਸ਼ਬਦ ਏਥੇ ਆਖੇ ਜਾਣ।

# Select Bibliography

**Primary Sources**

1. Census Report/Gazetteer

   *Census of India 1901: The Punjab, its Feudatories and North-West Frontier Province*, Vol.VII, Pt.l (Supdt H.A. Rose), Government Central Printing office, Shimla, 1902.

   *District and States Gazetteers of undivided Punjab*, Vol. I-II, Low Price Publication, New Delhi, 1993 (reprint).

2. Government Records (Published) Kuka Documents

   *Documents 1863-1880*, compiled by Nahar Singh and Kirpal Singh under the title, *Rebels Against the British Rule*, Atlantic Publishers, New Delhi, 1989.

   *Kuka Documents-1881*, complied by Jaswinder Singh under the title *Kukas of Note in Punjab*, Namdhari Darbar, Bhaini Sahib, 1984.

   *Kuka Documents, 1880-1903*, compiled by Jaswinder Singh under the title *Kuka Movement-Freedom Struggle in Punjab*, Atlantic Publishers, New Delhi, 1985.

3. Namdhari Newspapers and periodicals (Punjabi, English and Hindi).
   1. *Satjug(weekly)* Bhaini Sahib, Lahore, Jiwan Nagar. New Delhi.
   2. *Satjug Vishesh Ank*.
      - (i) Basant-Ank: 1992, 1994, 1995, 1997 and 2005.
      - (ii) Sant-Ank 1939, 1941.
      - (iii) 300th Bhaisakhi- Khalsa Ank, 1999.
      - (iv) Sri Satguru Jagjit Singh Ji Gurgadi De 40 Saal, 2000.
      - (v) Simriti Ank.
      - (vi) Africa Ank.
      - (vii) Hola Ank- 1955.
      - (viii) Satjug De 80 Saal, 2001.
      - (ix) Historical Source Issue, 2002.
      - (x) Namdhari Sahitkar Ank, 2003.
      - (xi) Gurgadi Shatabadi Ank- Sri Satguru Partap Singh Ji, 2006.
   3. *Wariam* (P) (Monthly), Jalandhar.

**Secondary Sources**

**1. English Books**

Ahluwalia M.L., *Land Marks in Sikh History: A Fully Researched and Documented History 1699-1947*, Ashoka International Publishers, New Delhi, 1996.

Ahluwalia, M.L. and Kirpal Singh (Eds), *The Punjab's Pioneer Freedom Fighters*, Orient Longman, Calcutta, 1961.

Ahluwalia, M.M., *Kukas: The Freedom Fighters of Punjab*, Allied Publishers, Bombay, 1965.

Anjan,Tara Singh, *Sabhan Ke Sirmor*, Vishva Namdhari Vidyak Jatha, Shri Bhaini Sahib, Punjab.

Bajwa, Fauja Singh, *Kuka Movement: An Important Phase in Punjab 's Role in India's Struggle for Freedom*, Motilal Banarsidass, Delhi, 1965.

Bali, Yogendra and Bali Kalika, *The Warriors in White: Glimpses of Kooka History*, Har-Anand Publications, New Delhi, 1995.

Bhattacharya, Nath Joginder, *Hindu Castes and Sects: An Exposition of the Origin of the Hindu Caste System, the Bearing of the Sects towards each other and towards other religious system*, Temple Press, Calcutta, 1973.

Chabbra, G.S, *Social and Economic History of Punjab 1849-1901*, S. Nagina & Co., Jalandhar, 1962.

Darling, M.L, *The Punjab Peasant and Debt*, South Asian Books, 1978 (reprint)

Fench, Louis E, *Martyrdom in Sikh Tradition*, Oxford University Press, 2000.

Ganda Singh (Ed.), *Bhagat Lakshman Singh: Autobiography*, The Sikh Cultural Centre, Calcutta, 1965.

Ganda Singh, *Guru Gobind Singh's Death at Nanded: An Examination of Successions Theories*, Guru Nanak Foundation, Faridakot, 1972.

Grewal, J.S., *The New Cambridge History of India: The Sikhs of Punjab*, Cambridge University Press, Cambridge, 1997.

Hanspal, H.S., *Namdhari Sikhs: The Pioneer Freedom Fighter*, Namdhari Darbar, Bhaini Sahib, 2006.

Harbhajan Singh (Translator), *Namdhari Sikhs: A Brief Account (As Narrated by Giani Gian Singh)*, *Satjug*, Sri Jiwan Nagar 2000.

Ibbetson, D., *Punjab Castes*, Languages Department, Punjab, Patiala, 1970 (Reprinted).

Jakobsh, R. Doris, *Relocating Gender in Sikh History: Transformation, Meaning and Identity*, Oxford University Press, Delhi, 2003.

Joginder Singh, *The Sikh Resurgence*, National Book Organization, New Delhi, 1997.

Joginder Singh, *Sikh Leadership: Early 20th Century*, Guru Nanak Dev University, Amritsar, 1999.

Khuswant Singh, *A History of the Sikhs: 1839-1964*, Vol. II, Princeton University, New Jersey, 1966.

McLeod, W.H., The *Sikhs of the Khalsa*, Oxford University, Press, 2005.

Nahar Singh and Kirpal Singh (Ed), *Rebel Against the British Rule: Documents*

*1863-1880*, Atlantic Publishers, New Delhi, 1995.
Nahar Singh and Kirpal Singh, *A Short Account of the Kukas or Namdhari*, Namdhari Darbar, New Delhi.
Nahar Singh and Kirpal Singh, *Gooroo Ram Singh and the Kuka Sikhs*, New Delhi, 1965.
Oberoi, Harjot, *The Construction of Religious Boundaries*, Oxford University Press, Delhi, 1997.
Webster, John, C.B., *The Nirankari Sikhs*, Macmillan, New Delhi, 1979.

**2. English Articles**

Balbir Singh, "The Impact of Namdhari Movement", *The Punjab Past and Present*, Vol. XII-II, Punjabi University, Patiala, 1979.
Bhagat Singh, "The Kuka Movement", *The Panjab Past and Present*, Vol. VII-I, Punjabi University, Patiala, April 1973, 146-55.
Dalbir Singh, "The Impact of the Namdhari Movement", *The Journal of Religious of Studies*, (Ed. Harbans Singh), Punjabi University, Patiala, 1971.
Ganda Singh, "Bhai Ram Singh Kuka", *The Panjab Past and Present*, (Ed. Ganda Singh), Punjabi University, Patiala, April 1983.
Ganda Singh, "Was the Kuka (Namdhari) Movement: A Rebellion Against the British Government?", *The Punjab Past and Present*, Vol. XII-II, Punjabi University, Patiala, October 1974, 325-41.
Josh, Shamsher Singh "The Kuka or Namdhari Movement", *Punjab Peasant in Freedom Struggle* (Ed. Master Hari Singh), Publishing House, New Delhi, 1984.
Kapur, Prithipal Singh, "Baba Ram Singh Namdhari", *The Missionary*, Vol. 3, No. 11, New Delhi, June 1962.
McLeod, W.H., "The Kuka-A Millenarian Sect of Punjab", *Social and Political Movements: Readings on Punjab*, (Eds. Harish K.Puri, Param Jit Singh Judge), Rawat Publications, Jaipur, 2004, 27-56.

**3. Punjabi Books**

Aarsi, Pritam Singh, *Mahan Noor Sri- Satguru Partap Singh Ji*, Navjug Publishers, Delhi, 1992.
Alam, Nidhan Singh, *Jug Paltaoo Satguru*, Namdhari Sabha, Delhi, 1947.
Anjan, Tara Singh, *Namdhari Itihas : Sankhep (2004 Tak)*, Namdhari Darbar, Bhaini Sahib, 2005.
Ed., *Ram Viyogian De Bara Maha*, Bhaini Sahib, Ludhiana, 1995.
Beant Kaur (Ed.), *Lal Ehe Rattan: Updesh Sri Satguru Partap Singh*, Vol. 1, Namdhari Darbar, Bhaini Sahib 1995-1999.
Beant Kaur, *Satguru Partap Singh: Atey Holley Mohallay*, Namdhari Darbar, New Delhi, 1995.
Bharati Amar, *Sri Dashmesh Nander Pichho*, Nawan Hindustan Prakashan, New Delhi, 1967.

Chakarvarti, Inder Singh (Ed.) *Namdhari Nitnem*, Bhaini Sahib, 1935.
Chakarvarti, Inder Singh, *Namdhari Itihas* Part 1, Bhaini Sahib, Ludhiana, 1942.
Chakarvarti, Inder Singh, *Namdhari-Itihas-I*, Bhaini Sahib, 1965.
Chakarvarti, Inder Singh, *Kukian Bare*, Gursar, 1957.
Dalip Singh Namdhari, *Gatha Swatantrata Sangram Di*, Namdhari Darbar Shri Bhaini Sahib Darbar, Ludhiana, 2002.
Ganda Singh, *Kukia Di Vithiya*, Khalsa College, Amritsar, 1944.
Jaggi, Ratan Singh, *Sahit Kosh: Parabashik Shabdawali*, Punjabi University, Patiala, 1971.
Jas, Jaswant Singh, *Baba Ram Singh Namdhari*, Kasturi Lal and Sons, Amritsar, 1958.
Jaswinder Singh, (Ed.), *Satguru Bilas*, Part I & II, Namdhari Darbar, Bhaini Sahib, Ludhiana, 2002.
Jaswinder Singh, *Shri Satguru Ram Singh Je De Hukamname*, Namdhari Darbar, Shri Bhaini Sahib, Ludhiana, 1998.
Vehmi, Taran Singh, *Jas-Jiwan*, Part -1, Namdhari Darbar, Shri Bhaini Sahib, Ludhiana, 1997.

**Encyclopaedia/ Glossary**

*A Glossary of Tribes and Castes of Punjab and North-west Frontier Province*, (Ed. Rose H.A.) Vol. 3, Language Department Punjab, Patiala, 1970 (reprint).
*The Encyclopedia of Sikhism*, (Ed Harbans Singh), vols. I-IV, Punjabi University Patiala, 1995-1999.

**Ph.D. Thesis**

Buta Singh, *Namdhari Lehar Di Punjabi Sahit Nu Den*, Ph.D Thesis, Kurukshetra University, Kurukshetra, 1999.
Kuldip Singh, *The Namdhari Movement: Continuity and Change 1857-1959*, Ph.D Thesis, Guru Nanak Dev University, Amritsar, 2000.

Computer Typesetting : **Jantak Press,** Chandni Chowk, Delhi-6
Printed at : Compudata Services, New Delhi - 110020

ਇਸ ਪੁਸਤਕ ਦੇ ਪਹਿਲੇ ਅਧਿਆਇ ਵਿਚ ਬਰਤਾਨਵੀ ਰਾਜ ਨੂੰ ਪੱਕੇ-ਪੈਰੀਂ ਕਰਨ ਲਈ ਚਲਾਈਆਂ ਅੰਗਰੇਜ਼ਾਂ ਦੀਆਂ ਨੀਤੀਆਂ ਅਤੇ ਸਿੱਖਾਂ, ਵਿਸ਼ੇਸ਼ ਕਰ ਕੇ ਸਿੱਖ ਸਰਦਾਰਾਂ (ਸਰਦਾਰਾਂ ਅਤੇ ਜਾਗੀਰਦਾਰਾਂ) ਤੇ ਧਰਮ ਪੁਰਸ਼ਾਂ (ਮਹੰਤ, ਪੁਜਾਰੀ, ਸੰਤ, ਬਾਬੇ) ਦੀ ਦਸ਼ਾ ਦਾ ਵਰਨਣ ਕੀਤਾ ਗਿਆ ਹੈ। ਇਨ੍ਹਾਂ ਨਾਲ ਨਾਮਧਾਰੀ ਗੁਰੂ ਦਾ ਸਿੱਧੇ ਜਾਂ ਅਸਿੱਧੇ ਤੌਰ 'ਤੇ ਸੰਵਾਦ ਰਿਹਾ ਸੀ। ਦੂਜੇ ਅਧਿਆਇ ਵਿਚ ਨਾਮਧਾਰੀ ਗੁਰੂ ਦੇ ਪਰਿਵਾਰਕ ਪਿਛੋਕੜ, ਖ਼ਾਲਸਾ ਫ਼ੌਜ ਵਿਚ ਉਨ੍ਹਾਂ ਵੱਲੋਂ ਨਿਭਾਈ ਸੇਵਾ ਸਹਿਤ ਉਨ੍ਹਾਂ ਦੇ ਮੁੱਢਲੇ ਜੀਵਨ ਅਤੇ ਨਾਮਧਾਰੀ ਮਿਸ਼ਨ ਦੇ ਸਮਾਜਿਕ-ਧਾਰਮਿਕ ਲੱਛਣ ਨਿਰਧਾਰਤ ਕਰਨ ਵਾਲੇ ਉਨ੍ਹਾਂ ਦੇ ਅਧਿਆਤਮਿਕ ਗੁਰੂ ਬਾਬਾ ਬਾਲਕ ਸਿੰਘ ਨਾਲ ਉਨ੍ਹਾਂ ਦੇ ਸੰਪਰਕ 'ਤੇ ਚਾਨਣਾ ਪਾਇਆ ਗਿਆ ਹੈ। ਤੀਜੇ ਅਧਿਆਇ ਵਿਚ ਨਾਮਧਾਰੀ ਗੁਰੂ ਰਾਮ ਸਿੰਘ ਦੀ ਅਗਵਾਈ ਹੇਠ ਨਾਮਧਾਰੀ ਮਿਸ਼ਨ ਵਿਚ ਵਾਪਰੇ ਵਿਭਿੰਨ ਰੂਪਾਂਤਰਾਂ ਦਾ ਵਿਸ਼ਲੇਸ਼ਣ ਕੀਤਾ ਗਿਆ ਹੈ। ਇਸ ਵਿਚ ਉਨ੍ਹਾਂ ਵੱਲੋਂ ਅਪਣਾਈ ਉਸ ਕਾਰਜ-ਵਿਧੀ ਅਤੇ ਜੱਥੇਬੰਦੀ ਦਾ ਨਿਰੀਖਣ ਵੀ ਕੀਤਾ ਗਿਆ ਹੈ ਜਿਸ ਦੇ ਦੁਆਰਾ ਉਨ੍ਹਾਂ ਸੰਤ ਖ਼ਾਲਸਾ ਨੂੰ ਲਾਮਬੰਦ ਕੀਤਾ ਸੀ ਅਤੇ ਬਰਤਾਨਵੀ ਰਾਜ ਤੇ ਉਸ ਦੇ ਭਾਈਵਾਲਾਂ ਵਿਰੁੱਧ ਜਨਤਕ ਅੰਦੋਲਨ ਖੜ੍ਹਾ ਕੀਤਾ ਸੀ। ਚੌਥੇ ਅਧਿਆਇ ਵਿਚ ਨਾਮਧਾਰੀ ਗੁਰੂ ਦੇ ਰਾਜਨੀਤਿਕ ਮੰਤਵਾਂ ਅਤੇ ਉਨ੍ਹਾਂ ਦੇ ਅਨੁਯਾਈਆਂ ਵੱਲੋਂ ਕੀਤੀਆਂ ਵਿਦਰੋਹੀ ਕਾਰਵਾਈਆਂ ਬਾਰੇ ਸਰਕਾਰੀ ਮੁਲਾਂਕਣਾਂ ਦਾ ਨਿਰੀਖਣ ਕੀਤਾ ਗਿਆ ਹੈ। ਇਸ ਵਿਚ ਅੰਗਰੇਜ਼ਾਂ ਵੱਲੋਂ ਬੇਰਹਿਮੀ ਨਾਲ ਕੂਕਾ ਅੰਦੋਲਨ ਨੂੰ ਦਬਾਉਣ ਦਾ ਵਰਨਣ ਵੀ ਕੀਤਾ ਗਿਆ ਹੈ। ਇਹ ਮੁਲਾਂਕਣ ਮੁੱਢਲੇ ਤੌਰ 'ਤੇ ਪ੍ਰਕਾਸ਼ਿਤ ਪੁਰਾਤੱਤਵ ਰਿਕਾਰਡਾਂ 'ਤੇ ਆਧਾਰਿਤ ਹੈ। ਪੰਜਵੇਂ ਅਧਿਆਇ ਵਿਚ ਨਾਮਧਾਰੀ ਗੁਰੂ ਨੂੰ ਦੇਸ਼-ਨਿਕਾਲਾ ਦੇ ਕੇ ਰੰਗੂਨ ਭੇਜਣ, ਉਥੇ ਉਨ੍ਹਾਂ ਦੇ ਠਹਿਰਣ ਦੇ ਬੰਦੋਬਸਤ ਅਤੇ ਉਨ੍ਹਾਂ ਦੇ ਚੋਲਾ ਛੱਡਣ ਬਾਰੇ ਉਠੇ ਵਿਵਾਦ ਦਾ ਵਿਸ਼ਲੇਸ਼ਣ ਕੀਤਾ ਗਿਆ ਹੈ। ਇਸ ਵਿਚ ਨਾਮਧਾਰੀ ਗੁਰੂ ਦੇ ਉਨ੍ਹਾਂ ਮੂਲ ਸਰੋਕਾਰਾਂ ਦਾ ਵਰਨਣ ਵੀ ਕੀਤਾ ਗਿਆ ਹੈ, ਜੋ ਉਨ੍ਹਾਂ ਆਪ 'ਹੁਕਮਨਾਮੇ' ਨਾਂ ਤੋਂ ਪ੍ਰਸਿੱਧ ਆਪਣੇ ਪੱਤਰਾਂ ਵਿਚ ਪ੍ਰਗਟ ਕੀਤੇ ਹਨ।

ਅੰਤਮ ਅਧਿਆਇ ਨਾਮਧਾਰੀ ਗੁਰੂ ਰਾਮ ਸਿੰਘ ਦੀ ਸ਼ਖ਼ਸੀਅਤ ਦੇ ਉਨ੍ਹਾਂ ਗੁਣਾਂ ਨਾਲ ਸੰਬੰਧਤ ਹੈ, ਜੋ ਮਗਰੋਂ ਨਾਮਧਾਰੀ ਲੇਖਕਾਂ ਨੇ ਨਿਰਮਤ ਕੀਤੇ ਸਨ।

ਇਸ ਪੁਸਤਕ ਦੇ ਲੇਖਕ ਪ੍ਰੋ. ਜੋਗਿੰਦਰ ਸਿੰਘ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਨਾਮਧਾਰੀ ਗੁਰੂ ਰਾਮ ਸਿੰਘ ਚੇਅਰ ਦੇ ਮੁੱਖੀ ਹਨ। ਉਹਨਾਂ ਨੂੰ 20 ਸਾਲ ਤੋਂ ਵੱਧ ਸਮਾਂ ਪੜ੍ਹਾਉਣ ਦਾ ਤਜਰਬਾ ਹੈ। ਕਈ ਪੁਸਤਕਾਂ ਦੇ ਲੇਖਕ ਪ੍ਰੋ. ਜੋਗਿੰਦਰ ਸਿੰਘ ਨੇ ਕਈ ਖੋਜ-ਪ੍ਰੋਜੈਕਟਰਾਂ ਵਿਚ ਵੀ ਅਹਿਮ ਯੋਗਦਾਨ ਦਿੱਤਾ ਹੈ।

ਪੁਸਤਕ ਦਾ ਅਨੁਵਾਦ ਭਾਰਤ ਦੀਆਂ ਕਈ ਭਾਸ਼ਾਵਾਂ ਦੇ ਅਧਿਕਾਰਿਕ ਵਿਦਵਾਨ ਡਾ. ਨਰੇਸ਼ ਨੇ ਕੀਤਾ ਹੈ, ਜੋ ਇਕ ਪ੍ਰੌੜ੍ਹ ਅਨੁਵਾਦਕ ਹੋਣ ਦੇ ਨਾਲ-ਨਾਲ ਸਾਹਿਤ-ਜਗਤ ਦੇ ਇਕ ਸਤਿਕਾਰਤ ਹਸਤਾਖ਼ਰ ਵੀ ਹਨ। ਹੁਣ ਤਕ ਉਨ੍ਹਾਂ ਦੀਆਂ 72 ਮੌਲਿਕ ਪੁਸਤਕਾਂ ਪ੍ਰਕਾਸ਼ਿਤ ਹੋ ਚੁੱਕੀਆਂ ਹਨ। ਡਾ. ਨਰੇਸ਼ ਨੂੰ ਕਈ ਸੂਬਾਈ ਸਰਕਾਰਾਂ, ਕੇਂਦਰ ਸਰਕਾਰ ਅਤੇ ਕਈ ਅੰਤਰ-ਰਾਸ਼ਟਰੀ ਸੰਸਥਾਵਾਂ ਸਨਮਾਨਿਤ ਕਰ ਚੁੱਕੀਆਂ ਹਨ।




ਨੈਸ਼ਨਲ ਬੁਕ ਟਰੱਸਟ, ਇੰਡੀਆ

₹ 80.00
ISBN 812376585-1




12131209